# ਸਿਰਜਣਾ

ਜੁਲਾਈ-ਸਤੰਬਰ 2010 (ਅੰਕ 157)

July- September 2010

ਸੰਪਾਦਕ: ਰਘਬੀਰ ਸਿੰਘ

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: [illegible]

ਪਤਾ –Address:
1728, ਸੈਕਟਰ 43-ਬੀ,
ਚੰਡੀਗੜ੍ਹ - 160022

1728, Sector 43-B,
Chandigarh - 160022
India

ਤਾਰੀਕ –Date: 25-10-2014

# ਸਿਰਜਣਾ

157

ਜੁਲਾਈ-ਸਤੰਬਰ 2010

ਸੰਪਾਦਕ : **ਰਘਬੀਰ ਸਿੰਘ**

Editor : **Raghbir Singh**

*

ਪਤਾ

***1728, ਸੈਕਟਰ 43-ਬੀ,***

***ਚੰਡੀਗੜ੍ਹ - 160 022***

***ਫੋਨ : +91-172-2601693***

*

## SIRJANA

***1728, Sector 43-B,***

***Chandigarh-160 022***

***INDIA***

***Phone : +91-172-2601693***

***E-mail :***

***raghbirssirjana@yahoo.com***

***raghbirsingh_chd@dataone.in***

*

SIRJANA is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966


## ਇਸ ਅੰਕ ਵਿਚ




ਟਾਈਟਲ ਚਿੱਤਰ : **ਦੇਵ** ਟਾਈਪ-ਸੈਟਿੰਗ ਅਤੇ ਡਿਜ਼ਾਈਨਿੰਗ: **ਰਾਜਪ੍ਰੀਤ ਸਿੰਘ**

ਚੰਦਾ-ਦਸ ਅੰਕ : ਦੇਸ : 250 ਰੁਪਏ, ਵਾਰਸ਼ਿਕ : 100 ਰੁਪਏ

ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 25 ਪੌਂਡ, 50 ਡਾਲਰ, ਵਾਰਸ਼ਿਕ:10 ਪੌਂਡ, 20 ਡਾਲਰ




# *'ਲਕੀਰ', ਪ੍ਰੇਮ ਪ੍ਰਕਾਸ਼ ਅਤੇ ਨਰੋਆ ਸਾਹਿਤ*

*ਸਾਡਾ ਸਮਕਾਲੀ ਸਾਹਿਤਕ ਪਰਚਾ 'ਲਕੀਰ' ਨਵੇਂ ਪ੍ਰਬੰਧਕਾਂ ਕੋਲ ਚਲਾ ਗਿਆ ਹੈ। ਇਸਦੇ ਸੰਚਾਲਕ ਤੇ ਸੰਪਾਦਕ ਸਾਡੇ ਸਮਰੱਥ ਕਹਾਣੀਕਾਰ ਪ੍ਰੇਮ ਪ੍ਰਕਾਸ਼ ਨੇ ਇਸਦੀਆਂ ਸਭ ਜ਼ਿੰਮੇਵਾਰੀਆਂ ਤੋਂ ਮੁਕਤ ਹੋਣ ਦਾ ਐਲਾਨ ਕੀਤਾ ਹੈ। ਇਹ ਐਲਾਨ ਕਰਦਿਆਂ ਹੋਇਆਂ ਉਸਨੇ ਵਿਦਾਇਗੀ ਬੋਲਾਂ ਵਜੋਂ ਉਹਨਾਂ ਸਾਹਿਤਕਾਰ ਦੋਸਤਾਂ ਤੋਂ ਮੁਆਫੀ ਵੀ ਮੰਗੀ ਹੈ ਜਿਨ੍ਹਾਂ ਦਾ 'ਲਕੀਰ' ਵਿਚਲੀ ਕਿਸੇ ਲਿਖਤ ਕਾਰਨ ਦਿਲ ਦੁਖਿਆ ਹੋਵੇ। ਸਨ 1970 ਤੋਂ ਸ਼ੁਰੂ ਹੋਣ ਉਪਰੰਤ ਵਿਚ-ਵਾਰ ਰੁਕ ਕੇ ਚਲਦੇ ਰਹੇ ਇਸ ਪਰਚੇ ਦੇ ਸੰਚਾਲਨ ਵਿਚ ਸਾਡੇ ਪ੍ਰਬੁੱਧ ਮਿੱਤਰ ਸੁਰਜੀਤ ਹਾਂਸ ਦਾ ਸਹਿਯੋਗ ਵੀ ਹਾਸਲ ਰਿਹਾ। ਐਪਰ ਪਰਚੇ ਦੀ ਸਮੁੱਚੀ ਨੁਹਾਰ ਉੱਤੇ ਪ੍ਰੇਮ ਪ੍ਰਕਾਸ਼ ਦੀ ਸਾਹਿਤਕ ਸ਼ਖ਼ਸੀਅਤ ਦੀ ਮੁਹਰ-ਛਾਪ ਪ੍ਰਤੱਖ ਸੀ ਅਤੇ ਇੰਝ ਪਰਚੇ ਦੇ ਸੰਬੰਧ ਵਿਚ ਸਭ ਚੰਗੀ ਮੰਦੀ ਲਈ ਉਹੀ ਜ਼ਿੰਮੇਵਾਰ ਸੀ। ਸਿਰਜਣਾਤਮਕ ਸਾਹਿਤਕਾਰ ਵਜੋਂ ਆਪਣੇ ਚੰਗੇ ਕੱਦ-ਬੁੱਤ ਅਨੁਸਾਰ ਪ੍ਰੇਮ ਪ੍ਰਕਾਸ਼ ਨੇ 'ਲਕੀਰ' ਦਾ ਸਾਹਿਤਕ ਮਿਆਰ ਵੀ ਕਾਫੀ ਉੱਚਾ ਬਣਾਈ ਰੱਖਿਆ ਅਤੇ ਉਸ ਸਦਕਾ ਪੰਜਾਬੀ ਸਾਹਿਤਕ ਪੱਤਰਕਾਰੀ ਵਿਚ ਇਸ ਪਰਚੇ ਨੇ ਗੌਲਣਯੋਗ ਸਥਾਨ ਹਾਸਲ ਕੀਤਾ।*

*ਪ੍ਰੇਮ ਪ੍ਰਕਾਸ਼ ਦੇ ਵਿਦਾਇਗੀ ਬੋਲਾਂ ਵਿਚ ਖਿਮਾ-ਯਾਚਨਾ ਵਰਗੀ ਗੱਲ ਭਾਵੇਂ ਪ੍ਰਗਟ ਤੌਰ 'ਤੇ ਸਾਡੀ ਸਭਿਆਚਾਰਕ ਰਵਾਇਤ ਦਾ ਹੀ ਅੰਗ ਹੈ ਜਿਸ ਅਨੁਸਾਰ ਸਮੂਹਕ ਨੌਈਅਤ ਦੇ ਕਿਸੇ ਵੀ ਕਾਰਜ ਦੀ ਸੰਪੰਨਤਾ 'ਤੇ ਜ਼ਿੰਮੇਵਾਰ ਵਿਅਕਤੀ ਕੀਤੇ ਕੰਮ ਦੌਰਾਨ ਹਕੀਕੀ ਜਾਂ ਖ਼ਿਆਲੀ ਗ਼ਲਤੀਆਂ ਲਈ ਨਿਰਮਾਣਤਾ ਵੱਸ ਭੁੱਲ ਬਖ਼ਸ਼ਾਉਂਦਾ ਹੈ। ਪਰ ਹੱਥਲੇ ਪ੍ਰਸੰਗ ਵਿਚ ਗੱਲ ਸਿਰਫ ਰਸਮ ਪਾਲਣ ਦੀ ਨਹੀਂ। ਪ੍ਰੇਮ ਪ੍ਰਕਾਸ਼ ਨੂੰ ਅਵੱਸ਼ ਪਤਾ ਹੈ ਕਿ ਉਸਨੇ ਆਪਣੇ ਸਮਕਾਲੀਆਂ ਉੱਤੇ ਕਦੇ ਕਦਾਈਂ ਸਿੱਧੇ ਜਾਂ ਲੁਕਵੇਂ ਤੀਰ ਚਲਾਏ ਹਨ ਜੋ ਕਈ ਹਾਲਤਾਂ ਵਿਚ ਸਾਹਿਤਕਤਾ ਦੇ ਘੇਰੇ ਤੋਂ ਅਗਾਂਹ ਜਾਂਦੇ ਹੋਏ ਅਗਲੇ ਦੇ ਨਿੱਜ ਨੂੰ ਸੱਟ ਮਾਰਨ ਤਕ ਵੀ ਪਹੁੰਚੇ ਹੋ ਸਕਦੇ ਹਨ। ਜਿੱਥੋਂ ਤਕ ਸਾਡਾ ਸੰਬੰਧ ਹੈ ਅਸੀਂ ਕਹਿ ਸਕਦੇ ਹਾਂ ਕਿ ਚੁਸਤ ਫਿਕਰੇਬਾਜ਼ੀ ਦੇ ਲਾਲਚ 'ਚੋਂ ਕਹੀ ਗਈ ਕਿਸੇ ਇਕੱੜ-ਦੁੱਕੜ ਗੱਲ ਤੋਂ ਬਿਨਾਂ 'ਸਿਰਜਣਾ' ਜਾਂ ਇਸਦੇ ਸੰਪਾਦਕ ਬਾਰੇ ਕੋਈ ਅਜਿਹੀ ਗੱਲ ਇਹਨਾਂ ਸਾਰੇ ਸਾਲਾਂ ਵਿਚ ਪ੍ਰੇਮ ਪ੍ਰਕਾਸ਼ ਨੇ ਨਹੀਂ ਕੀਤੀ ਜਿਸਤੋਂ ਸਾਡਾ ਦਿਲ ਦੁਖਿਆ ਹੋਵੇ।*

*ਅਸੀਂ ਪ੍ਰੇਮ ਪ੍ਰਕਾਸ਼ ਨੂੰ ਕਹਾਣੀ ਦੀ ਵਿਧਾ ਵਿਚ ਸਾਡੀ ਜ਼ੁਬਾਨ ਦਾ ਬਹੁਤ ਹੀ ਪ੍ਰਤਿਭਾਸ਼ੀਲ ਸਿਰਜਕ ਮੰਨਦੇ ਹਾਂ। ਉਸਦੀ ਸਾਹਿਤਕ ਜਗਤ ਵਿਚਲੀ ਚੜ੍ਹਤ ਵਿਚ ਇਕ ਹੱਦ ਤਕ 'ਸਿਰਜਣਾ' ਦਾ ਵੀ ਹਿੱਸਾ ਹੈ। ਆਪਣੀ ਤਿਲਕਵੀਂ ਸ਼ਖ਼ਸੀਅਤ ਅਨੁਸਾਰ ਉਸਨੇ ਪਿਛਲੇ ਸਾਲਾਂ ਵਿਚ ਸਾਡੇ ਨਾਲੋਂ ਵਿੱਥ ਦਰਸਾਉਣ ਦੀ ਕੋਸ਼ਸ਼ ਤਾਂ ਕੀਤੀ ਹੈ। ਪਰ ਹਕੀਕਤ ਇਹ ਹੈ ਕਿ 'ਡੈੱਡਲਾਈਨ' ਤੋਂ ਸ਼ੁਰੂ ਹੋ ਕੇ 'ਗੋਈ', 'ਬੰਗਲਾ', 'ਸਵੇਤੰਬਰ ਨੇ ਕਿਹਾ ਸੀ' ਅਤੇ 'ਟੈਲੀਫੋਨ' ਵਰਗੀਆਂ ਉਸਦੀਆਂ ਚਰਚਤ ਕਥਾ-ਰਚਨਾਵਾਂ 'ਸਿਰਜਣਾ' ਦੇ ਪੰਨਿਆਂ ਵਿਚ ਹੀ ਛਪੀਆਂ ਸਨ। ਅਤੇ ਇਹੀ ਸਮਾਂ ਸੀ ਜਦੋਂ ਭੂਸ਼ਨ ਧਿਆਨਪੁਰੀ ਨੇ ਪੰਜਾਬੀ ਕਹਾਣੀ ਦਾ ਅੱਧਾ ਅੱਧਾ ਆਸਮਾਨ ਪ੍ਰੇਮ ਪ੍ਰਕਾਸ਼ ਅਤੇ ਵਰਿਆਮ ਸੰਧੂ ਦੇ ਹਵਾਲੇ ਕੀਤਾ ਸੀ। ਸਾਡਾ ਇਹ ਮੰਨਣਾ ਹੈ ਕਿ ਜਦੋਂ ਅਨੇਕਾਂ ਹੀ ਕਲਮਾਂ ਰਚਨਾਤਮਕਤਾ ਦੇ ਖੇਤਰ ਵਿਚ ਸਰਗਰਮ ਹੋਣ, ਸਾਹਿਤ-ਸੰਸਾਰ ਦੀ ਅਜਾਰੇਦਾਰੀ ਮਹਿਜ਼ ਦੋ ਬੰਦਿਆਂ ਨੂੰ ਨਹੀਂ ਸੌਂਪੀ ਜਾ ਸਕਦੀ, ਜੋ ਭੂਸ਼ਨ ਆਪਣੇ ਐਲਾਨ ਰਾਹੀਂ ਸੌਂਪਦਾ ਪ੍ਰਤੀਤ ਹੁੰਦਾ ਸੀ। ਸਾਨੂੰ ਨਹੀਂ ਪਤਾ ਕਿ ਸਾਡਾ ਮਿੱਤਰ ਤੇ ਸਮਰੱਥ*

ਸਿਰਜਕ ਵਰਿਆਮ ਸੰਧੂ ਸਾਹਿਤਕ ਆਸਮਾਨ ਦੀ ਇਸ ਅੱਧੀ ਅੱਧੀ ਵੰਡ ਉੱਤੇ ਕਿੰਨਾ ਕੁ ਖੁਸ਼ ਸੀ ਜਾਂ ਨਹੀਂ, ਪਰ ਪ੍ਰੇਮ ਪ੍ਰਕਾਸ਼ ਤਾਂ ਜਿਵੇਂ ਵਰਿਆਮ ਸੰਧੂ ਤੋਂ ਵੀ ਅੱਧ ਦੀ ਇਹ ਹਿੱਸੇਦਾਰੀ ਖੋਹਕੇ ਖੁਦ ਸਾਰੇ ਆਸਮਾਨ ਦਾ ਇਕੱਲਾ-ਕਾਰਾ ਮਾਲਕ ਬਣਨਾ ਚਾਹੁੰਦਾ ਸੀ। ਇਸ ਤਾਂਘ ਦੀ ਪੂਰਤੀ ਵਿਚ ਵਾਸਤਵਿਕ ਜਾਂ ਕਲਪਤ ਰੂਪ ਵਿਚ ਸ਼ਾਇਦ ਉਸਨੂੰ 'ਸਿਰਜਣਾ' ਵੀ ਰੋੜਾ ਪ੍ਰਤੀਤ ਹੁੰਦਾ ਰਿਹਾ ਹੋਵੇ। ਉਹ ਕਈ ਸਾਹਿਤਕ ਤੇ ਪਰਾ-ਸਾਹਿਤਕ ਜੁਗਤਾਂ ਦਾ ਸਹਾਰਾ ਲੈਂਦਾ ਰਿਹਾ, ਜਿੰਨ੍ਹਾਂ ਰਾਹੀਂ ਪ੍ਰਮਾਣਕ ਕਥਾਕਾਰ ਵਜੋਂ ਆਪਣਾ ਬਿੰਬ ਸਥਾਪਤ ਕਰਨ ਹਿਤ ਨਵੇਂ ਲੇਖਕਾਂ ਨੂੰ ਆਪਣੇ ਦੁਆਲੇ ਜੋੜਨ ਦਾ ਉਪਰਾਲਾ ਕਰਨਾ ਵੀ ਸ਼ਾਮਲ ਸੀ। ਉਸ ਵੱਲੋਂ ਜੋ ਸਿਧਾਂਤਕ ਤੇ ਵਿਚਾਰਧਾਰਕ ਪੈਂਤੜਾ ਧਾਰਨ ਕੀਤਾ ਗਿਆ, ਉਹ ਪ੍ਰਗਤੀਵਾਦੀ ਸਾਹਿਤਕ ਧਾਰਾ ਅਤੇ ਇਸਦੇ ਵਿਭਿੰਨ ਪ੍ਰਗਟਾਵਿਆਂ ਉੱਤੇ ਹਮਲਾ ਕਰਨ ਦਾ ਸੀ।

'ਲਕੀਰ' ਦੇ ਅੰਦਰ ਤੇ 'ਲਕੀਰ' ਤੋਂ ਬਾਹਰ ਪ੍ਰੇਮ ਪ੍ਰਕਾਸ਼ ਦੇ ਵਿਹਾਰ ਨਾਲ ਨਿੱਜੀ ਤੌਰ 'ਤੇ ਸਾਨੂੰ ਕੋਈ ਗਿਲਾ ਜਾਂ ਰੰਜਸ਼ ਨਹੀਂ। ਪਰ ਵਿਚਾਰਧਾਰਕ ਦ੍ਰਿਸ਼ਟੀ ਤੋਂ ਅਤੇ ਚੰਗੇਰੇ ਸਾਹਿਤ ਨਾਲ ਲਗਾਉ ਦੇ ਪੱਖ ਤੋਂ ਸਾਨੂੰ ਉਸਦੀ ਪਹੁੰਚ ਨਾਲ ਮੱਤਭੇਦ ਤੇ ਉਸਦੀ ਕਰਨੀ ਉੱਤੇ ਇਤਰਾਜ਼ ਅਵੱਸ਼ ਹੈ। ਸਾਡਾ ਮੰਨਣਾ ਹੈ ਕਿ ਉਸਨੇ 'ਲਕੀਰ' ਦੇ ਮਾਧਿਅਮ ਰਾਹੀਂ ਕੁਝ ਗੱਲਾਂ ਅਜਿਹੀਆਂ ਕੀਤੀਆਂ ਜਿੰਨ੍ਹਾਂ ਦਾ ਸਾਡੇ ਸਾਹਿਤ ਉੱਤੇ ਪ੍ਰਭਾਵ ਸੁਖਾਵਾਂ ਨਹੀਂ ਰਿਹਾ। ਹਰ ਹੀਲੇ-ਬਹਾਨੇ ਪ੍ਰਗਤੀਵਾਦੀ ਸਾਹਿਤਕ ਧਾਰਾ ਨੂੰ ਭੰਡਣਾ ਤਾਂ ਇਕ ਪੜਾਅ ਉੱਤੇ ਜਿਵੇਂ ਉਸਨੇ ਆਪਣਾ ਮਿਸ਼ਨ ਹੀ ਬਣਾ ਲਿਆ, ਹਾਲਾਂਕਿ ਖੁਦ ਪ੍ਰੇਮ ਪ੍ਰਕਾਸ਼ ਦੀ ਸਾਰਥਕ ਰਚਨਾਤਮਕ ਦੇਣ ਵਿਚ ਪ੍ਰਗਤੀਵਾਦੀ ਸਾਹਿਤਕ ਪਰਿਵੇਸ਼ ਦਾ ਤਕੜਾ ਯੋਗਦਾਨ ਹੈ। ਸਾਹਿਤ-ਰਚਨਾ ਵਿਚ ਹਰ ਚੰਗੀ ਗੱਲ ਲਈ ਪ੍ਰੇਮ ਪ੍ਰਕਾਸ਼ ਨੇ ਪ੍ਰਗਤੀਵਾਦ ਤੋਂ ਬਾਹਰ ਦੀ ਕਿਸੇ ਅਮੂਰਤ ਧਿਰ ਜਾਂ ਪਹੁੰਚ ਸਿਰ ਸਿਹਰਾ ਬੰਨ੍ਹਿਆ, ਜਦਕਿ ਸਾਹਿਤ-ਸੰਸਾਰ ਦੀ ਹਰ ਕਮਜ਼ੋਰੀ ਨੂੰ ਪ੍ਰਗਤੀਵਾਦ ਦੇ ਸਿਰ ਮੜ੍ਹਨ ਦਾ ਯਤਨ ਕੀਤਾ। ਇਸ ਪਹੁੰਚ ਦੇ ਅੰਤਰਗਤ ਹੀ ਉਸਨੇ ਜਮਾਤੀ ਵੰਡ ਅਤੇ ਇਸਦੇ ਅਣਮਨੁੱਖੀ ਚਰਿੱਤਰ ਦੀ ਪੇਸ਼ਕਾਰੀ ਨਾਲ ਦਸਤਪੰਜਾ ਲੈਂਦੀ ਰਚਨਾ ਨੂੰ ਨਖਿੱਧ ਗਰਦਾਨਕੇ ਔਰਤ ਮਰਦ ਦੇ ਨਿਰੋਲ ਪ੍ਰਕਿਰਤਕ ਭਾਂਤ ਦੇ ਸੰਬੰਧਾਂ ਵਾਲੀ ਰਚਨਾ ਨੂੰ ਵਡਿਆਉਣ ਦੀ ਪਹੁੰਚ ਅਪਨਾਈ। ਇਹ ਜਾਣਦਿਆਂ ਹੋਇਆਂ ਵੀ ਕਿ ਚੰਗੀ ਸਾਹਿਤਕ ਕਥਾ-ਕਿਰਤ ਕਿਹੋ ਜਹੀ ਹੋ ਸਕਦੀ ਹੈ ਉਸਨੇ 'ਲਕੀਰ' ਵਿਚ ਉਹਨਾਂ ਲਿਖਤਾਂ ਨੂੰ ਉਦਾਰਤਾ ਨਾਲ ਥਾਂ ਦਿੱਤੀ ਜਿੰਨ੍ਹਾਂ ਦੀ ਜੇ ਕੋਈ ਵਿਸ਼ੇਸ਼ਤਾ ਸੀ ਤਾਂ ਮਹਿਜ਼ ਇਹ ਕਿ ਉਹਨਾਂ ਵਿਚ ਚੰਮ-ਰਸ ਦਾ ਜ਼ਿਕਰ-ਜ਼ਕਾਰ ਵਧੇਰੇ ਸੀ।

ਸਾਡੇ ਸਾਹਿਤ ਦੇ ਨਿਕਟ ਇਤਿਹਾਸ ਵਿਚ ਕੋਈ ਅਜਿਹੀ ਲਹਿਰ ਨਹੀਂ ਜੋ ਪ੍ਰਗਤੀਵਾਦ ਜਿੰਨੀ ਬਲਵਾਨ ਰਹੀ ਹੋਵੇ। ਇਹ ਠੀਕ ਹੈ ਕਿ ਇਕ ਦੌਰ ਵਿਚ ਖੱਬੇਪੱਖੀ ਰਾਜਸੀ ਸ਼ਕਤੀਆਂ ਦੀ ਸਾਹਿਤ-ਜਗਤ ਵਿਚ ਚੋਖੀ ਦਿਲਚਸਪੀ ਰਹੀ ਸੀ ਅਤੇ ਆਪਣੀ ਵਿਚਾਰਧਾਰਕ ਪਹੁੰਚ ਅਨੁਸਾਰ ਉਹਨਾਂ ਨੇ ਪ੍ਰਗਤੀਵਾਦੀ ਸਾਹਿਤ-ਸਿਰਜਣਾ ਤੇ ਸਾਹਿਤ-ਚਿੰਤਨ ਨੂੰ ਬੜ੍ਹਾਵਾ ਦਿੱਤਾ। ਬਾਕੀ ਸਭ ਧਿਰਾਂ ਦੀ ਮੁਕੰਮਲ ਅਣਦੇਖੀ ਦੇ ਟਾਕਰੇ ਸਾਹਿਤ-ਸਭਿਆਚਾਰ ਵੱਲ ਖੱਬੇਪੱਖੀਆਂ ਦੀ ਅਜਿਹੀ ਸਾਰਥਕ ਪਹੁੰਚ ਨੂੰ ਸਲਾਹੁਣ ਦੀ ਥਾਂ ਪ੍ਰੇਮ ਪ੍ਰਕਾਸ਼ ਨੇ ਸਗੋਂ ਇਸ ਤੱਥ ਨੂੰ ਸਾਹਿਤ-ਜਗਤ ਦੀ ਤ੍ਰਾਸਦੀ ਵਜੋਂ ਪੇਸ਼ ਕੀਤਾ। ਪ੍ਰਗਤੀਵਾਦ ਮਹਿਜ਼ ਕਿਸੇ ਜੱਥੇਬੰਦਕ ਸੰਗਠਨ ਤਕ ਸੀਮਤ ਵਰਤਾਰਾ ਨਹੀਂ ਸੀ। ਇਹ ਤਾਂ ਇਕ ਵਿਆਪਕ ਲਹਿਰ ਸੀ ਜਿਸਨੇ ਹਰ ਪ੍ਰਕਾਰ ਦੀ ਪਿਛਲਖੁਰੀ ਸੋਚ ਦਾ ਵਿਰੋਧ ਕਰਕੇ ਸਮਾਜਕ ਜੀਵਨ ਵਿਚ ਨਵੀਆਂ ਮਾਨਵ-ਹਿਤੈਸ਼ੀ ਕਦਰਾਂ-ਕੀਮਤਾਂ ਦੀ ਪੁਸ਼ਤ ਪਨਾਹੀ ਕੀਤੀ। ਮਨੁੱਖ ਹੱਥੋਂ ਮਨੁੱਖ ਦੀ ਲੁੱਟ-ਖਸੁੱਟ ਦੇ ਵਿਰੋਧ ਦਾ ਪੈਂਤੜਾ ਮੱਲਣਾ ਅਥਵਾ ਸ਼੍ਰੇਣੀ ਸੰਘਰਸ਼ ਦੀ ਬਾਤ ਪਾਉਣਾ ਇਸਦਾ ਇਕ ਪਾਸਾਰ ਸੀ, ਜਦਕਿ ਜੀਵਨ-ਯਥਾਰਥ ਦੇ ਅਨੇਕਾਂ ਹੋਰ ਵਿਸਥਾਰ ਵੀ ਇਸਦੇ ਘੇਰੇ ਵਿਚ ਆਉਂਦੇ ਸਨ। ਵੇਲਾ ਵਿਹਾ ਚੁੱਕੀਆਂ ਭੂਪਵਾਦੀ ਕਦਰਾਂ-ਕੀਮਤਾਂ, ਜਾਤ ਪਾਤ ਅਤੇ ਔਰਤ-ਮਰਦ ਰਿਸ਼ਤਿਆਂ ਵਿਚ ਮਰਦ ਦੀ ਸਰਦਾਰੀ ਅਤੇ ਔਰਤ ਦੀ



ਗ਼ੁਲਾਮੀ ਨੂੰ ਪਰਿਪੱਕ ਕਰਨ ਵਾਲੀਆਂ ਰਵਾਇਤਾਂ ਦਾ ਵਿਰੋਧ ਇਸਦਾ ਵੱਡਾ ਪਛਾਣ-ਚਿੰਨ੍ਹ ਸੀ। ਇਸ ਤਰ੍ਹਾਂ ਦੀ ਪਹੁੰਚ ਨੂੰ ਲੈ ਕੇ ਸਿੱਕੇਬੰਦ ਪ੍ਰਗਤੀਵਾਦੀ ਸਮਝੇ ਜਾਂਦੇ ਬਹੁਤ ਸਾਰੇ ਸਮਰੱਥ ਲੇਖਕਾਂ ਦੀਆਂ ਅਨੇਕਾਂ ਰਚਨਾਵਾ ਕਲਾਸਕ ਰਚਨਾ ਦੇ ਦਰਜੇ ਨੂੰ ਪਹੁੰਚੀਆਂ ਹਨ। 'ਭੇਤ ਵਾਲੀ ਗੱਲ' ਜਾਂ 'ਰਾਸ ਲੀਲ੍ਹਾ' ਵਰਗੀਆਂ ਸੰਤੋਖ ਸਿੰਘ ਧੀਰ ਤੇ ਸੁਜਾਨ ਸਿੰਘ ਵਰਗੇ ਤਥਾਕਥਿਤ 'ਕੱਟੜ' ਪ੍ਰਗਤੀਵਾਦੀਆਂ ਦੀਆਂ ਰਚਨਾਵਾਂ ਆਖ਼ਰ ਏਸੇ ਹੀ ਕੋਟੀ ਵਿਚ ਤਾਂ ਆਉਂਦੀਆਂ ਹਨ।

ਪਿਛਲੀ ਪੌਣੀ ਸਦੀ ਵਿਚ ਕਿਸੇ ਵੀ ਗੌਲਣਯੋਗ ਲੇਖਕ ਨੇ ਪ੍ਰਗਤੀਵਾਦੀ ਹੋਣ ਦਾ ਰਸਮੀ ਐਲਾਨ ਕੀਤਾ ਹੋਵੇ ਜਾਂ ਨਾ, ਆਪਣੀ ਪਹੁੰਚ ਉਹੀ ਰੱਖੀ, ਜੋ ਆਮ ਰੂਪ ਵਿਚ ਪ੍ਰਗਤੀਵਾਦ ਦੇ ਘੇਰੇ ਵਿਚ ਆਉਂਦੀ ਸੀ। ਸਮੂਹ ਅਤੇ ਨਿੱਜ ਦੇ ਪ੍ਰਸੰਗ ਵਿਚ ਆਰਥਿਕਤਾ, ਰਾਜਨੀਤੀ, ਪਰਿਵਾਰ ਤੇ ਸਮਾਜ ਦੇ ਹਵਾਲੇ ਨਾਲ ਮਨੁੱਖੀ ਰਿਸ਼ਤਿਆਂ ਦੀਆਂ ਵਿਭਿੰਨ ਪਰਤਾਂ ਖੋਲ੍ਹਦੀਆਂ ਇਹਨਾਂ ਲੇਖਕਾਂ ਦੀਆਂ ਲਿਖਤਾਂ ਸਾਡੀ ਬਹੁਤ ਮਾਣਕਰਨ ਯੋਗ ਵਿਰਾਸਤ ਹਨ। ਆਪਣੇ ਅਨੁਭਵ ਅਨੁਸਾਰ ਕਿਸੇ ਲੇਖਕ ਨੇ ਜੀਵਨ ਦੇ ਕਿਸੇ ਇਕ ਪੱਖ ਉੱਤੇ ਵਧੇਰੇ ਬਲ ਦਿੱਤਾ ਹੋ ਸਕਦਾ ਹੈ ਜਦਕਿ ਕਿਸੇ ਹੋਰ ਨੇ ਕਿਸੇ ਹੋਰ ਪੱਖ 'ਤੇ। ਪਰ ਪ੍ਰਗਤੀਵਾਦ ਦਾ ਵਿਆਪਕ ਪ੍ਰਭਾਵ ਸੀ ਕਿ ਕਿਸੇ ਦੀ ਲਿਖਤ ਵਿਚ ਇਹੋ ਜਿਹੀ ਕੋਈ ਗੱਲ ਨਹੀਂ ਮਿਲਦੀ ਜੋ ਕਿਸੇ ਤਰ੍ਹਾਂ ਦੇ ਗ਼ਲਤ ਸੁਨੇਹੇ ਦਾ ਸੰਚਾਰ ਕਰਦੀ ਹੋਵੇ। ਕੁਲਵੰਤ ਸਿੰਘ ਵਿਰਕ ਅਤੇ ਗੁਲਜ਼ਾਰ ਸਿੰਘ ਸੰਧੂ ਦੇ ਕਥਨ ਇਸ ਪ੍ਰਸੰਗ ਵਿਚ ਖਾਸ ਤੌਰ 'ਤੇ ਜ਼ਿਕਰਯੋਗ ਹਨ ਜਿੰਨ੍ਹਾਂ ਨੇ ਕਿਹਾ ਹੈ ਕਿ ਉਹਨਾਂ ਨੇ ਆਪਣੀ ਲਿਖਤ ਵਿਚ ਸਮਾਜ ਦੇ ਸੁਧਾਰ ਜਾਂ ਇਨਕਲਾਬ ਦਾ ਝੰਡਾ ਭਾਵੇਂ ਨਹੀਂ ਚੁੱਕਿਆ, ਪਰ ਇਸ ਗੱਲ ਦਾ ਹਮੇਸ਼ਾ ਖਿਆਲ ਰੱਖਿਆ ਕਿ ਉਹਨਾਂ ਦੀ ਰਚਨਾ ਵਿਚੋਂ ਕਿਸੇ ਤਰ੍ਹਾਂ ਦੀ ਗ਼ਲਤ ਅਣਮਨੁੱਖੀ ਸੋਚ ਦਾ ਸੰਚਾਰ ਨਾ ਹੋਵੇ।

ਪ੍ਰਗਤੀਵਾਦ ਦੇ ਵਿਰੋਧ ਵਿਚ ਪਿਛਲੇ ਸਮੇਂ ਦੌਰਾਨ ਪ੍ਰੇਮ ਪ੍ਰਕਾਸ਼ ਨੇ ਜੋ ਪਹੁੰਚ ਅਪਨਾਈ ਉਹ ਅਵੱਸ਼ ਸਾਰਥਕ ਨਹੀਂ ਸੀ। ਚੰਗੇਰੀ ਸਾਹਿਤ-ਸਿਰਜਣਾ ਦੀ ਕਸਵੱਟੀ ਉੱਤੇ ਅਨੁਚਿਤ ਸਰੀਰਕ ਸੰਬੰਧਾਂ ਦੀ ਕੱਥ ਤਕ ਸੀਮਤ ਰਚਨਾ ਦਾ ਕੋਈ ਸਾਹਿਤਕ ਮੁੱਲ ਨਹੀਂ ਹੋ ਸਕਦਾ। ਅਜਿਹੀ ਰਚਨਾ ਨੂੰ ਬੰਦੇ ਦੇ ਅੰਦਰ ਵਸੇ ਬੰਦੇ ਉਪਰ ਝਾਤ, ਮਨੁੱਖੀ ਰਿਸ਼ਤਿਆਂ ਦੀ ਪੇਚੀਦਗੀ ਦੇ ਵਿਸਤਾਰ ਜਾਂ ਸੱਚ ਦੀ ਸਾਪੇਖਕਤਾ ਦੇ ਸੰਕਲਪ ਵਿਚ ਗਲੇਫਕੇ ਪਰੋਸਣ ਦੇ ਬਾਵਜੂਦ ਇਸਦਾ ਮਾਨਵਵਾਦ ਵਿਰੋਧੀ ਲੱਛਣ ਲੁਕਿਆ ਨਹੀਂ ਰਹਿੰਦਾ। ਪਾਠਕ ਦੇ ਵਿਕਰਤ ਵਕਤੀ ਸੁਆਦ ਦੀ ਤ੍ਰਿਪਤੀ ਕਰਨ ਵਾਲੀ ਇਸ ਭਾਂਤ ਦੀ ਲਿਖਤ ਨੂੰ ਸਾਹਿਤ ਨਹੀਂ ਪ੍ਰਵਾਨ ਕੀਤਾ ਜਾ ਸਕਦਾ। ਬਦਕਿਸਮਤੀ ਨਾਲ ਪ੍ਰੇਮ ਪ੍ਰਕਾਸ਼ ਨੇ ਇਸ ਤਰ੍ਹਾਂ ਦੀ ਰਚਨਾ ਨੂੰ ਇਸ ਹੱਦ ਤਕ ਹਲਾਸ਼ੇਰੀ ਦਿੱਤੀ ਕਿ ਉਸ ਦੇ ਪ੍ਰਭਾਵ ਵਿਚ ਆਉਣ ਵਾਲੇ ਲੇਖਕਾਂ ਲਈ ਜਿਵੇਂ ਜੀਵਨ ਦੇ ਹੋਰ ਸਾਰੇ ਸਰੋਕਾਰਾਂ ਦੀ ਕੋਈ ਹੋਂਦ ਹੀ ਨਹੀਂ ਸੀ ਰਹਿ ਜਾਂਦੀ।

'ਲਕੀਰ' ਦੇ ਰਾਹੀਂ ਖਲਨਾਇਕ ਵਾਲੇ ਕਾਰਨਾਮਿਆਂ ਨੂੰ ਨਾਇਕਤਵ ਵਿਚ ਵਟਾਕੇ ਪੇਸ਼ ਕਰਨ ਦੀ ਆਦਰਸ਼-ਵਿਹੂਣੀ, ਮਾਨਵ-ਵਿਰੋਧੀ ਰੁਚੀ ਦੇ ਪਰਚਾਰ ਪਰਸਾਰ ਦੀ ਇਸ ਵੱਡੀ ਗੜਬੜੀ ਤੋਂ ਬਿਨਾਂ ਜ਼ਾਤ ਪਾਤ ਦੇ ਬੜ੍ਹਾਵੇ ਅਤੇ ਸੱਚ ਨੂੰ ਉਲਟਾਉਣ ਪਲਟਾਉਣ ਵਰਗੀਆਂ ਕਈ ਹੋਰ ਗੜਬੜੀਆਂ ਵੀ ਹੁੰਦੀਆਂ ਰਹੀਆਂ ਹਨ। ਕਿਸੇ ਇਕੱਲੇ-ਕਾਰੇ ਸਾਹਿਤਕਾਰ ਨੂੰ ਠੇਸ ਪੁਚਾਉਣ ਨਾਲੋਂ ਕਿਤੇ ਵਧੇਰੇ ਚਿੰਤਾਜਨਕ ਹਨ ਇਹ ਗੜਬੜਾਂ, ਜੋ ਪ੍ਰੇਮ ਪ੍ਰਕਾਸ਼ ਤੋਂ ਮੁਆਫੀ ਵਰਗੇ ਬੋਲਾਂ ਦੀ ਨਹੀਂ, ਸਗੋਂ ਗੰਭੀਰ ਆਤਮ ਚਿੰਤਨ ਦੀ ਮੰਗ ਕਰਦੀਆਂ ਹਨ। ਅਸੀਂ ਉਮੀਦ ਕਰਦੇ ਹਾਂ ਕਿ ਹੁਣ ਜਦੋਂ ਪ੍ਰੇਮ ਪ੍ਰਕਾਸ਼ ਪਰਚੇ ਨੂੰ ਜਾਰੀ ਰੱਖਣ ਦੀਆਂ ਜ਼ਿੰਮੇਵਾਰੀਆਂ ਅਤੇ ਮਜਬੂਰੀਆਂ ਤੋਂ ਛੁਟਕਾਰਾ ਪਾ ਰਿਹਾ ਹੈ ਤਾਂ ਉਹ ਆਪਣੇ ਸਾਰਥਕ ਸਿਰਜਕ ਆਪੇ ਨੂੰ ਅਗਰਭੂਮੀ ਵਿਚ ਲਿਆ ਸਕੇਗਾ। ਇਹ ਸਭ ਕੁਝ ਕਹਿੰਦੇ ਹੋਏ ਅਸੀਂ ਪੰਜਾਬੀ ਸਾਹਿਤਕ ਪੱਤਰਕਾਰੀ ਵਿਚ 'ਲਕੀਰ' ਦੇ ਯੋਗਦਾਨ ਨੂੰ ਪ੍ਰਵਾਨ ਕਰਦੇ ਹਾਂ ਅਤੇ ਉਮੀਦ ਕਰਦੇ ਹਾਂ ਕਿ ਨਵੇਂ ਪ੍ਰਬੰਧ ਵਿਚ 'ਲਕੀਰ' ਸਾਹਿਤ ਦੀ ਸਮਾਜਕ ਸਾਰਥਕਤਾ ਵੱਲ ਵਧੇਰੇ ਸੰਜੀਦਗੀ ਵਿਖਾਏਗਾ।

**–ਰਘਬੀਰ ਸਿੰਘ**

# ਸੁਰਜੀਤ ਪਾਤਰ ਨੂੰ ਸਰਸਵਤੀ ਪੁਰਸਕਾਰ



ਇਸ ਵਰ੍ਹੇ ਭਾਰਤੀ ਭਾਸ਼ਾਵਾਂ ਵਿਚ ਸ੍ਰੇਸ਼ਟ ਰਚਨਾਕਾਰ ਵਜੋਂ ਬਿਰਲਾ ਫਾਊਂਡੇਸ਼ਨ ਦਾ ਸਰਸਵਤੀ ਪੁਰਸਕਾਰ ਸਾਡੀ ਜ਼ੁਬਾਨ ਦੇ ਮਾਣਮੱਤੇ ਕਵੀ ਸੁਰਜੀਤ ਪਾਤਰ ਨੂੰ ਮਿਲਿਆ ਹੈ। ਇਹ ਪੁਰਸਕਾਰ ਸੁਰਜੀਤ ਪਾਤਰ ਲਈ ਤਾਂ ਵੱਡੀ ਪ੍ਰਾਪਤੀ ਹੈ ਹੀ, ਇਸ ਰਾਹੀਂ ਉਸਨੇ ਪੰਜਾਬੀ ਜ਼ੁਬਾਨ ਅਤੇ ਇਸਦੇ ਸਾਹਿਤ ਦਾ ਵੀ ਮਾਣ ਵਧਾਇਆ ਹੈ। ਸੁਰਜੀਤ ਪਾਤਰ ਗਹਿਰ ਗੰਭੀਰ ਕਾਵਿ-ਵਸਤੂ ਅਤੇ ਸਾਰਥਕ ਮਾਨਵਵਾਦੀ ਦ੍ਰਿਸ਼ਟੀ ਦੇ ਨਾਲ ਨਾਲ ਭਾਸ਼ਾਈ ਕੁਸ਼ਲਤਾ ਸਹਿਤ ਲੈਅ- ਯੁਕਤ ਕਵਿਤਾ ਦੀ ਰਚਨਾ ਕਰਕੇ ਸਾਡੇ ਸਮਿਆਂ ਦੇ ਇਕ ਅਜ਼ੀਮ ਸੰਵੇਦਨਸ਼ੀਲ ਸ਼ਾਇਰ ਵਜੋਂ ਪਹਿਲਾਂ ਹੀ ਪ੍ਰਮਾਣਤ ਹੋ ਚੁੱਕਾ ਹੈ। ਅਸੀਂ ਬੇਹੱਦ ਖੁਸ਼ ਹਾਂ ਕਿ ਉਹਨਾਂ ਸਮਿਆਂ ਵਿਚ ਜਦੋਂ ਕਵਿਤਾ ਵਿਚਲੀ ਕਾਵਿਕਤਾ ਖਤਮ ਹੁੰਦੀ ਜਾ ਰਹੀ ਹੈ, ਪਾਤਰ ਨੇ ਪੰਜਾਬੀ ਕਵਿਤਾ ਨੂੰ ਜਿਉਂਦਾ ਹੀ ਨਹੀਂ ਰੱਖਿਆ, ਇਸਨੂੰ ਵਿਆਪਕ ਪੱਧਰ ਉੱਤੇ ਮਾਣ ਦੁਆਇਆ ਹੈ। ਸਮੁੱਚੇ ਪੰਜਾਬੀ ਸਾਹਿਤ-ਜਗਤ ਦੇ ਨਾਲ ਮਿਲਕੇ ਅਸੀਂ ਇਸ ਸ਼ੁਭ ਘੜੀ ਸੁਰਜੀਤ ਪਾਤਰ ਨੂੰ ਹਾਰਦਿਕ ਵਧਾਈ ਦਿੰਦੇ ਹਾਂ।

-ਰਘਬੀਰ ਸਿੰਘ

## ਦੋ ਕਵਿਤਾਵਾਂ/ਸੁਰਜੀਤ ਪਾਤਰ

### ਬੇਦਾਵਾ - 1

ਮਰ ਗਈ ਜਦ ਸੀਨਿਆਂ ਚੋਂ ਸੱਚ ਦੇ ਜਿੱਤਣ ਦੀ ਆਸ
ਹੌਸਲੇ ਦੀ ਥਾਂ ਦਿਲਾਂ ਵਿਚ ਭਰ ਗਿਆ, ਗਹਿਰਾ ਹਰਾਸ
ਖਾਣ ਲੱਗੀ ਭੁੱਖ ਕਲੇਜੇ, ਪੀਣ ਲੱਗੀ ਰੱਤ ਨੂੰ ਪਿਆਸ
ਲਿਖ ਕੇ ਲੈ ਆਏ ਇਹ ਅੱਖਰ ਸਿੰਘ ਕੁੱਝ ਸਤਿਗੁਰ ਦੇ ਪਾਸ

ਨਾ ਅਸੀਂ ਹੁਣ ਸਿੱਖ ਤੇਰੇ ਨਾ ਹੀ ਤੂੰ ਸਾਡਾ ਗੁਰੂ
ਜਾਈਏ ਹੁਣ ਅਪਣੇ ਘਰਾਂ ਨੂੰ ਕਰ ਦੇ ਸਾਨੂੰ ਸੁਰਖਰੂ

ਮੁਸਕਰਾਏ ਸਤਿਗੁਰੂ ਤੇ ਕਹਿਣ ਲੱਗੇ ਠੀਕ ਹੈ
ਠੀਕ ਹੈ ਜੇ ਅਪਣਾ ਰਿਸ਼ਤਾ ਸਿਰਫ਼ ਏਥੋਂ ਤੀਕ ਹੈ
ਠੀਕ ਹੈ ਜੇ ਸੁਰਖਰੂਈਅਤ ਏਸ ਰਾਹ ਨਜ਼ਦੀਕ ਹੈ
ਜਾਓ ਪੁੱਤਰੋ ਪਰ ਮੇਰੇ ਪਿਆਰਾਂ 'ਚ ਉਹ ਤੌਫ਼ੀਕ ਹੈ

ਦੇਖਣਾ ਹੋਣਾ ਨ ਪੈ ਜਾਏ ਫੇਰ ਇਕ ਦਿਨ ਰੂਬਰੂ

ਅਪਣੀ ਅੰਤਰ ਆਤਮਾ ਦੇ ਆਖਣੇ ਨੂੰ ਟਾਲ ਕੇ
ਨਾਮ, ਬਾਣੀ ਪਿਆਰ, ਸੱਚ ਸਭ ਕੁੱਝ ਦਿਲੋਂ ਹੰਘਾਲ ਕੇ
ਛੱਡ ਆਏ ਕੀ ਕੀ ਅਪਣੇ ਕਾਲਜੇ 'ਚੋਂ ਨਿਕਾਲ ਕੇ



ਵਾਹੋ ਦਾਹੀ ਤੁਰ ਪਏ ਜਾਨਾਂ ਹੀ ਬੱਸ ਸੰਭਾਲ ਕੇ

ਪਹਿਲੀ ਵਾਰੀ ਇਸਤਰਾਂ ਦੀ ਯਾਤਰਾ ਹੋਈ ਸ਼ੁਰੂ

ਤੋਰ ਵਿਚ ਤੇਜ਼ੀ ਤਾਂ ਸੀ ਪਰ ਦਿਲ ਦੇ ਵਿਚ ਉਤਸ਼ਾਹ ਨ ਸੀ
ਸੀਨੇ ਵਿਚ ਚਲਦਾ ਜਿਵੇਂ ਆਰਾ ਜਿਹਾ ਸੀ, ਸਾਹ ਨ ਸੀ
ਅੰਗ ਸੰਗ ਇਕ ਖ਼ੌਫ਼ ਸੀ ਸਾਂਈਂ ਉਹ ਬੇਪਰਵਾਹ ਨ ਸੀ
ਪੈਰ ਤਾਂ ਅਪਣੇ ਹੀ ਸਨ ਅਪਣਾ ਉਹ ਐਪਰ ਰਾਹ ਨ ਸੀ

ਇਸਤਰ੍ਹਾਂ ਦੇ ਰਾਹ 'ਤੇ ਦੱਸ ਕਿੰਨਾ ਕੁ ਚਿਰ ਰਾਹੀ ਤੁਰੂ

ਤੁਰ ਪਏ ਉਹ ਲਾਡਲੇ ਵਿੱਛੜ ਕੇ ਨਾਦੀ ਬਾਪ ਤੋਂ
ਪੈਰ ਕਿੱਥੇ ਧਰਨ ਬਚ ਕੇ ਧਰਤ ਦੇ ਸੰਤਾਪ ਤੋਂ
ਕਿੱਥੇ ਜਾ ਸਕਦਾ ਹੈ ਕੋਈ ਭੱਜ ਕੇ ਅਪਣੇ ਆਪ ਤੋਂ
ਦੂਰ ਜਾ ਸਕਦੇ ਹੋ ਬਚ ਕੇ ਪਉਣ ਦੇ ਵਿਰਲਾਪ ਤੋਂ

ਪਰ ਕਿਵੇਂ ਰੋਕੋਗੇ ਜੋ ਅੰਦਰ ਹੈ ਚੱਲਦੀ ਗੁਫ਼ਤਗੂ

ਜਦ ਘਰੀਂ ਆਏ ਘਰਾਂ ਨੇ ਇਉਂ ਉਨ੍ਹਾਂ ਨੂੰ ਦੇਖਿਆ
ਸ਼ੀਸ਼ਿਆਂ ਨੇ ਜਿਸਤਰ੍ਹਾਂ ਬੇਚਿਹਰਿਆਂ ਨੂੰ ਦੇਖਿਆ
ਜਿਸਤਰ੍ਹਾਂ ਅੱਖਾਂ ਨੇ ਟੁੱਟੇ ਸੁਪਨਿਆਂ ਨੂੰ ਦੇਖਿਆ
ਜਿਉਂ ਕਿਸੇ ਭਾਸ਼ਾ ਨੇ ਝੂਠੇ ਫਿਕਰਿਆਂ ਨੂੰ ਦੇਖਿਆ

ਜਿਸ ਤਰ੍ਹਾਂ ਬੇਗ਼ੈਰਤਾਂ ਵੱਲ ਦੇਖਦੀ ਹੈ ਆਬਰੂ

ਮਾਈ ਭਾਗੋ ਕਹਿਣ ਲੱਗੀ ਖ਼ਤਮ ਹੋ ਗਈ ਜੰਗ ਕੀ?
ਖ਼ਤਮ ਹੋ ਗਈ ਜਾਂ ਅਸਾਡੀ ਅਣਖ, ਗ਼ੈਰਤ, ਸੰਗ ਕੀ?
ਮੁੱਕ ਗਏ ਨੇ ਖ਼ੂਨ ਵਿਚੋਂ ਸਿਦਕ ਵਾਲੇ ਰੰਗ ਕੀ?
ਇਹ ਕਹਾਣੀ ਕੀ ਬਣੀ, ਸਾਕਾ ਏ ਕੀ, ਪ੍ਰਸੰਗ ਕੀ?

ਕੀ ਕਹਾਂਗੇ ਬੱਚਿਆਂ ਨੂੰ ਜਦ ਕੋਈ ਪੁੱਛਿਆ ਕਰੂ?

ਧਰਤ ਹੀ ਰੋਂਦੀ ਹੈ ਜਦ, ਫਿਰ ਅਪਣਾ ਅਪਣਾ ਘਰ ਹੈ ਕੀ
ਜਲ ਰਿਹਾ ਸੰਸਾਰ ਤਾਂ ਫਿਰ ਅਪਣਾ ਅਪਣਾ ਦਰ ਹੈ ਕੀ
ਪਉਣ ਹੈ ਬੀਮਾਰ ਤਾਂ ਸਾਹਾਂ ਦੀ ਇਹ ਸਰਸਰ ਹੈ ਕੀ
ਜੀਣ ਮਾਤਮ ਹੋ ਗਿਆ ਫਿਰ ਮੌਤ ਕੋਲੋਂ ਡਰ ਹੈ ਕੀ

ਮਰ ਗਿਆ ਈਮਾਨ ਤਾਂ ਫਿਰ ਜੀਅ ਕੇ ਕੋਈ ਕੀ ਕਰੂ?

ਸਾਂਝਾ ਦਰ ਛੱਡ ਕੇ ਤੁਸੀਂ ਅਪਣੇ ਦਰਾਂ ਨੂੰ ਆ ਗਏ
ਉਸ ਨਦਰ ਚੋਂ ਡਿਗ ਪਏ, ਆਪਣੇ ਘਰਾਂ ਨੂੰ ਆ ਗਏ
ਦੇਸ ਉਜੜਦਾ ਛੱਡ ਕੇ ਅਪਣੇ ਗਰਾਂ ਨੂੰ ਆ ਗਏ

ਦੇਸ ਹੀ ਉਜੱੜ ਗਿਆ ਤਾਂ ਇਹ ਗਰਾਂ ਕਿੱਥੇ ਵਸੂ

ਖ਼ੌਫ਼ ਸੰਗ ਮਰਿਆਂ ਲਈ ਇਹ ਬੋਲ ਅੰਮ੍ਰਿਤ ਹੋ ਗਏ

ਸ਼ਬਦ-ਬਾਣਾਂ ਨਾਲ ਉਹ ਸਭ ਫੇਰ ਜੀਵਿਤ ਹੋ ਗਏ
ਟੁੱਟ ਗਏ ਇਕਰਾਰ ਸਨ ਜੋ ਫੇਰ ਸਾਬਤ ਹੋ ਗਏ
ਸਤਿਗੁਰੂ ਦੇ ਪਿਆਰ ਨੂੰ ਉਹ ਫੇਰ ਅਰਪਿਤ ਹੋ ਗਏ

ਫਿਰ ਜਗੀ ਜੋਤੀ ਅਲਾਹੀ ਨੂਰ ਦਿਸਿਆ ਚਾਰ ਸੂ

ਉਹਨੀਂ ਪੈਰੀਂ ਮੁੜ ਗਏ ਉਹ ਆਪਣੇ ਅਸਲੀ ਘਰ ਗਏ
ਜ਼ੁਲਮ ਸੰਗ ਟਕਰਾ ਕੇ ਉਹ ਹੱਕ ਸੱਚ ਦੀ ਸ਼ਾਹਦੀ ਭਰ ਗਏ
ਧਰਤ ਮਾਂ ਦੀ ਗੋਦ ਅੰਦਰ ਸੀਸ ਆਪਣੇ ਧਰ ਗਏ
ਪਿਆਰ ਦੇ ਬੱਦਲ ਸੀ ਉਹ ਤਪਦੇ ਥਲਾਂ 'ਤੇ ਵਰ੍ਹ ਗਏ

ਸਿਰਫ਼ ਬਾਕੀ ਰਹਿ ਗਏ ਅੱਖਾਂ ਦੇ ਵਿਚ ਕੁਝ ਅੱਥਰੂ

ਰਹਿ ਗਏ ਕੁਝ ਅੱਥਰੂ ਆਖ਼ਰ ਨੂੰ ਉਹ ਵੀ ਰੋੜ੍ਹਨੇ
ਸਾਂਭ ਰੱਖੇ ਨੇ ਕਿ ਬੇਦਾਵੇ ਦੇ ਅੱਖਰ ਖੋਰਨੇ
ਸਾਂਭ ਰੱਖੇ ਨੇ ਇਨ੍ਹਾਂ ਦੇ ਕੁੱਝ ਕੁ ਮਕਸਦ ਹੋਰ ਨੇ
ਸਾਂਭ ਰੱਖੇ ਨੇ ਕਿ ਧੋਣੇ ਅੱਖੀਆਂ ਦੇ ਕੋਰ ਨੇ

ਕਰ ਕੇ ਪਾਵਨ ਅੱਖੀਆਂ ਤੱਕਣਾ ਗੁਰਾਂ ਨੂੰ ਰੂਬਰੂ

ਬੋਲੇ ਸਤਿਗੁਰ ਗੋਦ ਲੈ ਕੇ ਇਕ ਸਿਸਕਦੇ ਲਾਲ ਨੂੰ
ਖੋਰਨੇ ਸੀ ਜਿਹੜੇ ਅੱਖਰ ਅੱਥਰੂਆਂ ਦੇ ਨਾਲ ਤੂੰ
ਪਹਿਲਾਂ ਹੀ ਉਹ ਖੋਰ ਦਿੱਤੇ ਆਪਣੀ ਰੱਤ ਦੇ ਨਾਲ ਤੂੰ
ਸਾਂਭ ਰੱਖ ਨੈਣਾਂ 'ਚ ਆਪਣੇ ਪਿਆਰ ਦੀ ਇਸ ਝਾਲ ਨੂੰ
ਨਮ ਨਜ਼ਰ ਥੀਂ ਦੇਖ ਇਹ ਮੁਕਤੀ ਦਾ ਮੰਜ਼ਰ ਚਾਰ ਸੂ

-0-

## ਬੇਦਾਵਾ -2

ਹਰ ਵਾਰੀ ਲੋਕੋ ਬੇਦਾਵੇ
ਕਾਗਜ਼ 'ਤੇ ਨਹੀਂ ਲਿਖੇ ਜਾਂਦੇ
ਨਾ ਖ਼ੌਫ਼ ਤੇ ਦੁਖ ਸੰਗ ਸੁਲਗਦਿਆਂ
ਬੋਲਾਂ ਦੇ ਨਾਲ ਕਹੇ ਜਾਂਦੇ

ਉਹ ਲੋਕ ਤਾਂ ਸੱਚੇ ਸਨ ਜਿਹੜੇ
ਲਿਖ ਕੇ ਬੇਦਾਵਾ ਦੇ ਗਏ ਸਨ
ਤੇ ਫਿਰ ਸਿਆਹੀ ਦੇ ਹਰਫ਼ਾਂ ਨੂੰ
ਰੱਤ ਅਪਣੀ ਦੇ ਸੰਗ ਧੋ ਗਏ ਸਨ

ਅਸੀਂ ਛੱਡ ਦੁਖੀਆਂ ਨੂੰ ਸਿਸਕਦਿਆਂ
ਨਿੱਤ ਆਪਣੇ ਆਪਣੇ ਘਰ ਜਾਈਏ
ਇਹ ਵੀ ਤਾਂ ਇਕ ਬੇਦਾਵਾ ਹੈ
ਜੋ ਪੈਰਾਂ ਦੇ ਸੰਗ ਲਿਖ ਜਾਈਏ



ਹਰ ਪੈੜ ਹੀ ਅੱਖਰ ਹੋਈ ਹੈ
ਹਰ ਰਸਤਾ ਵਰਕਾ ਹੋਇਆ ਹੈ
ਲਗਦਾ ਹੈ ਸਾਰੀ ਧਰਤੀ 'ਤੇ
ਬੇਦਾਵਾ ਲਿਖਿਆ ਹੋਇਆ ਹੈ

ਅਸੀਂ ਕਿੰਝ ਸੁਰਖ਼ਰੂ ਹੋਵਾਂਗੇ
ਅਸੀਂ ਕਦ ਮੁਕਤੇ ਅਖਵਾਂਵਾਂਗੇ
ਜਾਂ ਪੈਰਾਂ ਦੇ ਸੰਗ ਧਰਤੀ 'ਤੇ
ਬੇਦਾਵਾ ਲਿਖਦੇ ਲਿਖਦੇ ਹੀ
ਇਸ ਧਰਤੀ ਤੋਂ ਤੁਰ ਜਾਵਾਂਗੇ

ਤੇ ਨਜ਼ਰੀਂ ਏਨੀ ਗਰਦ ਪਈ
ਕਿ ਪੜ੍ਹੇ ਨ ਜਾਂਦੇ ਠੀਕ ਜਿਹੇ
ਕਿਸੇ ਅੱਖ ਚੋਂ ਅੱਥਰੂ ਕਿਰਿਆ ਤਾਂ
ਕੋਈ ਅੱਖਰ ਪਰਗਟ ਹੋਇਆ ਹੈ

ਜਿੱਥੇ ਨੀਚਾਂ ਦੀ ਸੰਭਾਲ ਨਹੀਂ
ਓਥੇ ਤੇਰੀ ਨਦਰ ਕਿਵੇਂ ਹੋਵੇ
ਤੇਰੀ ਰਚਨਾ ਸੰਗ ਜਿਹਨੂੰ ਪਿਆਰ ਨਹੀਂ
ਉਹਨੂੰ ਤੇਰੀ ਕਦਰ ਕਿਵੇਂ ਹੋਵੇ
ਉਹ ਧਰਤੀ ਬਹੁਤ ਸਰਾਪੀ ਹੈ
ਜਿੱਥੇ ਦੁਖੀਆ ਡਿਗਿਆ ਹੋਇਆ ਹੈ
ਅਣਸਿੰਜੇ ਰੁੱਖ ਦੇ ਪੱਤਿਆਂ 'ਤੇ
ਅੱਖਰ ਨੇ ਬਹੁਤ ਬਰੀਕ ਜਿਹੇ
ਪੱਤਿਆਂ 'ਤੇ ਏਨੀ ਗਰਦ ਪਈ
ਕਿ ਪੜ੍ਹੇ ਨਾ ਜਾਂਦੇ ਠੀਕ ਜਿਹੇ
ਕਿਸੇ ਅੱਖ ਚੋਂ ਹੰਝੂ ਕਿਰਿਆ ਤਾਂ
ਕੋਈ ਅੱਖਰ ਪਰਗਟ ਹੋਇਆ ਹੈ
ਕਿਤੇ ਨਫ਼ਰਤ ਬੀਜੀ ਹੋਈ ਹੈ
ਕਿਤੇ ਮਾਤਮ ਉਗਿਆ ਹੋਇਆ ਹੈ
ਰੁੱਖ ਪਾਣੀ ਪਉਣ ਹਰਾਨ ਬੜੇ
ਇਹ ਬੰਦਿਆਂ ਨੂੰ ਕੀ ਹੋਇਆ ਹੈ

ਇਹ ਅੰਬਰ 'ਤੇ ਜੋ ਤਾਰੇ ਹਨ
ਇਉਂ ਲਗਦਾ ਜਿਉਂ ਅੰਗਿਆਰੇ ਹਨ
ਇਹ ਚੰਨ ਜਿਉਂ ਅਰਸ਼ ਦੀ ਹਿੱਕ ਅੰਦਰ
ਕੁਝ ਟੁੱਟ ਕੇ ਖੁੱਭਿਆ ਹੋਇਆ ਹੈ
ਰੁੱਖ ਪਾਣੀ ਪਉਣ ਹਰਾਨ ਬੜੇ
ਇਹ ਬੰਦਿਆਂ ਨੂੰ ਕਿਆ ਹੋਇਆ ਹੈ

[46-47, ਆਸ਼ਾਪੁਰੀ, ਪਿੱਛੇ ਅਗਰ ਨਗਰ, ਲੁਧਿਆਣਾ-141 001]

# ਅੱਠ ਕਵਿਤਾਵਾਂ/ ਇੰਦਰਜੀਤ ਨੰਦਨ

## ਕੁਦਰਤ

ਖਾਮੋਸ਼ ਹਾਂ
ਵਿਸਮਾਦ 'ਚ ਹਾਂ
ਕੁਦਰਤ ਨਾਲ ਮੂਕ
ਸੰਵਾਦ 'ਚ ਹਾਂ

## ਰਹੱਸ

ਪਾਣੀ ਤੇ ਹੋਂਦ
ਮਿੱਟੀ ਤੇ ਰਿਜ਼ਕ
ਹਵਾ ਤੇ ਸਾਹ
ਮਾਨਵ ਨਾ ਪਾ ਸਕਿਆ
ਬਸ ਏਨੀ ਗੱਲ ਦੀ ਥਾਹ ...

## ਸਹਿਜਤਾ

ਧੁੱਪ ਦੀ ਇਕ ਕਾਤਰ
ਲੱਖਾਂ ਕਣ ਲੈ ਆਉਂਦੀ
ਤੇਰੇ ਮੇਰੇ ਦਰਮਿਆਨ
ਉਂਝ ਹੋਰ ਕੋਈ ਨਹੀਂ ਆਉਂਦਾ
ਸਾਡੀ ਸਹਿਜਤਾ ਵਿਚਕਾਰ...।

## ਮੌਤ

ਮੇਰੀ ਹੋਂਦ ਦੇ
ਪਹਿਲੇ ਹੀ ਪਲ਼ ਤੋਂ
ਜੰਮ ਪਈ ਸੀ ਜੋ
ਮਹਿਜ਼ ਸਾਹਾਂ ਦੀ ਵਿੱਥ 'ਤੇ
ਤੁਰ ਰਹੀ ਨਿਰੰਤਰ ਮੇਰੇ ਨਾਲ-ਨਾਲ...

## ਰੋਟੀ

ਕੋਈ ਨਾ ਕੋਈ ਤਾਂ
ਆ ਹੀ ਜਾਏਗਾ
ਕੁਝ ਨਾ ਕੁਝ ਹੀਲਾ ਤਾਂ
ਹੋ ਹੀ ਜਾਏਗਾ
ਆਖ਼ਿਰ ਸਵੇਰ ਤੋਂ ਖੜ੍ਹੇ ਹਾਂ
ਲੇਬਰ ਚੌਕ ਵਿਚ
ਆਪਣੀ ਬੋਲੀ ਦੇਣ ਲਈ ...?!?



## ਮਾਰਕੀਟ ਟਰੈਂਡ

ਮੈਂ ਮੁਫ਼ਤ ਹਾਂ
ਇਕ ਨਾਲ ਇਕ ਫ੍ਰੀ..
..............
ਜ਼ਰੂਰੀ ਨਹੀਂ
ਕਿ ਅਟ੍ਰੈਕਟਿਵ ਆਫ਼ਰ
ਹਰ ਕਿਸੇ ਦਾ ਮਨ ਲੁਭਾਏ।

ਗਿਆਨ ਇੰਦਰੀਆਂ ਤੋਂ ਪਰੇ
ਤੇਰੀਆਂ ਤੇ ਮੇਰੀਆਂ
ਗਿਆਨ ਇੰਦਰੀਆਂ ਤੋਂ ਪਰੇ
ਜੋ ਕੁਝ ਵੀ ਹੈ
ਉਹ ਪਤਾ ਨਹੀਂ
ਕਿੰਨਾ ਅਹਿਮ ਹੈ ਸਾਡੇ ਵਿਚਕਾਰ...

ਤੇਰੇ ਤੇ ਮੇਰੇ ਰਿਸ਼ਤੇ ਦੀ ਤੰਦ
ਪਤਾ ਨਹੀਂ ਕਿਹੜੇ ਸਿਰੇ
ਕਿਸ ਤਰੰਗ ਨਾਲ ਬੱਝੀ ਹੈ
ਕਿ ਬੜਾ ਕੁਝ ਉਧੜਣ ਤੋਂ ਬਾਅਦ ਵੀ
ਨਹੀਂ ਜਾਣ ਦਿੰਦੀ ਸਾਨੂੰ
ਇਕ ਦੂਜੇ ਤੋਂ ਦੂਰ...

ਤੇਰੇ ਤੇ ਮੇਰੇ ਚੰਨ
ਆਪੋ ਆਪਣੇ ਪੱਥਾਂ 'ਤੇ
ਪਰਿਕਰਮਾ ਕਰਦਿਆਂ ਵੀ
ਪਤਾ ਨਹੀਂ ਕਿਸ ਧੁਰੇ 'ਤੇ ਆ
ਮਿਲ ਜਾਂਦੇ ਨੇ ਇਕ ਦੂਜੇ ਨਾਲ...

ਸਾਡੇ ਰਿਸ਼ਤੇ ਅੰਦਰ
ਪਤਾ ਨਹੀਂ ਕੁਦਰਤ ਦੇ
ਉਹ ਕਿਹੜੇ ਭੇਤ ਆ ਸਮਾਉਂਦੇ ਨੇ
ਕਿ ਅਸੀਂ ਵੀ ਉਵੇਂ ਹੀ
ਰਹੱਸਵਾਨ ਹੋ ਜਾਂਦੇ ਹਾਂ
ਜਿਵੇਂ ਚੱਪੇ ਚੱਪੇ ਅੰਦਰ
ਕੁਦਰਤ ਹੈ ਰਹੱਸਵਾਨ...!

## ਠੀਕਰ

ਕਿੰਨਾ ਅਰਜਿਤ ਕਰ ਲਿਆ
ਮਸਤਕ ਅੰਦਰ ਗਿਆਨ

ਕਿੰਨੀਆਂ ਹੀ ਪੋਥੀਆਂ ਦਾ ਸੰਗ੍ਰਹਿ
ਖ਼ੁਦੀ 'ਚੋਂ ਬੋਲ ਰਿਹਾ
ਤਰਕ, ਵਿਤਰਕ, ਦਰਸ਼ਨ, ਬੋਧ
ਸਭ ਨੇ ਆਪੋ ਆਪਣੀ ਥਾਂ ਮੱਲ ਲਈ
ਖੋਜ ਜਾਰੀ ਹੈ ਨਿਰੰਤਰ
ਇਕ ਦੂਜੇ 'ਤੇ ਹਾਵੀ ਹੋਣ ਦੀ
ਗਿਆਨ ਢੋਣ ਦੀ
ਨੀਵਾਂ ਦਿਖਾਉਣ ਦੀ...

ਵਿਚਾਰਾਂ ਦੇ ਜਮਘਟੇ 'ਚ
ਆਪਣੇ ਹੀ ਰਾਗਾਂ ਨੇ
ਬੇਸੁਰ ਕਰ ਦਿੱਤੀ ਹੈ
ਕੁੱਲ ਕਇਨਾਤ
ਜੰਗਲ, ਪਰਬਤ, ਮੰਦਰ, ਧਾਮ
ਘੁੰਮ ਘੁੰਮ ਨਹੀਂ ਮਿਲਿਆ ਉਹ ਮਾਰਗ
ਜੋ ਆਪਣੀ ਹੀ 'ਮੈਂ' ਥੱਲੇ
ਲੁਕਿਆ ਪਿਆ ਕਿੱਧਰੇ
ਸਭ ਪਾਸੇ ਛਾਣ ਕੇ ਵੀ
ਨਹੀਂ ਜੁਟੀ ਏਨੀ ਤਾਕਤ
ਕਿ ਉਹਲੇ ਪਿਆ ਠੀਕਰ
ਰਤਾ ਕੁ ਪਰੇ ਕਰ ਸਕੀਏ
ਤੇ ਭਰ ਸਕੀਏ ਕੁਦਰਤ 'ਚ
ਮੁਹੱਬਤ ਦੇ ਕਣ
ਹਰ ਜ਼ਰੇ 'ਚੋਂ ਤੱਕ ਸਕੀਏ
ਪਿਆਰ ਹੀ ਪਿਆਰ...

ਉਂਝ ਸਦੀਆਂ ਤੋਂ ਅਸੀਂ
ਲਾਉਂਦੇ ਆ ਰਹੇ ਧਿਆਨ...!!!

[inderjitnandan@gmail.com]

ਡਾ. ਜਗਤਾਰ ਅਤੇ ਅਮਰੀਕ ਸਿੰਘ ਪੂਨੀ ਦੇ ਵਿਛੋੜੇ ਨਾਲ ਪੰਜਾਬੀ ਸਾਹਿਤ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ। ਡਾ. ਜਗਤਾਰ ਕਲਾਸੀਕਲ ਮੋਡ ਵਿਚ ਲਿਖਣ ਵਾਲਾ ਸਾਡਾ ਬਹੁਤ ਸਨਮਾਨਤ ਸ਼ਾਇਰ ਸੀ। ਉਸ ਨੇ ਸਮਕਾਲੀ ਸਾਹਿਤਕ ਲਹਿਰਾਂ ਦੇ ਨਾਲ ਨਾਲ ਤੁਰ ਕੇ ਪੰਜਾਬੀ ਕਵਿਤਾ ਅਤੇ ਗ਼ਜ਼ਲ ਨੂੰ ਸ਼ਿਲਪ ਦੇ ਪੱਖ ਤੋਂ ਖਾਸ ਤੌਰ 'ਤੇ ਭਰਪੂਰ ਅਮੀਰੀ ਪ੍ਰਦਾਨ ਕੀਤੀ। ਅਮਰੀਕ ਸਿੰਘ ਪੂਨੀ ਇਕ ਵੱਡਾ ਅਫ਼ਸਰ ਹੋਣ ਦੇ ਬਾਵਜੂਦ ਅਸਲੋਂ-ਅਸਲੀ ਇਕ ਸ਼ਾਇਰ ਸੀ, ਜਿਸ ਨੇ ਆਪਣੀ ਨਿਰਮਾਣ ਸ਼ਖਸੀਅਤ ਦੁਆਰਾ ਕਈ ਰੂਪਾਂ ਵਿਚ ਪੰਜਾਬੀ ਸਾਹਿਤ-ਸਭਿਆਚਾਰ ਦੀ ਸੇਵਾ ਕੀਤੀ। ਦੋਨਾਂ ਅਦੀਬਾਂ ਦੇ ਤੁਰ ਜਾਣ 'ਤੇ ਅਸੀਂ ਡੂੰਘੀ ਸੰਵੇਦਨਾ ਪ੍ਰਗਟ ਕਰਦੇ ਹਾਂ।

-ਸੰਪਾਦਕ



# ਸਨਮਾਨ

## ਗੁਰਦਿਆਲ ਦਲਾਲ

ਟੇਲਰ ਮਾਸਟਰ ਕਰਤਾਰ ਚੰਦ ਦੀ ਪਤਨੀ ਸੁਭੱਦਰਾ ਨੇ ਆਪਣੇ ਦੂਜੇ ਬੱਚੇ ਨੂੰ ਜਨਮ ਦੇਣਾ ਸੀ। ਬੱਚੇ ਦੀ ਠੀਕ ਢੰਗ ਨਾਲ ਸਾਂਭ-ਸੰਭਾਲ ਹੋ ਸਕੇ, ਇਹੀ ਸੋਚ ਕੇ ਉਹਨਾਂ ਨੇ ਖੰਨੇ ਦੇ ਸਿਵਲ ਹਸਪਤਾਲ ਤੋਂ ਕਈ ਮਹੀਨੇ ਪਹਿਲਾਂ ਹੀ ਸਿਹਤ ਕਾਰਡ ਬਣਵਾ ਲਿਆ ਸੀ। ਸਮੇਂ-ਸਮੇਂ 'ਤੇ ਕਰਤਾਰ ਚੰਦ ਉਸ ਨੂੰ ਆਪਣੇ ਮੋਟਰਸਾਇਕਲ ਉੱਤੇ ਹਸਪਤਾਲ ਲੈ ਜਾਂਦਾ ਤੇ ਚੈੱਕਅੱਪ ਕਰਵਾ ਲਿਆਉਂਦਾ। ਸੁਭੱਦਰਾ ਪਿੰਡ ਤੋਂ ਚਾਰ-ਪੰਜ ਕਿਲੋਮੀਟਰ ਦੂਰ ਇਕ ਪ੍ਰਾਈਵੇਟ ਸਕੂਲ ਵਿਚ ਕੰਪਿਊਟਰ ਅਧਿਆਪਕਾ ਲੱਗੀ ਹੋਈ ਸੀ ਤੇ ਸਕੂਲ ਬੱਸ ਰਾਹੀਂ ਹੀ ਆਉਂਦੀ ਜਾਂਦੀ ਸੀ। ਮਹੀਨਾ ਕੁ ਪਹਿਲਾਂ ਇਕ ਦਿਨ ਉਸ ਨੇ ਆਪਣੇ ਪ੍ਰਿੰਸੀਪਲ ਤੋਂ ਤਿੰਨ ਮਹੀਨੇ ਦੀ ਛੁੱਟੀ ਮੰਗੀ ਸੀ ਤਾਂ ਉਹ ਹੱਸ ਕੇ ਬੋਲਿਆ ਸੀ, "ਮੈਡਮ ਜੀ ਕੀ ਗੱਲਾਂ ਕਰਦੇ ਪਏ ਹੋ। ਨਿਯਮਾਂ ਮੁਤਾਬਕ ਤੁਹਾਨੂੰ ਇਕ ਮਹੀਨੇ ਦੀ ਛੁੱਟੀ ਹੀ ਮਿਲੇਗੀ, ਉਹ ਵੀ ਬਿਨ-ਤਨਖਾਹੋਂ। ਵੱਧ ਚਾਹੀਦੀ ਹੈ ਤਾਂ ਤੁਸੀਂ ਅਸਤੀਫਾ ਦੇ ਕੇ ਜਾ ਸਕਦੇ ਹੋ।"

ਉਹ ਉਨ੍ਹੀਂ ਪੈਰੀਂ ਦਫ਼ਤਰੋਂ ਬਾਹਰ ਨਿਕਲ ਆਈ ਸੀ। ਸਕੂਲ ਦੇ ਐਨੇ ਕੰਮ ਇਕੱਲੀ ਸੁਭੱਦਰਾ ਨੇ ਹੀ ਸੰਭਾਲੇ ਹੋਏ ਸਨ, ਪਰ ਪ੍ਰਿੰਸੀਪਲ ਨੇ ਕੋਈ ਕਦਰ ਹੀ ਨਹੀਂ ਸੀ ਪਾਈ। ਉਹ ਬੜੀ ਦੁਖੀ ਹੋਈ ਸੀ, ਪਰ ਉਸ ਨੇ ਕਰਤਾਰ ਚੰਦ ਤੋਂ ਇਹ ਗੱਲ ਛੁਪਾ ਲਈ ਸੀ। ਉਹ ਉਸ ਨੂੰ ਜਦੋਂ ਵੀ ਛੁੱਟੀ ਲੈਣ ਲਈ ਆਖਦਾ ਤਾਂ ਉਹ ਹੱਸ ਕੇ ਕਹਿ ਦਿੰਦੀ, "ਘਰ ਵਿਹਲੇ ਬੈਠ ਕੇ ਕੀ ਕਰਨਾ ਏ। ਮੌਕੇ 'ਤੇ ਹੀ ਲਿਆਂਗੀ।"

ਉਸ ਨੇ ਖੁੱਲ੍ਹੇ-ਡੁੱਲ੍ਹੇ ਕੱਪੜੇ ਪਾਉਣੇ ਸ਼ੁਰੂ ਕਰ ਦਿੱਤੇ ਤੇ ਆਖ਼ਰੀ ਦਿਨਾਂ ਤਕ ਸਕੂਲ ਜਾਂਦੀ ਰਹੀ। ਇਕ ਦਿਨ ਉਹ ਚੈੱਕਅੱਪ ਲਈ ਖੰਨੇ ਗਏ ਤਾਂ ਲੇਡੀ ਡਾਕਟਰ ਨੇ ਬੱਚੇ ਦੀ ਡਲਿਵਰੀ ਲਈ ਆਉਂਦੇ ਬੁੱਧਵਾਰ ਦਾਖਲ ਹੋਣ ਲਈ ਆਖ ਦਿੱਤਾ। ਸੁਭੱਦਰਾ ਨੇ ਉਸੇ ਵੇਲੇ ਮਹੀਨੇ ਦੀ ਛੁੱਟੀ ਲਈ ਸਕੂਲ ਫੋਨ ਕਰ ਦਿੱਤਾ। ਹਸਪਤਾਲ ਤੋਂ ਉਹ ਘਰ ਪੁੱਜੇ ਤਾਂ ਉਸ ਨੂੰ ਯਾਦ ਆਇਆ ਕਿ ਡਾਕਟਰ ਵੱਲੋਂ ਮਿਲੀ ਤਰੀਕ ਤੋਂ ਅਗਲੇ ਦਿਨ ਵੀਰਵਾਰ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਹਾੜਾ ਸੀ। ਪਿੰਡ ਵਾਲਿਆਂ ਵੱਲੋਂ ਸਾਂਝਾ ਉੱਦਮ ਕਰ ਕੇ ਇਸ ਸਾਲ ਵੀ ਗੁਰਪੁਰਬ ਪੂਰੀ ਧੂਮਧਾਮ ਨਾਲ ਮਨਾਉਣ ਦਾ ਪ੍ਰੋਗਰਾਮ ਸੀ। ਪਿਛਲੇ ਸਾਲਾਂ ਵਾਂਗ ਸੁਭੱਦਰਾ ਨੇ ਇਸ ਵਾਰੀ 'ਗੁਰੂ ਨਾਨਕ ਦੇਵ ਜੀ ਦੇ ਜੀਵਨ ਦਾ ਵਿਗਿਆਨਕ ਪੱਖ' ਵਿਸ਼ੇ ਉੱਤੇ ਭਾਸ਼ਣ ਦੇਣਾ ਸੀ, ਜਿਸ ਦੀ ਤਿਆਰੀ ਉਸ ਨੇ ਬੜੀ ਮਿਹਨਤ ਨਾਲ ਕੀਤੀ ਹੋਈ ਸੀ। ਉਸ ਦੇ ਸਕੂਲ ਵੱਲੋਂ ਬੱਚਿਆਂ ਨੇ ਸ਼ਬਦ ਗਾਇਨ ਅਤੇ ਭਾਸ਼ਣ ਮੁਕਾਬਲਿਆਂ ਵਿਚ ਹਿੱਸਾ ਲੈਣ ਲਈ ਆਉਣਾ ਸੀ, ਜਿਸ ਦੀ ਤਿਆਰੀ ਵੀ ਇਕੱਲੀ ਸੁਭੱਦਰਾ ਨੇ ਹੀ ਕਰਵਾਈ ਹੋਈ ਸੀ। ਉਹ ਕਰਤਾਰ ਚੰਦ ਨੂੰ ਕਹਿਣ ਲੱਗੀ, "ਆਪਾਂ ਨੂੰ ਤਾਂ ਵਿਸਰ ਹੀ ਗਿਆ। ਇਕ ਦਿਨ ਮਗਰੋਂ ਵੀਰਵਾਰ ਨੂੰ ਤਾਂ ਗੁਰਪੁਰਬ ਏ। ਜੇ ਡਾਕਟਰ ਡਲਿਵਰੀ ਡੇਟ ਦੋ ਦਿਨ ਅੱਗੇ ਕਰ ਦੇਵੇ ਤਾਂ ਗੁਰਪੁਰਬ ਹੀ ਦੇਖ ਲਵਾਂਗੇ। ਮੈਂ ਭਾਸ਼ਣ ਵੀ ਦੇਣਾ ਏਂ ਤੇ ਬੱਚਿਆਂ ਨੇ ਸਕੂਲੋਂ ਵੀ ਆਉਂਣਾ ਏਂ।"

ਉਸ ਦੀ ਗੱਲ ਸੁਣ ਕੇ ਕਰਤਾਰ ਚੰਦ ਹੱਸਣ ਲੱਗਾ ਤੇ ਬੋਲਿਆ, "ਰਾਣੀ, ਇਸ ਹਾਲਤ ਵਿਚ ਤੂੰ ਸਟੇਜ 'ਤੇ ਖਲੋ ਕੇ ਭਾਸ਼ਣ ਦੇਵੇਂਗੀ? ਲੋਕ ਮਜ਼ਾਕ ਨੀ ਉਡਾਉਣਗੇ ਤੇਰਾ?"

"ਕੁਝ ਨੀ ਹੁੰਦਾ। ਮੈਂ ਉੱਤੇ ਸ਼ਾਲ ਲੈ ਲਿਆਂਗੀ। ਤੁਸੀਂ ਪਲੀਜ਼ ਡਾਕਟਰ ਨੂੰ ਹੁਣੇ ਮਿਲ ਕੇ ਆਉ।"

ਕਰਤਾਰ ਚੰਦ 'ਠੀਕ ਏ' ਕਹਿ ਕੇ ਉੱਠਿਆ। ਖੇਸੀ ਦਾ ਝੁੰਗਲਮਾਟਾ ਮਾਰਿਆ ਤੇ ਮੁੜ ਮੋਟਰਸਾਇਕਲ ਖੰਨੇ ਦੇ ਰਾਹ ਪਾ ਲਿਆ। ਦਰਅਸਲ ਉਹ ਆਪ ਵੀ ਗੁਰਪੁਰਬ ਵਿਚ ਸ਼ਾਮਲ ਹੋਣਾ ਚਾਹੁੰਦਾ ਸੀ। ਉਸ ਨੇ ਖੰਨੇ ਜਾ ਕੇ ਲੇਡੀ ਡਾਕਟਰ ਨਾਲ ਗੱਲ ਕੀਤੀ ਤਾਂ ਉਸ ਨੇ ਡਲਿਵਰੀ ਡੇਟ ਦੋ ਦਿਨ ਮਗਰੋਂ ਦੀ ਕਰ ਦਿੱਤੀ। ਸੁਭੱਦਰਾ ਨੂੰ ਉਸ ਨੇ ਇਸ ਬਾਰੇ ਫੋਨ 'ਤੇ ਹੀ ਦੱਸ ਦਿੱਤਾ ਤਾਂ ਉਹ ਬਹੁਤ ਖ਼ੁਸ਼ ਹੋਈ। ਉਹ ਘਰ ਵਾਪਸ ਆਇਆ ਤਾਂ ਸੁਭੱਦਰਾ ਨੇ ਦੱਸਿਆ ਕਿ ਮਗਰੋਂ ਗੁਰਦੁਆਰਾ ਕਮੇਟੀ ਦਾ ਪ੍ਰਧਾਨ ਨਾਹਰ ਸਿੰਘ ਤੇ ਚਾਰ-ਪੰਜ ਜਣੇ ਹੋਰ ਘਰ ਆਏ ਸਨ। ਉਹ ਸਿਲਾਈ ਕਰਨ ਲਈ ਨਿਸ਼ਾਨ

ਸਾਹਿਬ ਦੇ ਚੋਲ਼ੇ ਦਾ ਕੱਪੜਾ ਦੇ ਗਏ ਸਨ। ਪ੍ਰਧਾਨ ਇਹ ਵੀ ਆਖ ਗਿਆ ਸੀ ਕਿ ਚੋਲ਼ਾ ਕੱਲ ਸ਼ਾਮ ਤਕ ਹਰ ਹਾਲ ਤਿਆਰ ਹੋਣਾ ਚਾਹੀਦਾ ਹੈ।

"ਹੋਰ ਹਦਾਇਤਾਂ ਵੀ ਕਰਦਾ ਹੋਊ।" ਉਹ ਹੱਸ ਕੇ ਬੋਲਿਆ।

"ਪ੍ਰਧਾਨ ਹੀ ਕਾਹਦਾ ਜੇ ਹਦਾਇਤਾਂ ਨਾ ਕੀਤੀਆਂ। ਅਖੇ ਨਹਾ-ਧੋ ਕੇ, ਸਿਰ ਢਕ ਕੇ ਕੱਪੜੇ ਨੂੰ ਛੂਹਣਾ ਹੈ। ਜਿੰਨੀ ਦੇਰ ਸਿਲਾਈ ਕਰੇ, ਬੀੜੀ ਸਿਗਰਟ ਪੀਣ ਵਾਲਾ ਜਾਂ ਜਰਦਾ ਖਾਣ ਵਾਲਾ ਕੋਈ ਬੰਦਾ ਦੁਕਾਨ 'ਚ ਨਾ ਵੜੇ। ਸੁੱਚਮ ਦਾ ਪੂਰਾ ਧਿਆਨ ਰੱਖਿਆ ਜਾਵੇ।" ਸੁਭੱਦਰਾ ਨੇ ਦੱਸਿਆ।

ਕਰਤਾਰ ਚੰਦ ਕਿਹੜਾ ਨਿਆਣਾ ਸੀ। ਇਹ ਕੰਮ ਤਾਂ ਉਹ ਪਿਛਲੇ ਕਈ ਸਾਲਾਂ ਤੋਂ ਕਰਦਾ ਆ ਰਿਹਾ ਸੀ। ਉਹ ਤਾਂ ਇਸ ਗੱਲੋਂ ਐਨਾ ਸੁਚੇਤ ਸੀ ਕਿ ਕਿਸੇ ਕਿਸਮ ਦੀ ਅਵੱਗਿਆ ਜਾਂ ਬੇਅਦਬੀ ਹੋਣ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਐਵੇਂ ਹਦਾਇਤਾਂ ਕਰਦੇ ਰਹਿਣਾ ਤਾਂ ਨਾਹਰ ਸਿੰਘ ਦੀ ਪੁਰਾਣੀ ਆਦਤ ਸੀ। ਗੁਰਦੁਆਰੇ ਵਿਚ ਉਸ ਦੀ ਸ਼ਰਧਾ ਤਾਂ ਸ਼ਾਇਦ ਪ੍ਰਧਾਨ ਅਤੇ ਕਮੇਟੀ ਮੈਂਬਰਾਂ ਨਾਲੋਂ ਵੀ ਵੱਧ ਹੀ ਹੋਵੇਗੀ। ਗੁਰਦੁਆਰੇ ਕੋਈ ਵੀ ਦਿਹਾੜਾ ਮਨਾਇਆ ਜਾਂਦਾ ਤਾਂ ਦੋਨੋ ਜੀਅ ਵਧ ਚੜ੍ਹ ਕੇ ਉਸ ਵਿਚ ਯੋਗਦਾਨ ਪਾਉਂਦੇ। ਰਸਦ ਪੁਜਾਉਂਦੇ, ਦਾਨ ਦਿੰਦੇ ਤੇ ਭਾਂਡੇ ਮਾਂਜਣ ਦੀ ਸੇਵਾ ਕਰਦੇ। ਇਹ ਸਭ ਕੁਝ ਕਰਤਾਰ ਚਿੰਦ ਨੂੰ ਉਸ ਦੇ ਸਵਰਗਵਾਸੀ ਪਿਉ ਤਾਰ ਬਾਬੂ ਮਹਿੰਦਰ ਨਾਥ ਤੋਂ ਵਿਰਸੇ ਵਿਚ ਮਿਲਿਆ ਹੋਇਆ ਸੀ, ਜੋ ਸਾਰੀ ਉਮਰ ਗੁਰੂ ਘਰ ਨਾਲ ਜੁੜਿਆ ਰਿਹਾ ਸੀ ਤੇ ਸੱਚੀ-ਸੁੱਚੀ ਜ਼ਿੰਦਗੀ ਬਿਤਾਈ ਸੀ। ਉਸ ਨੇ ਆਪਣੇ ਪੁੱਤਰ ਕਰਤਾਰ ਚੰਦ ਨੂੰ ਵੀ ਗੁਰੂ ਦੇ ਲੜ ਲਾਇਆ ਸੀ ਤੇ ਮਨੁੱਖੀ ਕਦਰਾਂ-ਕੀਮਤਾਂ ਪੈਦਾ ਕਰਨ ਵਿਚ ਕੋਈ ਢਿੱਲ ਬਾਕੀ ਨਹੀਂ ਸੀ ਛੱਡੀ। ਜਦੋਂ ਕਰਤਾਰ ਚੰਦ ਦੀ ਦਾਦੀ ਸੁਰਗਵਾਸ ਹੋਈ ਤਾਂ ਮਹਿੰਦਰ ਨਾਥ ਨੇ ਬਹੁਤ ਹੀ ਸਾਦੀਆਂ ਰਸਮਾਂ ਕਰ ਕੇ ਪਿੰਡ ਦੇ ਗੁਰਦੁਆਰੇ ਵਿਚ ਉਸ ਦਾ ਭੋਗ ਪਾਇਆ ਸੀ ਤੇ ਲੰਗਰ ਹਾਲ ਦਾ ਵੱਡਾ ਗੇਟ ਬਣਾਉਣ ਦਾ ਐਲਾਨ ਵੀ ਕਰ ਦਿੱਤਾ ਸੀ। ਉਸ ਦੀ ਦਾਦੀ ਸੁਲੱਖਣਾ ਦੇ ਨਾਂ ਦਾ ਮਾਰਬਲ ਪੱਥਰ ਅੱਜ ਵੀ ਉਸ ਗੇਟ ਉੱਤੇ ਲੱਗਾ ਹੋਇਆ ਸੀ। ਹਿੰਦੂ ਪਰਿਵਾਰ 'ਚੋਂ ਆਈ ਸੁਭੱਦਰਾ ਆਪਣੇ ਸਹੁਰੇ ਪਰਿਵਾਰ ਵੱਲੋਂ ਅਥਾਹ ਪਿਆਰ ਮਿਲਣ ਸਦਕਾ ਉਹਨਾਂ ਵਾਲੀਆਂ ਰਹੁ-ਰੀਤਾਂ ਨਾਲ ਪੂਰੀ ਤਰ੍ਹਾਂ ਜੁੜ ਗਈ ਸੀ। ਉਹਨਾਂ ਦੇ ਘਰ ਵਿਚ ਹਰ ਸਵੇਰ ਇੰਟਰਨੈੱਟ ਤੋਂ ਜਪੁਜੀ ਸਾਹਿਬ ਤੇ ਸੁਖਮਨੀ ਸਾਹਿਬ ਦਾ ਪਾਠ ਤੇ ਸ਼ਬਦ ਗਾਇਨ ਹੁੰਦਾ। ਸੁਭੱਦਰਾ ਘਰ ਦਾ ਕੰਮ ਵੀ ਕਰੀ ਜਾਂਦੀ ਤੇ ਆਪਣੀ ਬਿਰਤੀ ਗੁਰਬਾਣੀ ਨਾਲ ਵੀ ਜੋੜੀ ਰੱਖਦੀ। ਕਰਤਾਰ ਚੰਦ ਸੁਭੱਦਰਾ ਨੂੰ ਕਹਿਣ ਲੱਗਾ, "ਰਾਣੀ, ਇਕ ਗਿਲਾਸ ਚਾਹ ਦਾ ਪਿਲਾ ਦੇ। ਮੈਂ ਚੋਲ਼ੇ ਦਾ ਕੰਮ ਅੱਜ ਹੀ ਮੁਕਾ ਦਿੰਦਾ ਹਾਂ।"

"ਠੀਕ ਏ ਜੀ।" ਕਹਿ ਕੇ ਸੁਭੱਦਰਾ ਰਸੋਈ ਵਿਚ ਜਾ ਵੜੀ।

ਆਪਣੇ ਕਿੱਤੇ ਕਰਕੇ ਕਰਤਾਰ ਚੰਦ ਦਾ ਵਾਹ ਪਿੰਡ ਦੇ ਸਾਰੇ ਲੋਕਾਂ ਨਾਲ ਪੈਂਦਾ ਸੀ। ਪਿੰਡ ਵਿਚ ਟੇਲਰਿੰਗ ਦੀ ਸਿਰਫ ਉਸੇ ਦੀ ਦੁਕਾਨ ਸੀ। ਜੱਟਾਂ ਅਤੇ ਹਰੀਜਨਾਂ ਦੇ ਸਾਰੇ ਲੋਕ ਉਸ ਕੋਲੋਂ ਸਿਲਾਈ ਕਰਵਾਉਂਦੇ ਸਨ। ਕਈ ਵਹਿਮੀ ਲੋਕ ਅਜੇ ਵੀ ਜਾਤ-ਪਾਤ, ਛੂਆ-ਛੂਤ ਵਿਚ ਵਿਸ਼ਵਾਸ ਰੱਖਦੇ ਸਨ ਤੇ ਹਰੀਜਨਾਂ ਤੋਂ ਦੂਰੀ ਬਣਾਈ ਰੱਖਦੇ ਸਨ। ਉਹ ਕਰਤਾਰ ਚੰਦ ਨੂੰ ਸਿਲਾਈ ਲਈ ਕੱਪੜੇ ਦੇਣ ਲੱਗਿਆਂ ਹਦਾਇਤ ਵੀ ਕਰ ਜਾਇਆ ਕਰਦੇ ਸਨ ਕਿ ਉਹਨਾਂ ਦੇ ਲੀੜੇ ਢੇੜਾਂ ਤੋਂ ਅਲੱਗ ਰੱਖੇ ਜਾਣ। ਕਰਤਾਰ ਚੰਦ ਇਹਨਾਂ ਗੱਲਾਂ ਨੂੰ ਫੋਕੀ ਹਉਮੈਂ ਸਮਝਦਾ ਸੀ। ਬੰਦਾ ਦੇਖ ਕੇ ਹੱਸ ਕੇ ਚੋਟ ਵੀ ਕਰ ਦਿਆ ਕਰਦਾ ਸੀ ਕਿ ਜਿਸ ਹਵਾ 'ਚੋਂ ਉਹ ਸਾਹ ਲੈਂਦਾ ਹੈ, ਉਹਦਾ ਜੁਗਾੜ ਵੀ ਕਿਧਰੋਂ ਹੋਰ ਪਾਸਿਉਂ ਕਰ ਲਿਆ ਕਰੇ। ਕੋਈ ਉਸ ਦੀ ਅਜਿਹੀ ਗੱਲ ਦਾ ਬੁਰਾ ਵੀ ਨਾ ਮਨਾਉਂਦਾ ਤੇ ਗੱਲ ਹਾਸੇ-ਠੱਠੇ ਤਕ ਹੀ ਸੀਮਤ ਰਹਿ ਜਾਂਦੀ। ਸ਼ਹਿਰ ਵਿਚ ਸਿਲਾਈ ਦੇ ਰੇਟ ਕਾਫੀ ਵਧ ਗਏ ਸਨ, ਪਰ ਉਹ ਪੁਰਾਣੇ ਰੇਟਾਂ 'ਤੇ ਹੀ ਸਬਰ ਕਰੀ ਜਾ ਰਿਹਾ ਸੀ। ਸਿਲਾਈ ਤਾਂ ਘੱਟ ਹੈ ਹੀ ਸੀ, ਉਧਾਰ ਵੀ ਚਲਦਾ। ਕਈ ਸੂਮ ਤਾਂ ਉਧਾਰ ਮੋੜਨ ਵਿਚ ਹੀ ਨਾ ਆਉਂਦੇ ਤਾਂ ਉਹ ਹੱਸ ਕੇ ਕਹਿ ਆਉਂਦਾ, "ਲੈ ਭਾਈ ਫਲਾਣਿਆਂ, ਅੱਜ ਤੋਂ ਬਾਅਦ ਮੈਂ ਨਹੀਂ ਪੈਸੇ ਮੰਗਣ ਆਉਣਾ। ਹਿਸਾਬ-ਕਿਤਾਬ ਉੱਤੇ ਹੀ ਨਿਬੇੜਾਂਗੇ।"



ਸੁਭੱਦਰਾ ਤਾਂ ਉਸ ਨਾਲੋਂ ਵੀ ਵੱਧ ਸਬਰ-ਸੰਤੋਖ ਵਾਲੀ ਔਰਤ ਸੀ। ਉਹ ਕਰਤਾਰ ਚੰਦ ਨੂੰ ਕਹਿੰਦੀ ਰਹਿੰਦੀ ਕਿ ਘਰ ਵਿਚ ਹੱਕ ਦੀ ਕਮਾਈ ਦਾ ਪੈਸਾ ਹੀ ਆਉਣਾ ਚਾਹੀਦਾ ਏ। ਜੇ ਕਿਸੇ ਗ਼ਰੀਬ-ਗੁਰਬੇ ਨੂੰ ਸਿਲਾਈ ਛੱਡ ਵੀ ਦਈਏ ਤਾਂ ਇਹਦੇ ਵਿਚੋਂ ਵੀ ਬੰਦੇ ਨੂੰ ਖੁਸ਼ੀ ਮਿਲਦੀ ਏ। ਘਰ ਮਹਿੰਗੇ ਸਾਮਾਨ ਨਾਲ ਨਹੀਂ ਸਗੋਂ ਚੰਗੇ, ਸਬਰ-ਸੰਤੋਖ ਵਾਲੇ ਬੰਦਿਆਂ ਨਾਲ ਬਣਦਾ ਹੈ। ਉਹ ਦੋਨੋਂ ਚੰਗੇ ਸਨ। ਨਿਮਰਤਾ ਵਾਲੇ ਸਨ ਤੇ ਉਹਨਾਂ ਦਾ ਇਕ ਦੂਜੇ ਨਾਲ ਅਥਾਹ ਪਿਆਰ ਬਣਿਆ ਹੋਇਆ ਸੀ। ਕਿਸੇ ਗ਼ਰੀਬ ਬੱਚੇ ਦੀ ਫੀਸ ਭਰਾ ਦੇਣੀ; ਬੂਟ, ਕੋਟੀ ਜਾਂ ਕਿਤਾਬਾਂ-ਕਾਪੀਆਂ ਲੈ ਦੇਣੀਆਂ ਸੁਭੱਦਰਾ ਦੇ ਸੁਭਾਅ ਦਾ ਅੰਗ ਸੀ। ਬੇਟੇ ਪੰਕਜ ਦਾ ਜਨਮ ਦਿਨ ਉਹ ਇਸੇ ਤਰ੍ਹਾਂ ਦਾਨ-ਪੁੰਨ ਕਰ ਕੇ ਮਨਾਉਂਦੀ ਸੀ। ਪੁਰਾਣੇ ਹਿੰਦੂ ਸੰਸਕਾਰਾਂ ਵਿਚ ਪਲੀ ਹੋਣ ਕਰਕੇ ਉਹ ਕਰਤਾਰ ਚੰਦ ਨੂੰ ਪਤੀ-ਪਰਮੇਸ਼ਰ ਦਾ ਹੀ ਦਰਜਾ ਦਿੰਦੀ ਸੀ। ਪਾਠ ਵੀ ਕਰੀ ਜਾਂਦੀ ਤੇ ਹਰ ਹਫਤੇ ਕੋਈ ਨਾ ਕੋਈ ਵਰਤ ਵੀ ਰੱਖਦੀ। ਕਰਤਾਰ ਚੰਦ ਦੇ ਪੈਰੀਂ ਹੱਥ ਲਾ ਕੇ ਵਰਤ ਖੋਲ੍ਹਦੀ ਤਾਂ ਉਹ ਹੱਸ ਕੇ ਆਖਦਾ, "ਰਾਣੀ, ਹੁਣ ਤੂੰ ਇਹ ਕੰਮ ਨਾ ਕਰਿਆ ਕਰ। ਜ਼ਮਾਨਾ ਦੇਖ ਲਾ ਕਿੱਥੇ ਪਹੁੰਚ ਗਿਆ। ਅੱਜ ਕੱਲ੍ਹ ਦੀਆਂ ਕੁੜੀਆਂ ਘਰ ਵਾਲਿਆਂ ਨੂੰ ਨਾਂ ਲੈ ਕੇ ਬੁਲਾਉਣ ਲੱਗ ਪਈਆਂ ਨੇ।" ਕਰਤਾਰ ਚੰਦ ਇਹ ਗੱਲ ਉੱਪਰਲੇ ਮਨੋਂ ਹੀ ਕਿਹਾ ਕਰਦਾ ਸੀ, ਉਂਞ ਇਸ ਤਰ੍ਹਾਂ ਕਰਦੀ ਸੁਭੱਦਰਾ ਨੂੰ ਦੇਖ ਉਹ ਧੁਰ ਅੰਦਰ ਤਕ ਨਸ਼ਿਆ ਜਾਇਆ ਕਰਦਾ ਸੀ।

ਕਰਤਾਰ ਚੰਦ ਦੇ ਤਾਂ ਆਪਣੇ ਪਿੰਡ ਤੋਂ ਬਿਨਾਂ ਹੋਰ ਪਿੰਡਾਂ ਦੇ ਵੀ ਕਈ ਪੱਕੇ ਗਾਹਕ ਬਣੇ ਹੋਏ ਸਨ। ਉਸ ਕੋਲ ਕੰਮ ਦਾ ਕੋਈ ਘਾਟਾ ਨਹੀਂ ਸੀ। ਕੰਮ ਮੁਕਾਉਣ ਲਈ ਤਾਂ ਕਈ ਵਾਰ ਉਸ ਨੂੰ ਰਾਤਾਂ ਝਾਗਣੀਆਂ ਪੈਂਦੀਆਂ। ਉਹ ਚੰਡੀਗੜ੍ਹ ਦੇ ਬਾਈ ਸੈਕਟਰ ਵਾਲੇ ਟੇਲਰ ਮਾਸਟਰ ਬਚਨਾ ਰਾਮ ਦਾ ਚੰਡਿਆ ਹੋਇਆ ਸ਼ਾਗਿਰਦ ਸੀ। ਬਚਨਾ ਰਾਮ ਨਾਲ ਉਸ ਦੀ ਦੂਰ ਦੀ ਰਿਸ਼ਤੇਦਾਰੀ ਸੀ। ਉਸ ਦੀ ਕਮਾਈ ਦੇਖ ਕੇ ਹੀ ਦਸ ਜਮਾਤਾਂ ਪੜ੍ਹਾਉਣ ਮਗਰੋਂ ਮਹਿੰਦਰ ਨਾਥ ਉਸ ਨੂੰ ਬਚਨਾ ਰਾਮ ਦੇ ਸਪੁਰਦ ਕਰ ਆਇਆ ਸੀ, ਜਿੱਥੇ ਉਸ ਨੇ ਲਗਨ ਅਤੇ ਮਿਹਨਤ ਨਾਲ ਕੰਮ ਵੀ ਸਿੱਖਿਆ ਸੀ ਅਤੇ ਸੱਚਾ ਸ਼ਿਸ਼ ਬਣ ਕੇ ਆਪਣੇ ਗੁਰੂ ਦੀ ਟਹਿਲ-ਸੇਵਾ ਵੀ ਕੀਤੀ ਸੀ। ਕਰਤਾਰ ਚੰਦ ਵਰਗੀ ਫਿਟਿੰਗ ਤੇ ਸਫ਼ਾਈ ਸ਼ਹਿਰ ਦੇ ਦਰਜ਼ੀਆਂ ਦੀ ਵੀ ਨਹੀਂ ਸੀ। ਜਿਹੜਾ ਇਕ ਵਾਰੀ ਗਾਹਕ ਬਣ ਜਾਂਦਾ, ਹਮੇਸ਼ਾ ਲਈ ਉਸ ਨਾਲ ਜੁੜ ਜਾਂਦਾ। ਕੋਈ ਅਜਿਹਾ ਕੱਪੜਾ ਵੀ ਨਹੀਂ ਸੀ ਜਿਸ ਦੀ ਸਿਲਾਈ ਕਰਨੀ ਉਸ ਨੂੰ ਨਾ ਆਉਂਦੀ ਹੋਵੇ। ਚੰਡੀਗੜ੍ਹ ਰਹਿੰਦਿਆਂ ਹੀ ਪੰਜਾਬ ਦੇ ਇਕ ਮੰਤਰੀ ਦਾ ਬੰਦ ਗਲੇ ਵਾਲਾ ਕੋਟ ਕਰਤਾਰ ਚੰਦ ਨੇ ਹੀ ਸਿਉਂਤਾ ਸੀ। ਉਹ ਕੋਟ ਪਹਿਨ ਕੇ ਐਨਾ ਖੁਸ਼ ਹੋਇਆ ਕਿ ਉਸ ਨੇ ਜੇਬ 'ਚੋਂ ਸਾਰੇ ਨੋਟ ਕੱਢ ਕੇ ਬਚਨਾ ਰਾਮ ਵੱਲ ਵਧਾ ਦਿੱਤੇ ਸਨ।

"ਸਰਦਾਰ ਸਾਹਿਬ ਜੀ, ਮੈਂ ਤੁਹਾਡੇ ਕੋਲੋਂ ਸਿਲਾਈ ਨਹੀਂ ਲੈ ਸਕਦਾ ਜੀ।" ਬਚਨਾ ਰਾਮ ਹੱਥ ਜੋੜ ਕੇ ਅਧੀਨਗੀ ਨਾਲ ਬੋਲਿਆ ਸੀ।

"ਇਹ ਸਿਲਾਈ ਦੇ ਨਹੀਂ ਮਾਸਟਰ ਜੀ, ਕਾਰੀਗਰੀ ਦਾ ਸਨਮਾਨ ਏ।" ਮੰਤਰੀ ਹੱਸਿਆ ਸੀ ਤਾਂ ਬਚਨਾ ਰਾਮ ਨੇ ਝੁਕ ਕੇ ਨੋਟ ਫੜ ਕੇ ਆਪਣੇ ਮੱਥੇ ਨਾਲ ਛੁਹਾਏ ਸਨ। ਮੰਤਰੀ ਦੀ ਕੋਠੀ 'ਚੋਂ ਬਾਹਰ ਨਿਕਲ ਕਰਤਾਰ ਚੰਦ ਦੇ ਸਾਇਕਲ ਪਿੱਛੇ ਬੈਠਦਿਆਂ ਬਚਨਾ ਰਾਮ ਨੇ ਪੰਜਾਹ ਰੁਪਏ ਉਸ ਨੂੰ ਵੀ ਦੇ ਦਿੱਤੇ ਸਨ।

ਉੱਥੇ ਹੀ ਐੱਮ. ਐੱਲ. ਏ. ਵਿਨੋਦ ਕੁਮਾਰ ਦੇ ਪਿਕੈਡਲੀ ਹੋਟਲ ਦੇ ਸਾਰੇ ਕਮਰਿਆਂ ਦੇ ਪੜਦੇ ਕਰਤਾਰ ਚੰਦ ਨੇ ਹੀ ਸਿਉਂਤੇ ਸਨ। ਉਹ ਕਈ ਦਿਨ ਹੋਟਲ ਵਿਚ ਕੰਮ ਕਰਦਾ ਰਿਹਾ ਸੀ। ਸ਼ਾਹੀ ਠਾਠ ਵਾਲੇ ਇਕ ਰੂਮ ਵਿਚ ਸੌਂਦਾ ਰਿਹਾ ਸੀ ਤੇ ਬਹਿਰੇ ਉਸ ਦੀ ਮੁਫ਼ਤ-ਸੇਵਾ ਲਈ ਉਸ ਦੇ ਅੱਗੇ-ਪਿੱਛੇ ਘੁੰਮਦੇ ਰਹੇ ਸਨ।

ਐੱਮ. ਐੱਲ. ਏ. ਨੇ ਉਸ ਨੂੰ ਪੈਸੇ ਤਾਂ ਵੱਧ ਦਿੱਤੇ ਹੀ ਸਨ, ਇਕ ਕਮਰੇ 'ਚੋਂ ਵੱਡਾ ਕਲਾਕ ਉਤਰਵਾ ਕੇ ਕਰਤਾਰ ਚੰਦ ਦੇ ਸਪੁਰਦ ਕਰ ਦਿੱਤਾ ਸੀ। ਸ਼ਾਹੀ ਠਾਠ ਵਾਲੇ ਉਸ ਕਲਾਕ ਬਾਰੇ ਉਸ ਨੇ ਬਚਨਾ ਰਾਮ ਨੂੰ ਕੁਝ ਨਹੀਂ ਸੀ ਦੱਸਿਆ। ਉਹੀ ਕਲਾਕ ਅੱਜ ਤਕ ਉਸ ਦੀ ਦੁਕਾਨ ਦੀ ਕੰਧ ਦਾ ਸ਼ਿੰਗਾਰ ਬਣਿਆ ਹੋਇਆ ਸੀ। ਹਰੇਕ ਘੰਟੇ ਮਗਰੋਂ ਜਦੋਂ ਕਲਾਕ ਵਿਚੋਂ ਹਲਕੇ ਜਿਹੇ ਮਿਊਜ਼ਿਕ ਦੀ

ਆਵਾਜ਼ ਆਉਂਦੀ ਤਾਂ ਉਸ ਨੂੰ ਚੰਡੀਗੜ੍ਹ ਦੀ ਕੋਈ ਨਾ ਕੋਈ ਗੱਲ ਯਾਦ ਜ਼ਰੂਰ ਆ ਜਾਂਦੀ।

ਤੇ ਹੁਣ ਨਿਸ਼ਾਨ ਸਾਹਿਬ ਦਾ ਚੋਲ਼ਾ ਸਿਊਣਾ ਕਰਤਾਰ ਚੰਦ ਲਈ ਕੋਈ ਮਾਅਰਕੇ ਵਾਲੀ ਗੱਲ ਤਾਂ ਨਹੀਂ ਸੀ ਪਰ ਇਸੇ ਨਾਲ ਜੁੜੀ ਇਕ ਹੋਰ ਗੱਲ ਜ਼ਰੂਰ ਸੀ, ਜਿਸ ਵਿਚ ਉਸ ਨੇ ਪੂਰੀ ਮੁਹਾਰਤ ਹਾਸਲ ਕੀਤੀ ਹੋਈ ਸੀ। ਉਹ ਸੀ ਇਕ ਕੁਰਸੀਨੁਮਾ ਲੋਹੇ ਦੀ ਟਰਾਲੀ ਵਿਚ ਬੈਠ ਨਿਸ਼ਾਨ ਸਾਹਿਬ ਦੇ ਸਿਖ਼ਰ 'ਤੇ ਜਾ ਕੇ ਪੁਰਾਣਾ ਚੋਲ਼ਾ ਲਾਹੁਣਾ ਤੇ ਨਵਾਂ ਪਹਿਨਾਉਣਾ। ਪਹਿਲਾਂ ਇਹ ਕੰਮ ਅਕਾਲੀ ਮੋਦਨ ਸਿੰਘ ਕਰਿਆ ਕਰਦਾ ਸੀ। ਆਪਣੇ ਮੁੰਡੇ ਨਾਲ ਅਣਬਣ ਹੋਣ ਕਰਕੇ ਉਸਦੇ ਆਪਣੀ ਧੀ ਕੋਲ ਕੈਨੇਡਾ ਜਾਣ ਮਗਰੋਂ ਗੁਰਪੁਰਬ ਆਇਆ ਤਾਂ ਪਿੰਡ ਦਾ ਕੋਈ ਬੰਦਾ ਟਰਾਲੀ 'ਚ ਬਹਿ ਕੇ ਨਿਸ਼ਾਨ ਸਾਹਿਬ ਉੱਤੇ ਜਾਣ ਲਈ ਤਿਆਰ ਹੀ ਨਾ ਹੋਵੇ। ਕਰਤਾਰ ਚੰਦ ਨੇ ਇਹ ਕੰਮ ਕਰਨ ਲਈ ਆਪਣੇ-ਆਪ ਨੂੰ ਪੇਸ਼ ਕੀਤਾ ਤਾਂ ਕੁਝ ਬੰਦੇ ਇਤਰਾਜ਼ ਕਰਨੇ ਲੱਗੇ, ਅਖੇ ਮੋਨੇ ਬੰਦੇ ਨੂੰ ਇਹ ਕੰਮ ਕਿਵੇਂ ਸੌਂਪਿਆ ਜਾ ਸਕਦਾ ਸੀ। ਭਾਈ ਜੀ ਜਵਾਹਰ ਸਿੰਘ ਨੇ ਇਹ ਗੱਲ ਕਹਿ ਕੇ ਸਾਰਿਆਂ ਨੂੰ ਸ਼ਾਂਤ ਕਰ ਦਿੱਤਾ ਸੀ, "ਸਾਧ ਸੰਗਤ ਜੀ ਕਰਤਾਰ ਚੰਦ ਬਾਬੇ ਨਾਨਕ ਅਤੇ ਗੁਰਦੁਆਰੇ ਵਿਚ ਆਸਥਾ ਰੱਖਣ ਵਾਲਾ ਸਹਿਜਧਾਰੀ ਸਿੱਖ ਏ। ਕੋਈ ਫਰਕ ਨਹੀਂ ਪੈਂਦਾ। ਉਸ ਨੂੰ ਚੋਲ਼ਾ ਬਦਲਣ ਦਿਉ। ਜੇ ਕੋਈ ਹੋਰ ਸਿੰਘ ਤਿਆਰ ਏ ਭਾਈ ਤਾਂ ਉਹ ਬਦਲ ਦੇਵੇ।"

ਵਿਚੋਂ ਹੀ ਕਿਸੇ ਨੇ ਜੈਕਾਰਾ ਛੱਡ ਦਿੱਤਾ ਸੀ ਤੇ ਸੰਗਤ ਨੇ 'ਸਤਿ ਸ੍ਰੀ ਅਕਾਲ ਓ...' ਆਖ ਕੇ ਪ੍ਰਵਾਨਗੀ ਵੀ ਦੇ ਦਿੱਤੀ ਸੀ। ਕਰਤਾਰ ਚੰਦ ਰੱਬ ਦਾ ਨਾਂ ਲੈ ਕੇ ਟਰਾਲੀ ਵਿਚ ਬੈਠਿਆ ਸੀ। ਚਾਰ-ਪੰਜ ਬੰਦਿਆਂ ਨੇ ਨਿਸ਼ਾਨ ਸਾਹਿਬ ਦੇ ਸਿਖ਼ਰ ਲੱਗੀ ਫਿਰਕੀ ਵਿਚੋਂ ਲੰਘਾਏ ਤਾਰਾਂ ਦੇ ਰੱਸੇ ਨੂੰ ਖਿੱਚ ਕੇ ਉਸ ਨੂੰ ਅੱਧ-ਆਸਮਾਨ ਵਿਚ ਪੁਚਾ ਦਿੱਤਾ ਸੀ। ਹੌਲ ਜਿਹਾ ਤਾਂ ਉਸ ਦੇ ਵੀ ਪਿਆ ਸੀ, ਪਰ ਵਾਹਿਗੁਰੂ ਵੱਲ ਸੁਰਤਾ ਲਾਉਣ ਨਾਲ ਸਭ ਠੀਕ ਹੋ ਗਿਆ ਸੀ। ਇਹ ਕੰਮ ਕਰ ਕੇ ਜਿਹੜਾ ਨੁਕਤਾ ਕਰਤਾਰ ਚੰਦ ਦੀ ਸਮਝ ਵਿਚ ਆਇਆ ਸੀ, ਉਹ ਸੀ, ਧਰਤੀ ਵੱਲ ਕਦੀ ਨਾ ਦੇਖੋ ਤੇ ਕਲਪਨਾ ਕਰਦੇ ਰਹੋ ਕਿ ਤੁਸੀਂ ਲੋਹੇ ਦੀ ਟਰਾਲੀ ਵਿਚ ਨਹੀਂ ਸਗੋਂ ਸੱਚੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੋਦ ਵਿਚ ਬੈਠੇ ਹੋ। ਤੁਹਾਡਾ ਵਾਲ਼ ਵੀ ਵਿੰਗਾ ਨਹੀਂ ਹੋ ਸਕਦਾ। ਉਸ ਮਗਰੋਂ ਆਉਂਦੇ ਸਾਲਾਂ ਲਈ ਚੋਲ਼ਾ ਬਦਲਣ ਦਾ ਕੰਮ ਪੱਕੇ ਤੌਰ 'ਤੇ ਕਰਤਾਰ ਚੰਦ ਦੇ ਖਾਤੇ ਪੈ ਗਿਆ ਸੀ।

ਪਿੰਡ ਵਿਚ ਛਿਪਦੇ ਪਾਸੇ ਹਰੀਜਨਾਂ ਦਾ ਵੱਖਰਾ ਗੁਰਦੁਆਰਾ ਸੀ।। ਖਾਲਿਸਤਾਨੀ ਲਹਿਰ ਸਮੇਂ ਕੁਝ ਮੁੰਡੇ ਆ ਕੇ ਉਹ ਗੁਰਦੁਆਰਾ ਬੰਦ ਕਰਵਾ ਗਏ ਸਨ ਤੇ ਹੁਕਮ ਕਰ ਗਏ ਸਨ ਕਿ ਸਾਰੇ ਪਿੰਡ ਦਾ ਸਾਂਝਾ ਜੱਟਾਂ ਵਾਲਾ ਗੁਰਦੁਆਰਾ ਹੀ ਹੋਵੇਗਾ। ਲਹਿਰ ਠੰਡੀ ਹੋਣ ਮਗਰੋਂ ਇਹ ਗੁਰਦੁਆਰਾ ਮੁੜ ਖੁੱਲ੍ਹ ਗਿਆ ਸੀ, ਸਗੋਂ ਉਸ ਦਾ ਨਿਸ਼ਾਨ ਸਾਹਿਬ ਵੀ ਦੂਜੇ ਗੁਰਦੁਆਰੇ ਨਾਲੋਂ ਪੰਦਰਾਂ ਫੁੱਟ ਵੱਧ ਹੀ ਸੀ। ਉਸ ਦਾ ਚੋਲ਼ਾ ਹਰ ਸਾਲ ਰਵਿਦਾਸ ਭਗਤ ਦੇ ਜਨਮ ਦਿਹਾੜੇ ਉੱਤੇ ਬਦਲਿਆ ਜਾਂਦਾ ਸੀ। ਉਸ ਨੂੰ ਸਿਊਣ ਅਤੇ ਬਦਲਣ ਦਾ ਕੰਮ ਵੀ ਕਰਤਾਰ ਚੰਦ ਹੀ ਕਰਿਆ ਕਰਦਾ ਸੀ, ਪਰ ਇਸ ਸਾਲ ਰਵਿਦਾਸ ਭਗਤ ਦੇ ਜਨਮ ਦਿਨ ਤੋਂ ਦੋ ਕੁ ਹਫਤੇ ਪਹਿਲਾਂ ਨਵਾਂ ਹੀ ਪੰਗਾ ਪੈ ਗਿਆ। ਮਜ਼ਦੂਰ ਜਥੇਬੰਦੀਆਂ ਦੇ ਕੁਝ ਕਾਰਕੁਨ ਪਿੰਡ ਆਏ ਤੇ ਹਰੀਜਨ ਧਰਮਸ਼ਾਲਾ ਵਿਚ ਦਿਹਾੜੀਦਾਰ ਮਜ਼ਦੂਰਾਂ ਦਾ ਇਕੱਠ ਕੀਤਾ। ਮਜ਼ਦੂਰਾਂ ਦੇ ਹੱਕਾਂ ਲਈ ਭਾਸ਼ਣ ਹੋਏ। ਇਕ ਮਤਾ ਪਾਸ ਕੀਤਾ ਗਿਆ ਕਿ ਮਜ਼ਦੂਰ ਦੀ ਦਿਹਾੜੀ ਪੱਚੀ ਰੁਪਏ ਵਧਾਈ ਜਾਵੇ। ਦਿਹਾੜੀ ਨਾ ਵਧਾਉਣ ਦੀ ਸੂਰਤ ਵਿਚ ਬਾਈਕਾਟ ਕਰਨ ਦੀ ਧਮਕੀ ਵਾਲਾ ਇਹ ਮਤਾ ਪੰਚਣੀ ਸ਼ੀਲੋ ਦੇਵੀ ਅਤੇ ਪੰਚ ਗੁਰਦਾਸ ਰਾਮ ਰਾਹੀਂ ਸਰਪੰਚ ਨੂੰ ਭੇਜ ਦਿੱਤਾ ਗਿਆ। ਜ਼ਿਮੀਦਾਰ ਭੜਕ ਉੱਠੇ ਤੇ ਅਜਿਹਾ ਕਰਨ ਤੋਂ ਕੋਰਾ ਜਵਾਬ ਦੇ ਦਿੱਤਾ। ਹਰੀਜਨਾਂ ਦੇ ਕਈ ਮੁੰਡੇ-ਕੁੜੀਆਂ ਚੰਗੀ ਪੜ੍ਹਾਈ ਕਰਕੇ ਅਤੇ ਰਿਜ਼ਰਵੇਸ਼ਨ ਦਾ ਲਾਭ ਲੈ ਕੇ ਚੰਗੀਆਂ ਨੌਕਰੀਆਂ ਲੈ ਗਏ ਸਨ। ਦੋ-ਤਿੰਨ ਘਰਾਂ ਦੇ ਸ਼ਹਿਰ ਵਿਚ ਜੁੱਤੀਆਂ ਅਤੇ ਕੱਪੜੇ ਦੇ ਸ਼ੋਅ ਰੂਮ ਵੀ ਸਨ। ਉਹ ਸਾਰੇ ਮਜ਼ਦੂਰਾਂ ਦੀ ਪਿੱਠ 'ਤੇ ਆ ਗਏ ਤੇ ਬਾਈਕਾਟ ਸ਼ੁਰੂ ਹੋ ਗਿਆ। ਜੱਟਾਂ ਨੇ ਹਰੀਜਨਾਂ ਨੂੰ ਖੇਤਾਂ ਵਿਚ ਵੜਨ ਤੋਂ ਰੋਕ ਦਿੱਤਾ।

ਰਵਿਦਾਸ ਭਗਤ ਦੇ ਜਨਮ ਦਿਨ ਤੋਂ ਹਫਤਾ ਕੁ ਪਹਿਲਾਂ ਪਿੰਡ ਦੇ ਕੁਝ ਮੋਹਰੀ ਜ਼ਿਮੀਂਦਾਰ



ਅਤੇ ਗੁਰਦੁਆਰਾ ਕਮੇਟੀ ਦੇ ਮੈਂਬਰ ਕਰਤਾਰ ਚੰਦ ਕੋਲ ਆਏ ਤੇ ਹਰੀਜਨਾਂ ਦੇ ਨਿਸ਼ਾਨ ਸਾਹਿਬ ਦਾ ਚੋਲ਼ਾ ਸਿਊਣ ਜਾਂ ਬਦਲਣ ਤੋਂ ਇਨਕਾਰ ਕਰਨ ਲਈ ਉਸ ਉੱਤੇ ਜ਼ੋਰ ਪਾਉਣ ਲੱਗੇ। ਕਰਤਾਰ ਚੰਦ ਨੇ ਦੋ-ਟੁੱਕ ਫੈਸਲਾ ਸੁਣਾ ਦਿੱਤਾ, "ਮੈਂ ਤਾਂ ਸਾਂਝਾ ਬੰਦਾ ਹਾਂ ਭਾਈ। ਮੈਂ ਅਜਿਹਾ ਨਹੀਂ ਕਰ ਸਕਦਾ। ਮੇਰੇ ਲਈ ਸਭ ਬਰਾਬਰ ਨੇ। ਮੈਨੂੰ ਤਾਂ ਰਵਿਦਾਸ ਭਗਤ ਵਿਚੋਂ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਹੁੰਦੇ ਨੇ।"

ਉਸ ਦੀ ਇਹ ਗੱਲ ਸੁਣ ਕੇ ਕਈ ਤਾਂ ਵਿਸ ਘੋਲ ਕੇ ਰਹਿ ਗਏ ਸਨ। ਕਰਤਾਰ ਚੰਦ ਨੇ ਹਰੀਜਨਾਂ ਦੇ ਨਿਸ਼ਾਨ ਸਾਹਿਬ ਦਾ ਚੋਲ਼ਾ ਸਿਉਂਤਾ ਵੀ ਤੇ ਬਦਲਿਆ ਵੀ। ਦੋਨਾਂ ਧੜਿਆਂ ਵਿਚ ਖਹਿਬਾਜ਼ੀ ਪੂਰੀ ਚੱਲ ਰਹੀ ਸੀ। ਰਵਿਦਾਸ ਭਗਤ ਦਾ ਗੁਰਪੁਰਬ ਮਨਾਇਆ ਤਾਂ ਉਹਨਾਂ ਨੇ 'ਅਨੁਸੂਚਤ ਤੇ ਪਛੜੀਆਂ ਜਾਤਾਂ ਭਲਾਈ ਮੰਤਰੀ' ਇਸ ਮੌਕੇ 'ਤੇ ਸੱਦ ਲਿਆ। ਉਸੇ ਦੇ ਹੱਥੋਂ ਕਰਤਾਰ ਚੰਦ ਨੂੰ ਵੀ ਸਿਰੋਪਾ ਅਤੇ ਸਿਰੀ ਸਾਹਿਬ ਦੇ ਕੇ ਸਨਮਾਨਤ ਕਰਵਾ ਦਿੱਤਾ। ਮੰਤਰੀ ਵੀ ਦੱਬਵੀਂ ਸੁਰ ਵਿਚ ਦਿਹਾੜੀ ਵਧਾਉਣ ਦੇ ਹੱਕ ਵਿਚ ਬੋਲਿਆ ਤਾਂ ਬਲਦੀ ਉੱਤੇ ਜਿਵੇਂ ਤੇਲ ਪੈ ਗਿਆ। ਕਈ ਜ਼ਿਮੀਂਦਾਰ ਕਰਤਾਰ ਚੰਦ ਨੂੰ ਵੀ ਫਿਟ ਲਾਹਣਤਾਂ ਪਾਉਣ ਲੱਗੇ। ਉਸ ਦਾ ਸਮਾਜਕ ਬਾਈਕਾਟ ਕਰਨ ਲਈ ਮੀਟਿੰਗਾਂ ਵੀ ਹੋਈਆਂ, ਪਰ ਗੱਲ ਸਿਰੇ ਨਾ ਚੜ੍ਹ ਸਕੀ। ਅਖ਼ਬਾਰਾਂ ਵਿਚ ਖ਼ਬਰਾਂ ਆਉਣ ਲੱਗੀਆਂ ਸਨ। ਮੁੱਖ ਮੰਤਰੀ ਨੇ ਚੋਖੀ ਗਰਾਂਟ ਦੇ ਕੇ ਮੁੜ ਉਸੇ ਮੰਤਰੀ ਨੂੰ ਬਾਈਕਾਟ ਖਤਮ ਕਰਾਉਣ ਲਈ ਪਿੰਡ ਭੇਜਿਆ। ਜ਼ਿਮੀਂਦਾਰਾਂ ਦੇ ਘਰਾਂ ਤੇ ਖੇਤਾਂ ਦੇ ਕੰਮ ਬੁਰੀ ਤਰ੍ਹਾਂ ਰੁਕ ਗਏ ਸਨ। ਜਿਹੜੇ ਕਹਿੰਦੇ ਸਨ ਹਰੀਜਨਾਂ ਦੀ ਧੁੱਕੀ ਕੱਢ ਦਿਆਂਗੇ, ਉਹ ਹੁਣ ਸਮਝੌਤੇ ਵੱਲ ਨੂੰ ਤੁਰ ਪਏ। ਪੰਦਰਾਂ ਰੁਪਏ ਦਿਹਾੜੀ ਵਧਾਉਣ ਦੇ ਸਮਝੌਤੇ ਉੱਤੇ ਸਹੀ ਪੈ ਗਈ। ਹਰਜੀਨ ਮਰਦ-ਔਰਤਾਂ ਮੁੜ ਜੱਟਾਂ ਦੇ ਘਰੀਂ ਖੇਤਾਂ ਵਿਚ ਕੰਮ 'ਤੇ ਜਾਣ ਲੱਗ ਪਏ। ਦਸ ਮਹੀਨੇ ਦੇ ਲੰਬੇ ਸਮੇਂ ਵਿਚ ਕਰਤਾਰ ਚੰਦ ਵਾਲੀ ਗੱਲ ਵੀ ਲੋਕਾਂ ਨੂੰ ਭੁੱਲ-ਭੁਲਾ ਗਈ।

ਤੇ ਹੁਣ ਜੱਟਾਂ ਦੇ ਗੁਰਦੁਆਰੇ ਦੇ ਨਿਸ਼ਾਨ ਸਾਹਿਬ ਦਾ ਚੋਲ਼ਾ ਅੱਜ ਹੀ ਸਿਊਣ ਲਈ ਕਰਤਾਰ ਚੰਦ ਨੇ ਮਨ ਬਣਾ ਲਿਆ ਸੀ। ਇਕ ਦੋ ਗਾਹਕਾਂ ਦੇ ਜ਼ਰੂਰੀ ਦੇਣ ਵਾਲੇ ਕੱਪੜੇ ਪਏ ਸਨ। ਦੋ-ਤਿੰਨ ਘੰਟੇ ਲਾ ਕੇ ਉਸ ਨੇ ਉਹ ਸਾਰਾ ਕੰਮ ਮੁਕਾ ਦਿੱਤਾ। ਸੁਭੱਦਰਾ ਨੇ ਦੂਜੀ ਵਾਰ ਦੁਕਾਨ ਵਿਚ ਝਾੜੂ-ਪੋਚਾ ਮਾਰਿਆ। ਲੱਕੜ ਦੇ ਫੱਟੇ ਅਤੇ ਮਸ਼ੀਨ ਉੱਤੇ ਗਿੱਲਾ ਕੱਪੜਾ ਫੇਰਿਆ। ਕਰਤਾਰ ਚੰਦ ਨੇ ਮਸ਼ੀਨ ਦੀ ਸੂਈ ਬਦਲ ਕੇ ਕੇਸਰੀ ਰੰਗ ਦੀ ਰੀਲ੍ਹ ਦਾ ਧਾਗਾ ਪਾਇਆ। ਫਿਰ ਧੂਫ ਲਾ ਕੇ ਬਾਥਰੂਮ ਵਿਚ ਜਾ ਵੜਿਆ। ਤਿਆਰ ਹੋ ਕੇ ਮਸ਼ੀਨ ਮੂਹਰੇ ਜਾ ਬੈਠਿਆ। ਨਿਸ਼ਾਨ ਸਾਹਿਬ ਦੀ ਉਚਾਈ ਮੁਤਾਬਕ ਹੀ ਉਸ ਨੇ ਪ੍ਰਧਾਨ ਤੋਂ ਕੱਪੜਾ ਮੰਗਵਾਇਆ ਸੀ। ਉਸ ਨੇ ਗਠੜੀ ਖੋਹਲ ਕੇ ਕੱਪੜਾ ਮਿਣਿਆ ਤਾਂ ਮੀਟਰ ਕੁ ਵੱਧ ਹੀ ਸੀ। ਸ਼ਾਇਦ ਗੁਰਦੁਆਰੇ ਦਾ ਕੱਪੜਾ ਹੋਣ ਕਰ ਕੇ ਦੁਕਾਨਦਾਰ ਨੇ ਅਜਿਹਾ ਕਰ ਦਿੱਤਾ ਹੋਵੇਗਾ। ਜਿੰਨੀ ਦੇਰ ਉਸ ਨੇ ਕੱਪੜਾ ਕੱਟਿਆ ਤੇ ਸਿਲਾਈ ਕੀਤੀ, ਉਹ 'ਵਾਹਿਗੁਰੂ' ਦਾ ਜਾਪ ਵੀ ਕਰਦਾ ਰਿਹਾ। ਵੱਧ ਕੱਪੜੇ ਮੁਤਾਬਕ ਉਸ ਨੇ ਖੰਡੇ ਵਾਲਾ ਕੱਪੜਾ ਵੱਡਾ ਕਰ ਦਿੱਤਾ ਤਾਂ ਕਿ ਝੂਲਦਾ ਨਿਸ਼ਾਨ ਸਾਹਿਬ ਦੂਰੋਂ ਹੀ ਨਜ਼ਰ ਆਵੇ। ਡੇਢ ਕੁ ਘੰਟੇ ਵਿਚ ਸਾਰਾ ਕੰਮ ਮੁਕਾ ਕੇ ਉਸ ਨੇ ਚੋਲ਼ੇ ਦੀ ਤਹਿ ਲਾਈ ਤੇ ਮੁੜ ਗਠੜੀ ਵਿਚ ਬੰਨ੍ਹ ਸੁਭੱਦਰਾ ਨੂੰ ਕਿਹਾ, "ਰਾਣੀ, ਮੈਂ ਚੋਲ਼ਾ ਗੁਰਦੁਆਰੇ ਦੇ ਆਵਾਂ। ਐਵੇਂ ਘਰ ਰੱਖਿਆਂ ਕੋਈ ਬੇਅਦਬੀ ਵਾਲੀ ਗੱਲ ਨਾ ਹੋ ਜਾਵੇ।"

"ਇਕ ਮਿੰਟ ਰੁਕਿਓ।" ਸੁਭੱਦਰਾ ਕਹਿ ਕੇ ਅੰਦਰ ਜਾ ਵੜੀ। ਉਹ ਛੇਤੀ ਹੀ ਵਾਪਸ ਆ ਗਈ ਤੇ ਉਸ ਨੂੰ ਇਕ ਸੌ ਰੁਪਏ ਫੜਾਉਂਦੀ ਬੋਲੀ, "ਇਹ ਗੋਲਕ ਵਿਚ ਪਾ ਦੇਣੇ। ਅਰਦਾਸ ਕਰਿਉ ਕਿ ਇਸ ਵਾਰੀ ਰੱਬ ਸਾਨੂੰ ਧੀ ਦੇਵੇ।"

"ਕਿਉਂ ਮੁੰਡਿਆਂ ਦੀ ਜੋੜੀ ਨੀ ਬਣਾਉਣਾ ਚਾਹੁੰਦੀ?" ਉਹ ਹੱਸਿਆ।

"ਜੋੜੀ ਦੋ ਮੁੰਡਿਆਂ ਨਾਲ ਨਹੀਂ। ਪੁੱਤ ਤੇ ਧੀ ਨਾਲ ਬਣਦੀ ਏ। ਭੈਣ-ਭਰਾ ਦੀ ਜੋੜੀ ਹੀ ਅਸਲ ਜੋੜੀ ਹੁੰਦੀ ਏ।" ਉਹ ਵੀ ਹੱਸਦੀ ਬੋਲੀ।

ਦਿਨ ਛਿਪ ਗਿਆ ਸੀ। ਗੁਰਦੁਆਰੇ ਜਾ ਕੇ ਉਸ ਨੇ ਗੁਰੂ ਗ੍ਰੰਥ ਸਾਹਿਬ ਅੱਗੇ ਗਠੜੀ ਰੱਖੀ ਤੇ ਪੈਸੇ ਗੋਲਕ ਵਿਚ ਪਾ ਕੇ ਮੱਥਾ ਟੇਕਿਆ। ਫਿਰ ਅੱਖਾਂ ਮੁੰਦ ਕੇ, ਹੱਥ ਜੋੜ ਕੇ ਖੜ੍ਹ ਗਿਆ। ਮਨ

ਇਕਾਗਰ ਕਰ ਕੇ ਉਹ ਅਰਦਾਸ ਕਰ ਦਿੱਤੀ ਜਿਹੜੀ ਸੁਭੱਦਰਾ ਨੇ ਕਰਨ ਲਈ ਕਿਹਾ ਸੀ। ਧੀ ਹੋਣ ਦੀ ਇੱਛਾ ਕਰਦਿਆਂ ਉਸ ਦੀਆਂ ਅੱਖਾਂ 'ਚੋਂ ਹੰਝੂ ਸਿੰਮ ਆਏ। ਇਕੱਲੀ ਸੁਭੱਦਰਾ ਹੀ ਨਹੀਂ ਉਹ ਵੀ ਧੁਰ ਅੰਦਰੋਂ ਇਹੀ ਚਾਹੁੰਦਾ ਸੀ।

ਉਹ ਬਾਹਰ ਨਿਕਲਿਆ ਤਾਂ ਲੰਗਰ ਹਾਲ ਦੇ ਗੇਟ ਲਾਗੇ ਚਾਰ-ਪੰਜ ਜਣੇ ਖੜ੍ਹੇ ਗੱਲਾਂ ਕਰ ਰਹੇ ਸਨ। ਗੇਟ ਉੱਤੇ ਜਗਦੇ ਲਾਟੂ ਦੀ ਰੋਸ਼ਨੀ ਵਿਚ ਚਮਕਦੇ ਪ੍ਰਧਾਨ ਦੇ ਚਿੱਟੇ ਦਾਹੜੇ ਵਾਲੇ ਚਿਹਰੇ ਨੂੰ ਪਛਾਣ ਕੇ ਉਹ ਵੀ ਉਹਨਾਂ ਕੋਲ ਚਲਾ ਗਿਆ। ਬਾਬੂ ਸਿੰਘ ਨੇ ਉਸ ਵੱਲ ਦੇਖ ਕੇ ਤਿਊੜੀ ਪਾਈ ਤੇ ਗਰਦਨ ਘੁਮਾ ਕੇ ਉਥੋਂ ਖਿਸਕਣ ਲੱਗਾ। ਉਸ ਸਮੇਤ ਕੁਝ ਬੰਦੇ ਸਨ, ਜਿਹੜੇ ਅਜੇ ਤੀਕ ਉਸ ਨਾਲ ਵਿੱਟਰੇ ਹੋਏ ਸਨ, ਤੇ ਉਸ ਕੋਲੋਂ ਕੱਪੜੇ ਸਿਊਣੇ ਬੰਦ ਕਰ ਦਿੱਤੇ ਸਨ। ਉਸ ਨਾਲ ਸੁਲ੍ਹਾ ਕਰਨ ਦੇ ਖਿਆਲ ਨਾਲ ਕਰਤਾਰ ਚੰਦ ਨੇ ਹੱਥ ਜੋੜ ਕੇ ਕਿਹਾ, "ਸਰਦਾਰ ਬਾਬੂ ਸਿੰਘ ਜੀ, ਸਤਿ ਸ੍ਰੀ ਅਕਾਲ।"

ਪਰ ਉਸ ਨੇ ਕੋਈ ਉੱਤਰ ਨਾ ਦਿੱਤਾ ਤੇ ਘਰ ਵੱਲ ਚੱਲ ਪਿਆ।

"ਆ ਬਈ ਮਾਸਟਰ ਕਿਵੇਂ ਆ ਤੇਰੀ ਕਾਟੋ?" ਪ੍ਰਧਾਨ ਨੇ ਪੁੱਛਿਆ।

"ਜੀ ਕਾਟੋ ਫੁੱਲਾਂ 'ਤੇ ਆ...ਮਿਹਰਾਂ ਨੇ ਤੁਹਾਡੀਆਂ।"

"ਮਿਹਰਾਂ ਭਾਈ ਸਤਿਗੁਰੂ ਸੱਚੇ ਪਾਤਸ਼ਾਹ ਦੀਆਂ...ਕਿਵੇਂ ਆਉਣਾ ਹੋਇਆ?"

"ਜੀ ਨਿਸ਼ਾਨ ਸਾਹਿਬ ਦਾ ਚੋਲ਼ਾ ਦੇਣ ਆਇਆ ਸੀ।"

"ਸਿਊਂ ਵੀ ਲਿਆਇਆ? ਬਈ ਅਸ਼ਕੇ ਤੇਰੇ...ਵਾਹ ਬਈ ਵਾਹ...ਕੋਈ ਰੀਸ ਨੀ ਤੇਰੀ।" ਪ੍ਰਧਾਨ ਨੇ ਅੰਗੂਠੇ ਅਤੇ ਪਹਿਲੀ ਉਂਗਲ ਨਾਲ ਮੁੱਛਾਂ ਬੁੱਲ੍ਹਾਂ ਤੋਂ ਹਟਾਉਂਦਿਆਂ ਕਿਹਾ।

ਬਾਕੀ ਵੀ ਕਰਤਾਰ ਚੰਦ ਦੀਆਂ ਸਿਫਤਾਂ ਕਰਨ ਲੱਗੇ। ਅੰਗਰੇਜ਼ ਬੋਲਿਆ, "ਮੈਂ ਅੱਜ ਤਕ ਕੋਈ ਦਰਜ਼ੀ ਨੀ ਦੇਖਿਆ, ਜਿਹੜਾ ਗਾਹਕ ਦੇ ਤਿੰਨ-ਚਾਰ ਗੇੜੇ ਨਾ ਲੁਆਏ। ਬਾਈ ਕਰਤਾਰ ਵਿਚ ਇਹ ਸਿਫਤ ਏ ਬਈ ਜੋ ਸਮਾਂ ਦੇ ਦਿੱਤਾ, ਕੰਮ ਟਿਚਨ ਮਿਲੂ।"

ਅਮਰੀਕ ਕਹਿਣ ਲੱਗਾ, "ਕਈ ਦਰਜ਼ੀ ਤਾਂ ਗਾਹਕ ਨੂੰ ਆਉਂਦਾ ਦੇਖ ਉਹਦਾ ਲੀੜਾ ਚੁੱਕ ਮਸ਼ੀਨ ਦੇ ਪੈਰ ਹੇਠ ਫਸਾ ਦੇਣਗੇ, ਅਖੇ ਆਹ ਤੇਰੇ ਵਾਲਾ ਹੀ ਸਿਊਣ ਲੱਗਾ ਸੀ।"

ਫਿਰ ਰੇਹੜੇ ਵਾਲਾ ਤੋਖ਼ੀ ਬੋਲਿਆ, "ਚਲੋ ਕੰਮ ਤਾਂ ਜੋ ਹੈ ਸੋ ਹੈ। ਮਾਸਟਰ ਸਾਂਝੇ ਕੰਮ ਲਈ ਵੀ ਕਦੀ ਪਿੱਛੇ ਨੀ ਹਟਿਆ। ਅੱਡੇ ਦਾ ਵਿਸ਼ਰਾਮ ਘਰ ਬਾਬੂ ਜੀ ਦੀ ਯਾਦ ਵਿਚ ਬਣਾ ਦਿੱਤਾ। ਮੜ੍ਹੀਆਂ ਦੇ ਸ਼ੈੱਡਾਂ ਲਈ ਵੀ ਇਹਨੇ ਖਾਸੀ ਮਾਇਆ ਦਿੱਤੀ ਸੀ। ਭਾਈ ਦਾਨ-ਪੁੰਨ ਕੱਢਿਆਂ ਹੀ ਮਨੁੱਖਾ ਜਨਮ ਲੇਖੇ ਲਗਦਾ ਏ।"

ਉਹਨਾਂ ਵਿਚ ਦੁਲਚੀ ਹੀ ਬਿਨਾਂ ਬੋਲਣੋਂ ਰਹਿ ਗਿਆ ਸੀ। ਉਸ ਨੇ ਆਲੇ-ਦੁਆਲੇ ਦੇਖਿਆ ਤੇ ਕਹਿਣ ਲੱਗਾ, "ਪ੍ਰਧਾਨ ਜੀ ਗੁਰਦੁਆਰਾ ਕਮੇਟੀ ਨੂੰ ਇਹਨਾਂ ਦਾ ਸਨਮਾਨ ਕਰਨਾ ਚਾਹੀਦਾ ਏ।"

ਉਸ ਦੀ ਗੱਲ ਸੁਣ ਕੇ ਪ੍ਰਧਾਨ ਮੁਸਕਰਾਇਆ, ਪਰ ਬੋਲਿਆ ਕੁਝ ਨਾ। ਘਰ ਜਾ ਕੇ ਉਸ ਨੇ ਇਹ ਗੱਲ ਸੁਭੱਦਰਾ ਨੂੰ ਦੱਸੀ ਤਾਂ ਉਹ ਹੱਸਣ ਤੋਂ ਹੀ ਨਾ ਹਟੇ। ਫਿਰ ਬੋਲੀ, "ਅਜੇ ਪਹਿਲਾ ਸਨਮਾਨ ਹੀ ਨੀ ਪਚਿਆ। ਟੁੱਟ ਪੈਣਾ ਦੁਲਚੀ ਨੀ ਬਾਜ਼ ਆਉਂਦਾ ਟਿੱਚਰਾਂ ਤੋਂ। ਲਾ ਕੇ ਗੱਲ ਕਰਦਾ ਹੋਊ। ਅਸੀਂ ਸਨਮਾਨਾਂ ਤੋਂ ਪਤਾ ਨੀ ਕਿਹੜੀ ਕੜ੍ਹੀ ਲੈਣੀ ਏ। ਗੁਰੂ ਘਰ ਦੀ ਸੇਵਾ ਤੋਂ ਬਿਨਾਂ ਰੱਬ ਹੋਰ ਕੋਈ ਸਨਮਾਨ ਕਰਵਾਵੇ ਵੀ ਨਾ।"

ਸੁਭੱਦਰਾ ਦਾ ਇਹ ਰੁਟੀਨ ਸੀ ਕਿ ਜਦੋਂ ਰੋਜ਼ ਸਵੇਰੇ ਕਰਤਾਰ ਚੰਦ ਸੈਰ ਲਈ ਨਹਿਰ ਵੱਲ ਨਿਕਲਦਾ ਉਹ ਦੁਕਾਨ ਅੰਦਰ ਝਾੜੂ-ਪੋਚਾ ਮਾਰ ਕੇ ਅਗਰਬੱਤੀ ਲਾ ਦਿੰਦੀ ਤੇ ਇੰਟਰਨੈੱਟ ਖੋਲ੍ਹ ਕੇ ਪਾਠ ਲਾ ਦਿੰਦੀ। ਕਰਤਾਰ ਚੰਦ ਵਾਪਸ ਆਉਂਦਾ ਤਾਂ ਕਈ ਵਾਰੀ ਤਾਂ ਉਹ ਅੱਖਾਂ ਮੁੰਦੀ ਬੈਠੀ ਹੁੰਦੀ। ਉਹ ਹੱਸ ਕੇ ਆਖਦਾ, "ਉੱਠੋ ਭਗਤਣੀ ਜੀ, ਅੱਜ ਸਕੂਲ ਜਾਣ ਦੀ ਸਲਾਹ ਨਹੀਂ?"

ਨਿਸ਼ਾਨ ਸਾਹਿਬ ਦਾ ਚੋਲ਼ਾ ਸਿਊਣ ਤੋਂ ਅਗਲੀ ਸਵੇਰ ਉਹ ਸੈਰ ਤੋਂ ਵਾਪਸ ਆ ਕੇ ਚੁੱਲ੍ਹੇ ਮੂਹਰੇ ਬੈਠਾ ਚਾਹ ਪੀ ਰਿਹਾ ਸੀ ਕਿ ਬਾਹਰਲਾ ਗੇਟ ਖੜਕਿਆ ਤੇ ਆਵਾਜ਼ ਆਈ, "ਚਾਚਾ ਸਿਆਂ ਘਰੇ ਹੋ?"



ਉਸ ਨੇ ਉੱਠ ਕੇ ਗੇਟ ਖੋਲ੍ਹਿਆ। ਅਕਾਲੀਆਂ ਦੇ ਕੜਾਕਾ ਸਿਉਂ ਦਾ ਪੋਤਾ ਚੰਦੂ ਖੜ੍ਹਾ ਸੀ।

"ਉਇ ਆ ਬਈ ਚੰਦੂਆ, ਕਿਧਰੋਂ ਚੜ੍ਹਿਆ?" ਉਸ ਨੇ ਹੱਸ ਕੇ ਬੋਲਿਆ।

"ਝਿੜੀ 'ਚੋਂ ਚਾਚਾ...ਸੱਦਿਆਂ ਏ ਤੈਨੂੰ ਪ੍ਰਧਾਨ ਨੇ ਗੁਰਦੁਆਰੇ। ਕਹਿੰਦਾ ਫਟਾਫਟ ਪਹੁੰਚ ਜੇ।"

"ਹੋਰ ਕੌਣ ਏ ਉਥੇ?"

"ਕਈ ਜਣੇ ਨੇ ਜਾਭਾਂ ਦਾ ਭੇੜ ਕਰਨ ਲੱਗੇ ਹੋਏ।"

"ਚੱਲ ਤੂੰ, ਮੈਂ ਹੁਣੇ ਆਉਂਦਾ ਏਂ।" ਉਸ ਨੇ ਚੰਦੂ ਨੂੰ ਤੋਰ ਕੇ ਸੁਭੱਦਰਾ ਨੂੰ ਕਮੀਜ਼-ਪਜਾਮਾ ਲਿਆਉਣ ਲਈ ਕਿਹਾ। ਗੁਰਦੁਆਰੇ ਜਾਣਾ ਸੀ, ਟੋਪੀ ਲਾਹ ਕੇ ਸਿਰ ਉੱਤੇ ਸਾਫਾ ਵੀ ਲਪੇਟ ਲਿਆ।

"ਸਾਝਰੇ ਹੀ ਕੀ ਲੋੜ ਪੈ ਗਈ?" ਸੁਭੱਦਰਾ ਬੋਲੀ।

"ਆਪਣੀ ਵੀ ਹੁਣ ਪੂਰੀ ਪੁੱਛ-ਪ੍ਰਤੀਤ ਏ ਪਿੰਡ 'ਚ। ਗੁਰਪੁਰਬ ਬਾਰੇ ਕੋਈ ਸਲਾਹ-ਮਸ਼ਵਰਾ ਕਰਨਾ ਹੋਊ।" ਉਹ ਬੋਲਿਆ।

ਉਹ ਗੁਰਦੁਆਰੇ ਪੁੱਜਾ ਤਾਂ ਜੋੜਾ ਘਰ ਦੇ ਬਾਹਰ ਦਸ ਬਾਰਾਂ ਜਣੇ ਖੜ੍ਹੇ ਬਹਿਸ ਕਰ ਰਹੇ ਸਨ। ਉਹਨਾਂ ਵਿਚ ਪ੍ਰਧਾਨ ਨਾਹਰ ਸਿੰਘ ਤੋਂ ਇਲਾਵਾ ਬਾਬੂ ਸਿੰਘ, ਜੋਧਾ ਪੰਚ, ਵਲਾਇਤੀਆ ਹਰੀ ਸਿੰਘ, ਜੰਗੀਰ ਪੰਚ ਤੇ ਕੁਝ ਹੋਰ ਬੰਦੇ ਸਨ। ਅਖਾੜਾ ਕਾਫੀ ਭਖਿਆ ਲਗਦਾ ਸੀ। ਕਰਤਾਰ ਚੰਦ ਪੁੱਜਾ ਤਾਂ ਸਾਰੇ ਚੁੱਪ ਕਰ ਗਏ ਤੇ ਸਭ ਦੀ ਨਿਗਾਹ ਉਸ ਉੱਤੇ ਆ ਜੰਮੀ। ਉਸ ਨੇ ਹੱਥ ਜੋੜ ਕੇ ਫਤਿਹ ਬੁਲਾਈ, ਪਰ ਕੋਈ ਉੱਤਰ ਹੀ ਨਾ ਮਿਲਿਆ।

"ਇਹਨਾਂ ਨੂੰ ਕੀ ਸੱਪ ਸੁੰਘ ਗਿਆ!" ਉਸ ਨੇ ਸੋਚਿਆ।

"ਆ ਬਈ ਮਾਸਟਰ।" ਪ੍ਰਧਾਨ ਵੀ ਜਿਵੇਂ ਖੂਹ 'ਚੋਂ ਬੋਲਿਆ।

"ਸੁੱਖ ਏ?" ਕਰਤਾਰ ਚੰਦ ਨੇ ਹੱਸ ਕੇ ਪੁੱਛਿਆ।

"ਸੁੱਖ ਕਾਹਦੀ ਮਾਸਟਰਾ...ਤੂੰ ਤਾਂ ਬੜਾ ਲੋਹੜਾ ਮਾਰਿਆ।"

"ਮੈਂ? ਗੱਲ ਕੀ ਹੋਈ?" ਉਸ ਨੇ ਹੈਰਾਨ ਹੋ ਕੇ ਪੁੱਛਿਆ।

ਨਿਸ਼ਾਨ ਸਾਹਿਬ ਦੇ ਕੱਪੜੇ 'ਚੋਂ ਬਚੀਆਂ ਕੇਸਰੀ ਤੇ ਨੀਲੀਆਂ ਕਾਤਰਾਂ ਆਪਣੀ ਖੇਸੀ ਹੇਠੋਂ ਕੱਢ ਕਰਤਾਰ ਚੰਦ ਦੇ ਮੂੰਹ ਲਾਗੇ ਨੂੰ ਲਹਿਰਾਉਂਦਾ, ਗੁੱਸੇ ਵਿਚ ਉੱਬਲਦਾ ਬਾਬੂ ਸਿੰਘ ਚੀਕਿਆ, "ਤੇਰੀ ਹੋਸ਼ ਟਿਕਾਣੇ ਆ ਛੀਂਬਿਆ? ਮੇਰਾ ਜੀਅ ਕਰਦਾ ਏ ਤੇਰੇ ਗੋਲ਼ੀ ਮਾਰ ਦਿਆਂ-ਆਹ ਕੀ ਆ?"

ਕਰਤਾਰ ਚੰਦ ਡੌਰ-ਭੌਰ। ਉਸ ਨੇ ਪਹਿਲਾਂ ਲੀਰਾਂ ਵੱਲ ਘੂਰਿਆ ਫਿਰ ਸਾਰਿਆਂ ਦੇ ਚਿਹਰਿਆਂ ਵੱਲ ਨਜ਼ਰ ਘੁਮਾਈ। ਕਈਆਂ ਦੇ ਤੇਵਰ ਚੜ੍ਹੇ ਹੋਏ ਸਨ। ਉਸ ਦਾ ਜਿਵੇਂ ਸਾਹ ਹੀ ਸੂਤਿਆ ਗਿਆ।

"ਲੱਤਾਂ ਦੇ ਭੂਤ ਗੱਲਾਂ-ਬਾਤਾਂ ਨਾਲ ਨੀ ਮੰਨਦੇ ਹੁੰਦੇ ਪ੍ਰਧਾਨ ਜੀ। ਇਸ ਬੰਦੇ ਦਾ ਇਲਾਜ ਕਰੋ।" ਉਸ ਦਾ ਗੁਆਂਢੀ ਜੰਗੀਰ ਪੰਚ ਆਪਣਾ ਸ਼ਰੀਰ ਕਮਾਨ ਵਾਂਗ ਮੋੜ ਕੇ ਉਂਗਲੀ ਹਿਲਾਉਂਦਾ ਬੋਲਿਆ।

ਗੱਲ ਸਾਫ਼ ਹੋ ਗਈ। ਹਰੀਜਨਾਂ ਦੇ ਨਿਸ਼ਾਨ ਸਾਹਿਬ ਦਾ ਕੱਪੜਾ ਸਿਊਣ ਤੋਂ ਮਨ੍ਹਾਂ ਕਰਨ ਲਈ ਉਸ ਕੋਲ ਇਹੀ ਬੰਦੇ ਤਾਂ ਆਏ ਸਨ। ਇਹਨਾਂ ਨੇ ਮੁੜ ਉਸਦੀ ਹੱਟੀ 'ਚ ਵੀ ਪੈਰ ਨਹੀਂ ਸੀ ਪਾਇਆ।

"ਜਿਹੜਾ ਚੋਲ਼ੇ 'ਚੋਂ ਕੱਪੜਾ ਬਚਿਆ ਸੀ, ਉਹ ਤੂੰ ਕਿੱਥੇ ਸੁੱਟ ਕੇ ਆਇਆ ਏਂ।" ਹੁਣ ਜੋਧ ਸਿੰਘ ਬੋਲਿਆ।

"ਕੱਪੜਾ-ਕੁੱਪੜਾ ਕੋਈ ਨੀ ਬਚਿਆ। ਲੀਰਾਂ ਬਚੀਆਂ ਸੀ, ਉਹ ਸੁਭੱਦਰਾ ਨੇ ਸਫਾਈ ਕਰ ਦਿੱਤੀ ਹੋਊ। ਆਖਿਰ ਹੋਇਆ ਕੀ ਏ?"

"ਇਹ ਪੁੱਛ ਹੋਇਆ ਕੀ ਨਹੀਂ। ਇਸ ਤੋਂ ਵੱਡੀ ਹੋਰ ਬੇਅਦਬੀ ਕਿਹੜੀ ਹੋਊ? ਚੋਲ਼ੇ ਨਾਲ ਦਾ ਕੱਪੜਾ ਰੂੜੀਆਂ 'ਚ ਸੁੱਟ ਆਇਆ। ਇਹਨੂੰ ਕਿਸੇ ਰੱਬ ਦਾ ਡਰ ਭੈਅ ਹੈਗਾ ਏ ਪ੍ਰਧਾਨ ਜੀ?" ਜੰਗੀਰ ਪੰਚ ਖੁੱਦੋ ਵਾਂਗ ਉਭੜਨ ਲੱਗਾ।

"ਸਰਦਾਰ ਸਾਹਿਬ ਜ਼ਰਾ ਬੰਦਿਆਂ ਦੀ ਤਰ੍ਹਾਂ ਗੱਲ ਕਰੋ ਮੇਰੇ ਨਾਲ। ਜਿਵੇਂ ਮੈਂ ਕਰ ਰਿਹਾ ਹਾਂ।

ਉਹਨਾਂ ਲੀਰਾਂ ਦਾ ਤੁਸੀਂ ਅਚਾਰ ਪਾਉਣਾ ਸੀ। ਮੈਂ ਕੋਈ ਗਊ ਨੀ ਮਾਰ ਤੀ।" ਕਰਤਾਰ ਚੰਦ ਨੇ ਕਿਹਾ।

"ਗਊ ਤਾਂ ਨੀ ਮਾਰੀ ਮਾਸਟਰ ਪਰ ਇਹ ਅਵੱਗਿਆ ਗਊ ਮਾਰਨ ਤੋਂ ਕੋਈ ਘੱਟ ਵੀ ਨਹੀਂ।" ਪ੍ਰਧਾਨ ਨਾਹਰ ਸਿੰਘ ਮੁੱਛਾਂ 'ਤੇ ਹੱਥ ਫੇਰਦਾ ਬੋਲਿਆ।

"ਪ੍ਰਧਾਨ ਜੀ, ਆਹ ਲਉ ਗ਼ਲਤੀ ਹੋ ਗਈ", ਕਰਤਾਰ ਚੰਦ ਨੇ ਆਪਣੇ ਦੋਨੋਂ ਹੱਥ ਕੰਨਾਂ ਨੂੰ ਲਾਏ, "ਇਸ ਕੁਤਾਹੀ ਦੀ ਮੈਂ ਮਾਫੀ ਮੰਗਦਾ ਹਾਂ। ਮੈਂ ਤਾਂ ਸੋਚਿਆ ਸੀ ਬਚਦੀਆਂ ਲੀਰਾਂ ਨਹਿਰ ਵਿਚ ਸੁੱਟ ਆਵਾਂਗਾ ਪਰ ਘਰ ਵਾਲੀ ਮੂਰਖ ਢੇਰ 'ਤੇ ਸੁੱਟ ਆਈ। ਇਹਦੀ ਨਿਗਾਹ ਦੇਖੋ ਕਿੱਥੇ ਗਈ। ਭਸੂੜੀ ਪਾਉਣ ਨੂੰ ਲੀਰਾ 'ਕੱਠੀਆਂ ਕਰ ਲਿਆਂਦੀਆਂ।"

"ਤੂੰ ਇਹਨੂੰ ਭਸੂੜੀ ਦੱਸਦੈਂ? ਪਹਿਲਾਂ ਐਡੀ ਵੱਡੀ ਗ਼ਲਤੀ ਕਰੋ, ਫੇਰ ਮਾਫੀਆਂ ਮੰਗਣ ਲੱਗ ਪਉ। ਇਹ ਕਿਆ ਬਾਤ ਬਣੀ ਬਈ? ਇਉਂ ਨੀ ਮਾਫੀ ਮਿਲਦੀ ਹੁੰਦੀ।" ਬਾਬੂ ਸਿੰਘ ਦੰਦ ਕਰੀਚਣ ਲੱਗ ਪਿਆ।

"ਨਾ ਹੁਣ ਤੂੰ ਅਕਾਲ ਤਖ਼ਤ ਦਾ ਜੱਥੇਦਾਰ ਬਣ ਗਿਆ? ਤੂੰ ਹੁਣ ਫਾਂਸੀ ਟੰਗਣਾ ਏ ਮੈਨੂੰ। ਤੂੰ ਜੋ ਕਰਨਾ ਏਂ ਕਰ ਲਵੀਂ।" ਕਰਤਾਰ ਚੰਦ ਬੋਲਿਆ।

"ਟੰਗਾਂਗੇ ਫਾਂਸੀ ਵੀ। ਤੂੰ ਵੀ ਕੀ ਯਾਦ ਰੱਖੇਂਗਾ, ਕਿਸੇ ਜੱਟ ਨਾਲ ਵਾਹ ਪਿਆ ਸੀ। ਕਿਵੇਂ ਜ਼ੁਬਾਨ ਚਲਾਉਂਦਾ ਏ, ਸਾਲੀ ਗੁਟਾਰ ਜਾਤ।"

"ਉਇ ਤੂੰ ਕਰ ਲਵੀਂ ਜੋ ਕਰਨਾ ਏਂ।" ਕਰਤਾਰ ਚੰਦ ਬੋਲਿਆ ਤੇ ਪਿੱਠ ਘੁਮਾ ਕੇ ਘਰ ਵੱਲ ਨੂੰ ਤੁਰ ਪਿਆ।

"ਢੇੜਾਂ ਤੋਂ ਸਿਰੋਪਾ ਲੈ ਕੇ ਸਾਲਾ ਆਫਰਿਆ ਫਿਰਦਾ ਏ। ਪ੍ਰਧਾਨ ਜੀ ਤੁਸੀਂ ਢਿੱਲੇ ਹੋ। ਇਹਦਾ ਬਾਈਕਾਟ ਹੋਣਾ ਚਾਹੀਦਾ ਏ।" ਬਾਬੂ ਸਿੰਘ ਨੇ ਉੱਚੀ ਦੇਣੇ ਕਿਹਾ।

ਘਰ ਜਾ ਕੇ ਉਹ ਸੁਭੱਦਰਾ ਨੂੰ ਡਾਂਟਣ ਲੱਗ ਪਿਆ, "ਤੈਨੂੰ ਕੀਹਨੇ ਆਖਿਆ ਸੀ ਲੀਰਾਂ ਢੇਰ ਉੱਤੇ ਸੁੱਟਣ ਨੂੰ? ਤੈਨੂੰ ਪਤਾ ਏ, ਉਹਨਾਂ ਨੇ ਕਿਵੇਂ ਬਾਤ ਦਾ ਬਤੰਗੜ ਬਣਾ 'ਤਾ? ਮੈਂ ਕਹਿੰਦਾ, ਤੇਰਾ ਦਿਮਾਗ਼ ਹੀ ਨੀ ਕੰਮ ਕਰਦਾ?"

ਸੁਭੱਦਰਾ ਹੈਰਾਨ ਪ੍ਰੇਸ਼ਾਨ। ਐਨੀ ਉੱਚੀ ਤਾਂ ਕਰਤਾਰ ਚੰਦ ਕਦੀ ਵੀ ਨਹੀਂ ਸੀ ਬੋਲਿਆ। ਉਸ ਦੀ ਉੱਚੀ ਆਵਾਜ਼ ਸੁਣ ਕੇ ਪੰਕਜ ਵੀ ਰੋਣ ਲੱਗ ਪਿਆ।

"ਪਲੀਜ਼ ਹੌਲੀ ਬੋਲੋ, ਮੇਰਾ ਦਿਲ ਘਟਦਾ ਏ, ਮੈਥੋਂ ਗ਼ਲਤੀ ਹੋ ਗਈ। ਮੈਨੂੰ ਮਾਫ ਕਰ ਦਿਉ।" ਸੁਭੱਦਰਾ ਕੰਨਾਂ ਨੂੰ ਹੱਥ ਲਾਉਂਦੀ ਰੋਣਹਾਕੀ ਹੋ ਕੇ ਬੋਲੀ। ਉਸ ਨੂੰ ਪਛਤਾਵਾ ਹੋਣ ਲੱਗਾ ਕਿ ਸਫਾਈ ਕਰਦੇ ਸਮੇਂ ਉਸ ਦੇ ਦਿਮਾਗ਼ ਵਿਚ ਇਹ ਗੱਲ ਕਿਉਂ ਨਹੀਂ ਸੀ ਆਈ।

ਕੰਮ ਕਰਨ ਦੀ ਥਾਂ ਕਰਤਾਰ ਚੰਦ ਦਰ ਓੜਕ ਕੇ ਦੁਕਾਨ ਦੇ ਫੱਟੇ 'ਤੇ ਹੀ ਲੇਟ ਗਿਆ ਤੇ ਉੱਤੇ ਕੰਬਲ ਲੈ ਲਿਆ। ਸੁਭੱਦਰਾ ਉਸ ਕੋਲ ਆ ਕੇ ਉਸ ਨੂੰ ਹਲੂਣਦੀ ਬੋਲੀ, "ਪਲੀਜ਼, ਮੈਨੂੰ ਮਾਫ ਕਰ ਦਿਉ। ਮੈਥੋਂ ਅਣਜਾਣੇ ਵਿਚ ਗ਼ਲਤੀ ਹੋ ਗਈ। ਹੁਣ ਉਹ ਕਹਿੰਦੇ ਕੀ ਨੇ?"

"ਕਹਿਣਾ ਕੀ ਏ! ਪੁਰਾਣੀ ਕਿੜ ਕੱਢਣ ਲਈ ਫੰਗ ਦੀ ਡਾਰ ਬਣਾ ਲਈ। ਹਰੀਜਨਾਂ ਵਾਲੇ ਸਿਰੋਪੇ ਨੇ ਬਾਬੂ ਸਿਉਂ ਦੀ ਹੁਣ ਤਕ ਸੰਘੀ ਨੱਪੀ ਪਈ ਏ।"

"ਉੱਠੋ ਤੁਸੀਂ। ਇਉਂ ਢੇਰੀ ਢਾਹ ਕੇ ਕੀ ਹੋ ਜੂ? ਸਰਪੰਚ ਨੂੰ ਦੱਸੋ ਫੋਨ ਕਰ ਕੇ।"

"ਕਿਹੜੇ ਮੂੰਹ ਨਾਲ ਦੱਸਾਂ ਸਰਪੰਚ ਨੂੰ? ਵੋਟ ਤਾਂ ਪਾਈ ਨੀ ਸੀ।"

ਸੁਭੱਦਰਾ ਚੁੱਪ ਕਰ ਗਈ। ਪੰਚਾਇਤੀ ਚੋਣਾਂ ਸਮੇਂ ਉਸ ਨੇ ਹੀ ਜ਼ਿੱਦ ਕਰ ਕੇ ਕਰਤਾਰ ਚੰਦ ਨੂੰ ਦਿਲਬਾਗ ਸਿੰਘ ਦੇ ਹੱਕ ਵਿਚ ਵੋਟ ਭੁਗਤਣ ਤੋਂ ਰੋਕਿਆ ਸੀ, ਕਿਉਂਕਿ ਉਸ ਨੇ ਪਿੰਡ ਵਿਚ ਕਈ ਦਿਨ ਸ਼ਰਾਬ ਦਾ ਦੌਰ ਚਲਾ ਕੇ ਵੋਟਾ ਬਟੋਰੀਆਂ ਸਨ। ਔਰਤਾਂ ਨੇ ਉਸ ਦਾ ਵਿਰੋਧ ਕੀਤਾ ਸੀ, ਜਿਹਨਾਂ ਵਿਚ ਸੁਭੱਦਰਾ ਮੂਹਰੇ ਲੱਗੀ ਹੋਈ ਸੀ।

ਤਦੇ, ਤਰਕਸ਼ੀਲ ਸੁਸਾਇਟੀ ਵਾਲੇ ਬਿੱਟੂ ਦਾ ਫੋਨ ਆ ਗਿਆ। ਉਸ ਨੇ ਦੱਸਿਆ ਕਿ



ਗੁਰਦੁਆਰੇ ਵਿਚ ਇਸੇ ਗੱਲ ਨੂੰ ਲੈ ਕੇ ਕਾਫੀ ਇਕੱਠ ਹੋ ਚੁੱਕਾ ਹੈ। ਐਵੇਂ ਗੱਲ ਨੂੰ ਤੂਲ ਦੇ ਕੇ ਸ਼ੋਰ ਪਾਇਆ ਜਾ ਰਿਹਾ ਹੈ। ਕੋਈ ਕਹਿ ਰਿਹਾ ਏ ਕਿ ਇਕੱਠ ਵਿਚ ਬੁਲਾ ਕੇ ਮਾਫ਼ੀ ਮੰਗਵਾਉ ਤੇ ਗੱਲ ਰਫ਼ਾ-ਦਫ਼ਾ ਕਰੋ। ਕੋਈ ਕਹਿ ਰਿਹਾ ਏ, ਗੁਰਪੁਰਬ ਵਾਲੇ ਦਿਨ ਲੰਗਰ ਦੇ ਜੂਠੇ ਭਾਂਡੇ ਮਾਂਜਣ ਦੀ ਤਨਖਾਹ ਮਾਲਕ-ਤੀਵੀਂ ਨੂੰ ਲਾ ਦਿਉ। ਬਾਬੂ ਸਿੰਘ ਤੇ ਉਹਦੀ ਜੁੰਡਲੀ ਅੜੀ ਹੋਈ ਏ ਕਿ ਉਹ ਧਮਕੀ ਦੇ ਕੇ ਗਿਆ ਹੈ। ਹੁਣ ਉਹਨੂੰ ਭਾਈਚਾਰੇ 'ਚੋਂ ਛੇਕੋ ਅਤੇ ਗੁਰਦੁਆਰਾ ਸਾਹਿਬ ਦੀ ਬੇ-ਅਦਬੀ ਕਰਨ ਕਰਕੇ ਠਾਣੇ ਰਿਪੋਰਟ ਵੀ ਲਿਖਵਾਉ। ਬਾਈਕਾਟ ਸਮੇਂ ਵਿਹੜੇ ਵਾਲਿਆਂ ਤੋਂ ਸਿਰੋਪਾ ਲੈਣ ਦੀ ਘਟਨਾ ਨੂੰ ਵੀ ਉਛਾਲਿਆ ਜਾ ਰਿਹਾ ਹੈ। ਬਿੱਟੂ ਨੇ ਸਲਾਹ ਦਿੱਤੀ ਕਿ ਉਹ ਘਰ ਨਾ ਰਹੇ। ਐਧਰ-ਉਧਰ ਟਿਭ ਜਾਵੇ। ਭੜਕੀ ਭੀੜ ਦਾ ਕੋਈ ਦੀਨ ਧਰਮ ਨਹੀਂ ਹੁੰਦਾ। ਢੱਚਰ ਕਿਸਮ ਦੇ ਲੋਕ ਨੇ, ਐਸ ਵਰਕਤ ਤਾਂ ਜੇ ਰਵਿਦਾਸ ਭਗਤ ਵੀ ਆ ਜਾਵੇ, ਇਹ ਉਸ ਨੂੰ ਵੀ ਕੁੱਟ ਸੁੱਟਣਗੇ। ਉਸ ਨੇ ਇਹ ਵੀ ਕਿਹਾ ਕਿ ਜੇ ਗੱਲਬਾਤ ਹੋਵੇਗੀ ਉਹ ਉਸ ਨੂੰ ਫੋਨ ਕਰਦਾ ਰਹੇਗਾ।

ਕਰਤਾਰ ਚੰਦ ਨੂੰ ਘਬਰਾਹਟ ਹੋਣ ਲੱਗੀ। ਉਸ ਨੇ ਖੇਸੀ ਦਾ ਬੁੰਮ ਮਾਰਿਆ, ਸਿਰ 'ਤੇ ਟੋਪੀ ਲਈ ਤੇ ਮੋਟਰਸਾਈਕਲ ਚੁੱਕ ਕੇ ਬਾਹਰ ਨਿਕਲਣ ਲੱਗਾ। ਸੁਭੱਦਰਾ ਉਹਦੇ ਲਾਗੇ ਆ ਕੇ ਬੋਲੀ, "ਹੁਣ ਕਿੱਥੇ ਜਾ ਰਹੇ ਹੋ?"

"ਮਿਲਦਾ ਹਾਂ ਰਾਣੀ ਕਿਸੇ ਨੂੰ। ਤੂੰ ਚਿੰਤਾ ਨਾ ਕਰ। ਅੰਦਰੋਂ ਕੁੰਡੀ ਬੰਦ ਕਰ ਲਵੀਂ। ਕੋਈ ਆਵੇ ਤਾਂ ਕਹਿ ਦੇਵੀਂ ਘਰੇ ਨੀ।"

ਭੈਨਾਂ-ਘੜਤਾਂ ਵਿਚ ਪਿਆ, ਉਹ ਦੋਰਾਹੇ ਆਪਣੇ ਸਕੂਲ ਸਮੇਂ ਦੇ ਮਿੱਤਰ ਪ੍ਰੋਫੈਸਰ ਰਾਮ ਸਿੰਘ ਕੋਲ ਚਲਾ ਗਿਆ। ਉਹ ਉਥੇ ਹੀ ਕਾਲਿਜ ਵਿਚ ਪੜ੍ਹਾਉਂਦਾ ਸੀ। ਉਹ ਉਸ ਨੂੰ ਬੜੇ ਨਿੱਘ ਨਾਲ ਮਿਲਿਆ ਤੇ ਚਾਹ ਪਿਲਾਉਣ ਲਈ ਕੰਟੀਨ 'ਚ ਲੈ ਗਿਆ। ਰਾਮ ਸਿੰਘ ਬੋਲਿਆ, "ਕਰਤਾਰ ਕੀ ਗੱਲ ਤੇਰਾ ਚਿਹਰਾ ਉੱਤਰਿਆ ਕਿਉਂ ਪਿਆ ਏ?"

ਕਰਤਾਰ ਚੰਦ ਉਸ ਨੂੰ ਸਾਰੀ ਕਹਾਣੀ ਦੱਸਣ ਲੱਗ ਪਿਆ। ਅਜੇ ਗੱਲ ਪੂਰੀ ਵੀ ਨਹੀਂ ਸੀ ਹੋਈ ਕਿ ਉਸ ਨੇ ਆਪਣੇ ਕਿਸੇ ਨਾਟਕਕਾਰ ਮਿੱਤਰ ਦੀ ਗੱਲ ਤੋਰ ਲਈ, ਜਿਸ ਨੇ ਸ਼ਹਿਰ ਵਿਚ ਹੋਏ ਨਾਟਕ ਮੇਲੇ ਸਮੇਂ ਸਫਾਈ ਸੇਵਕਾਂ ਦੇ ਹੱਕ ਵਿਚ ਕੋਈ ਨਾਟਕ ਖੇਡਿਆ ਸੀ। ਕਮੇਟੀ ਦੀਆਂ ਵੋਟਾਂ ਸਮੇਂ ਉਸ ਵੱਲੋਂ ਨੰਗਾ-ਚਿੱਟਾ ਵਿਰੋਧ ਕਰਨ ਕਰਕੇ ਸ਼ਹਿਰ ਦੇ ਦੋ ਤਿੰਨ ਕੌਂਸਲਰਾਂ ਨੇ ਨਾਟਕ ਦੇ ਹੋਰ ਹੀ ਅਰਥ ਕੱਢ ਕੇ ਸਫਾਈ ਸੇਵਕਾਂ ਨੂੰ ਉਸ ਵਿਰੁੱਧ ਭੜਕਾ ਦਿੱਤਾ ਸੀ। ਉਹਨਾਂ ਨੇ ਉਸ ਦੀ ਕੋਠੀ ਮੂਹਰੇ ਗੰਦ ਦੀਆਂ ਭਰੀਆਂ ਰੇੜ੍ਹੀਆਂ ਸੁੱਟ ਕੇ ਉਸ ਦੀ ਮੁਰਦਾਬਾਦ ਕੀਤੀ ਸੀ। ਨਾਟਕਕਾਰ ਨੇ ਭਰੇ ਇਕੱਠ ਵਿਚ ਭੀੜ ਤੋਂ ਮਾਫੀ ਮੰਗੀ ਸੀ ਤੇ ਹਜ਼ਾਰ ਰੁਪਏ ਡੰਨ ਵੀ ਭਰਿਆ ਸੀ। ਉਸ ਨੇ ਆਪਣੀ ਗੱਲ ਦਾ ਤੋੜਾ ਝਾੜਦਿਆਂ ਕਿਹਾ, "ਦੇਖ ਮਿੱਤਰ ਪਿਆਰੇ, ਮੂਰਖ ਕਿਸਮ ਦੇ ਇਹਨਾਂ ਲੋਕਾਂ ਨਾਲ ਟਕਰਾਅ ਵਿਚ ਨੀ ਪਈਦਾ। ਮੇਰੀ ਤੈਨੂੰ ਸੁਹਿਰਦ ਰਾਇ ਏ ਕਿ ਪਾਂਧਾ ਨਾ ਪੁੱਛ। ਵਗਜਾ ਪਿੰਡ ਨੂੰ। ਇਸ ਤੋਂ ਪਹਿਲਾਂ ਕਿ ਗੱਲ ਵਧੇ, ਸਾਫਾ ਪਾ ਗਲ਼ 'ਚ ਤੇ ਮੰਗ ਲਾ ਮਾਫੀ। ਅਜੇ ਤਾਂ ਧੂਣੀ ਸੁਲਘਦੀ ਏ, ਜੇ ਲਟ-ਲਟ ਬਲ ਉੱਠੀ, ਫੇਰ ਪਛਤਾਏਂਗਾ।"

ਕਰਤਾਰ ਚੰਦ ਨੂੰ ਰਾਮ ਸਿੰਘ ਦੇ ਸੁਝਾਅ 'ਤੇ ਬੜਾ ਗੁੱਸਾ ਆਇਆ। ਉਸ ਨੂੰ ਚਾਹ ਦਾ ਘੁੱਟ ਭਰਨਾ ਵੀ ਦੁੱਭਰ ਹੋ ਗਿਆ। ਇਸ ਤੋਂ ਪਹਿਲਾਂ ਕਿ ਰਾਮ ਸਿੰਘ ਉਸ ਦਾ ਮਨੋਬਲ ਡੇਗਣ ਲਈ ਕੋਈ ਹੋਰ ਕਥਾ ਛੇੜਦਾ, ਉਹ ਉੱਠ ਖੜ੍ਹਾ ਹੋਇਆ ਤੇ ਬੋਲਿਆ, "ਚੰਗਾ ਪ੍ਰੋਫੈਸਰ ਸਾਹਿਬ ਮੈਂ ਚਲਦਾ ਏਂ। ਮੋਬਾਇਲ ਰੀਚਾਰਜ ਕਰਵਾਉਣਾ ਏਂ।"

ਪਤਾ ਨਹੀਂ ਕਿੰਨੇ ਫੋਨ ਕਰਨੇ ਪੈਣ, ਬਾਜ਼ਾਰ ਵਿਚ ਇਕ ਦੁਕਾਨ ਤੋਂ ਉਸ ਨੇ ਮੋਬਾਇਲ ਵਿਚ ਦੋ ਸੌ ਰੁਪਏ ਪਵਾਏ ਤੇ ਆਪਣੇ ਹਮਪੇਸ਼ਾ ਸੁਖਦੇਵ ਨਿੱਝਰ ਨੂੰ ਮਿਲਣ ਚਲਾ ਗਿਆ। ਭੁੱਖੇ ਬਾਜ਼ਾਰ ਵਿਚ ਉਸ ਦੀ ਟੇਲਰਿੰਗ ਦੀ ਦੁਕਾਨ ਸੀ, ਜਿਸ ਉੱਤੇ ਨਿੱਕਾ ਜਿਹਾ ਚੁਬਾਰਾ ਵੀ ਸੀ। ਉਸ ਨੂੰ ਸਾਰੀ ਗੱਲ ਦੱਸੀ ਤਾਂ ਉਹ ਬੋਲਿਆ, "ਕਰਤਾਰ ਤੇਰੇ ਦਿਮਾਗ਼ 'ਤੇ ਆਪਣੇ ਲੋਕਾਂ ਵਿਚ ਰਹਿਣ ਦਾ ਬੜਾ ਭੂਤ

ਸਵਾਰ ਸੀ। ਜ਼ਰੂਰ ਉਹ ਤੈਨੂੰ ਖਾਂਦਾ-ਪੀਂਦਾ ਦੇਖ ਈਰਖਾ ਵਿਚ ਸੜਦੇ ਹੋਣਗੇ। ਤੈਨੂੰ ਕਿੰਨਾ ਕਿਹਾ, ਸ਼ਹਿਰ 'ਚ ਦੁਕਾਨ ਕਰ ਲਾ। ਨਾ ਕਿਸੇ ਨਾਲ ਲਾਗਾ ਨਾ ਦੇਗਾ। ਤੂੰ ਮੇਰੀ ਇਕ ਨਾ ਮੰਨੀ। ਹੁਣ ਇਉਂ ਕਰ ਦੋ ਦਿਨ ਪਿੰਡ ਵੜੀਂ ਹੀ ਨਾ। ਐਥੇ ਮੇਰੇ ਕੋਲ ਹੀ ਰਹਿ ਜਾ।"

"ਘਰੋਂ ਬਾਹਰ ਤਾਂ ਮੈਂ ਕਦੀ ਇਕ ਰਾਤ ਵੀ ਨੀ ਕੱਟ ਸਕਦਾ ਸੁਖਦੇਵ।" ਉਹ ਬੋਲਿਆ।

"ਇਕ-ਅੱਧ ਰਾਤ ਬਾਹਰ ਬਿਤਾਏਂਗਾ ਤਾਂ ਗੱਲ ਆਪੀ ਠੰਡੀ ਹੋਜੂ।" ਸੁਖਦੇਵ ਉਸ ਨੂੰ ਉੱਤੇ ਚੁਬਾਰੇ ਵਿਚ ਛੱਡ ਆਇਆ। ਛੇਤੀ ਹੀ ਉਸ ਦਾ ਸ਼ਾਗਿਰਦ ਉਸ ਨੂੰ ਚਾਹ ਅਤੇ ਬਿਸਕੁਟ ਦੇ ਗਿਆ। ਉਹ ਬੋਲਿਆ, "ਉਸਤਾਦ ਜੀ ਪੁੱਛਦੇ ਸੀ, ਰੋਟੀ ਕਿੰਨੇ ਵਜੇ ਖਾਉਗੇ?"

"ਰੋਟੀ ਮੈਂ ਖਾਧੀ ਹੋਈ ਏ।" ਕਰਤਾਰ ਚੰਦ ਨੇ ਝੂਠ ਬੋਲਿਆ। ਉਸ ਨੇ ਤਾਂ ਸਵੇਰੇ ਘਰੋਂ ਚਾਹ ਦਾ ਗਿਲਾਸ ਪੀਤਾ ਸੀ ਤੇ ਫਿਰ ਰਾਮ ਸਿੰਘ ਕੋਲ ਚਾਹ ਦੇ ਕੱਪ ਨਾਲ ਦੋ ਬਿਸਕੁਟ ਖਾਧੇ ਸਨ। ਉਸ ਨੂੰ ਭੁੱਖ ਹੈ ਵੀ ਨਹੀਂ ਸੀ ਜਾਂ ਫਿਰ ਦਿਮਾਗ਼ ਵਿਚ ਤਣਾਅ ਹੋਣ ਕਰਕੇ ਉਸ ਦੀ ਭੁੱਖ ਮਰ ਗਈ ਸੀ।

ਸੁਭੱਦਰਾ ਦਾ ਫੋਨ ਆਇਆ। ਉਹ ਬੜੀ ਘਬਰਾਈ ਹੋਈ ਸੀ। ਬੋਲਦੀ ਦਾ ਰੋਣ ਨਿਕਲ ਗਿਆ। ਕਰਤਾਰ ਚੰਦ ਬਨਾਉਟੀ ਹਾਸਾ ਹੱਸਿਆ ਤੇ ਉਸ ਨੂੰ ਹੌਸਲਾ ਦੇਣ ਲੱਗਾ ਕਿ ਇਹ ਮਾਮੂਲੀ ਗੱਲ ਸੀ। ਛੇਤੀ ਹੀ ਸਭ ਠੀਕ ਹੋ ਜਾਵੇਗਾ। ਉਸ ਨੂੰ ਭੋਰਾ ਭਰ ਵੀ ਫਿਕਰ ਕਰਨ ਦੀ ਲੋੜ ਨਹੀਂ। ਉਸ ਨੇ ਬੂਟ ਲਾਹੇ ਤੇ ਬੈੱਡ ਉੱਤੇ ਲੇਟ ਗਿਆ। ਸਾਹਮਣੇ ਕੰਧ ਉੱਤੇ ਲੱਗੀ ਫੋਟੋ ਵਿਚ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਆਪਣਾ ਹੱਥ ਚੁੱਕ ਉਸ ਨੂੰ ਇਹੋ ਕਹਿ ਰਹੇ ਸਨ ਕਿ ਤੈਨੂੰ ਭੋਰਾ ਭਰ ਵੀ ਫਿਕਰ ਕਰਨ ਦੀ ਲੋੜ ਨਹੀਂ। ਪਹਿਲਾਂ ਕੁਝ ਦੇਰ ਪਿਆ ਉਹ ਸੋਚਦਾ ਰਿਹਾ, ਫਿਰ ਫੋਨ ਘੁਮਾਉਣੇ ਸ਼ੁਰੂ ਕਰ ਦਿੱਤੇ। ਐੱਸ. ਡੀ. ਐੱਮ. ਦੇ ਰੀਡਰ ਨਿਰੰਜਣ ਸਿੰਘ, ਪੰਚਣੀ ਸ਼ੀਲੋ ਦੇਵੀ, ਮਾਸਟਰ ਇਕਬਾਲ ਸਿੰਘ, ਕੈਪਟਨ ਬਚਿੱਤਰ ਸਿੰਘ, ਪਰਮਜੀਤ ਕੰਨੂੰਗੋ, ਲੰਬੜਦਾਰ ਸ਼ਮਿੰਦਰ ਸਿੰਘ ਤੇ ਹੋਰ ਕਈ ਜਣਿਆਂ ਨੂੰ ਘਟਨਾ ਦਾ ਵੇਰਵਾ ਦੱਸ ਕੇ ਸਹਾਇਤਾ ਲਈ ਗੁਹਾਰ ਲਾਈ। ਖੁੱਲ੍ਹ ਕੇ ਹਮਾਇਤ ਕਰਨ ਲਈ ਤਾਂ ਕੋਈ ਨਾ ਨਿੱਤਰਿਆ ਪਰ ਕਈਆਂ ਨੇ ਐਨਾ ਕੁ ਵਿਸ਼ਵਾਸ ਜ਼ਰੂਰ ਦਵਾਇਆ ਕਿ ਲੋੜ ਪੈਣ 'ਤੇ ਉਹ ਉਸ ਦੇ ਹੱਕ ਵਿਚ ਹੀ ਬੋਲਣਗੇ। ਵਿਹੜੇ ਵੱਲੋਂ ਚੁਣੀ ਹੋਈ ਸ਼ੀਲੋ ਪੰਚਣੀ ਨੇ ਕਿਹਾ ਕਿ ਇਹ ਪੁਲਸ ਕੇਸ ਤਾਂ ਕਿਸੇ ਵੀ ਤਰ੍ਹਾਂ ਨਹੀਂ ਬਣਦਾ, ਜੇ ਬਣਿਆ ਤਾਂ ਉਹ ਆਪਣੇ ਬੰਦਿਆਂ ਨੂੰ ਲੈ ਕੇ ਠਾਣੇ ਪਹੁੰਚੇਗੀ। ਉਸ ਨੇ ਕਰਤਾਰ ਚੰਦ ਨੂੰ ਇਹ ਵੀ ਯਾਦ ਕਰਵਾ ਦਿੱਤਾ ਕਿ ਮਜ਼ਦੂਰਾਂ ਦੀ ਦਿਹਾੜੀ ਵਧਾਉਣ ਦੀ ਮੰਗ ਨੂੰ ਲੈ ਕੇ ਜਿਹੜਾ ਇਕੱਠ ਹੋਇਆ ਸੀ ਉਸ ਵਿਚ ਸ਼ਾਮਲ ਹੋਣ ਲਈ ਉਸ ਨੇ ਉਸ ਨੂੰ ਦੋ ਸੁਨੇਹੇ ਭੇਜੇ ਸਨ, ਪਰ ਉਹ ਆਇਆ ਨਹੀਂ ਸੀ। ਫੇਰ ਵੀ ਇਹ ਸਭ ਕੁਝ ਭੁੱਲ ਕੇ ਉਹ ਉਸ ਦੇ ਹੱਕ ਵਿਚ ਖੜ੍ਹੇਗੀ। ਕਰਤਾਰ ਚੰਦ ਨੂੰ ਉਹਨਾਂ 'ਤੇ ਗੁੱਸਾ ਆਇਆ ਜਿਹੜੇ ਕਹੀ ਜਾ ਰਹੇ ਸਨ ਕਿ ਉਹ ਤਾਂ ਸਿਆਣਾ-ਬਿਆਣਾ ਸੀ। ਲੀਰਾਂ ਢੇਰ ਉੱਤੇ ਕਾਹਨੂੰ ਸੁੱਟਣੀਆਂ ਸਨ। ਉਹ ਕਹਿੰਦਾ ਰਿਹਾ, "ਲੀਰਾਂ ਤਾਂ ਹੁਣ ਸੁੱਟੀਆਂ ਗਈਆਂ, ਮੈਂ ਸਮੇਂ ਨੂੰ ਪੁੱਠਾ ਗੇੜਾ ਕਿਵੇਂ ਦੇ ਦਿਆਂ? ਹੁਣ ਤੁਸੀਂ ਅਗਲੀ ਗੱਲ ਕਰੋ।"

ਫਿਰ ਉਸ ਨੇ ਘਰਾਂ 'ਚੋਂ ਲਗਦੇ ਆਪਣੇ ਚਾਚੇ ਦੇ ਮੁੰਡੇ ਸਤਵੀਰ ਨੂੰ ਕੈਨੇਡਾ ਫੋਨ ਕੀਤਾ। ਉਹ ਬੋਲਿਆ, "ਤੂੰ ਕੱਟ ਦੇ ਮੈਂ ਫੋਨ ਕਰਦਾ ਏਂ।"

ਛੇਤੀ ਹੀ ਉਸਦਾ ਫੋਨ ਆ ਗਿਆ। ਸ਼ੈੱਲਰ ਵਾਲੇ 'ਉਹ ਕਿਉ' ਨੇ ਪਹਿਲਾਂ ਹੀ ਸਤਵੀਰ ਨੂੰ ਸਾਰੀ ਗੱਲ ਦੱਸ ਦਿੱਤੀ ਸੀ। ਸਤਵੀਰ ਤਾਂ ਕਈ ਮੋਹਤਬਰ ਬੰਦਿਆਂ ਨੂੰ ਫੋਨ ਵੀ ਕਰ ਚੁੱਕਾ ਸੀ। ਉਸ ਨੇ ਉਸ ਨੂੰ ਹੌਸਲਾ ਦਿੱਤਾ ਕਿ ਉਹ ਸਾਰੀ ਗੱਲ ਰਫ਼ਾ-ਦਫ਼ਾ ਕਰਵਾ ਦੇਵੇਗਾ। ਬਿੱਟੂ ਦਾ ਫਿਰ ਫੋਨ ਆ ਗਿਆ। ਗੱਲ ਠਾਣੇ ਪਹੁੰਚ ਗਈ ਸੀ। ਬਿੱਟੂ ਤੇ ਉਸ ਦੇ ਕੁਝ ਦੋਸਤ ਠਾਣੇ ਦੇ ਬਾਹਰ ਖੜ੍ਹੇ ਸਨ। ਬਾਬੂ ਸਿੰਘ ਰਿਪੋਰਟ ਦਰਜ ਕਰਾਉਣ ਲਈ ਪਿੰਡ ਦੇ ਜਿਹੜੇ ਬੰਦਿਆਂ ਨੂੰ ਟਰੈਕਟਰ ਟਰਾਲੀ 'ਤੇ ਬਹਾ ਕੇ ਨਾਲ ਲਿਆਇਆ ਸੀ, ਬਿੱਟੂ ਨੇ ਉਹਨਾਂ ਸਾਰਿਆਂ ਦੇ ਨਾਂ ਵੀ ਉਸ ਨੂੰ ਦੱਸ ਦਿੱਤੇ। ਪ੍ਰਧਾਨ ਨਾਹਰ ਸਿੰਘ ਆਪਣੀ ਕਾਰ 'ਤੇ ਪਹੁੰਚ ਗਿਆ ਸੀ। ਠਾਣੇਦਾਰ ਨਾਲ ਹੋਈ ਗੱਲਬਾਤ ਬਾਰੇ ਦੋਰਾਹੇ ਦੇ ਪ੍ਰੈੱਸ ਰਿਪੋਰਟਰ ਲਾਲੀ ਨੇ ਉਸ ਨੂੰ ਦੱਸਿਆ ਸੀ ਕਿ ਠਾਣੇਦਾਰ ਨੇ ਰਿਪੋਰਟ ਨਹੀਂ ਸੀ ਲਿਖੀ। ਅਰਜ਼ੀ ਲੈ ਕੇ ਰੱਖ ਲਈ ਸੀ।



ਅਰਜ਼ੀ ਵਿਚ ਉਹਨਾਂ ਨੇ ਕਰਤਾਰ ਚੰਦ ਨੂੰ ਤਰਕਸ਼ੀਲ ਨਾਸਤਕ ਕਿਹਾ ਸੀ। ਇਹ ਵੀ ਕਿ ਪਿੰਡ ਵਿਚ ਹੋਣ ਵਾਲੇ ਧਾਰਮਿਕ ਪ੍ਰੋਗਰਾਮਾਂ ਦਾ ਮਜ਼ਾਕ ਉਡਾਉਂਦਾ ਹੈ। ਦੀਵਾਨ ਸਜਾਉਣ ਵਾਲੇ ਬਾਬਿਆਂ ਨੂੰ 'ਪੂਪਨੇ' ਆਖਦਾ ਹੈ। ਗੁਰਦੁਆਰੇ ਵਿਚ ਦੋ ਕੁ ਮਹੀਨੇ ਪਹਿਲਾਂ ਜਗਦੀ ਜੋਤ ਦਾ ਸਟੈਂਡ ਡਿੱਗਣ ਕਰ ਕੇ ਲੱਗੀ ਅੱਗ ਦਾ ਦੋਸ਼ੀ ਵੀ ਕਰਤਾਰ ਚੰਦ ਨੂੰ ਹੀ ਨਾਮਜ਼ਦ ਕੀਤਾ ਸੀ। ਠਾਣੇਦਾਰ ਨੇ ਲਾਲੀ ਤੋਂ ਕਰਤਾਰ ਚੰਦ ਦਾ ਮੋਬਾਇਲ ਨੰਬਰ ਲਿਆ ਸੀ। ਉਸ ਨੇ ਸਲਾਹ ਦਿੱਤੀ ਕਿ ਜੇ ਠਾਣੇਦਾਰ ਸੱਦੇ ਉਹ ਤੁਰੰਤ ਹਾਜ਼ਰ ਹੋ ਜਾਵੇ। ਉਹ ਉਸ ਦੀ ਪਿੱਠ 'ਤੇ ਹੋਣਗੇ। ਕੋਈ ਵੀ ਉਸ ਦਾ ਵਾਲ ਵੀ ਵਿੰਗਾ ਨਹੀਂ ਕਰ ਸਕਦਾ। ਕਰਤਾਰ ਚੰਦ ਨੇ ਸਤਵੀਰ ਨੂੰ ਮੁੜ ਕੈਨੇਡਾ ਫੋਨ ਕੀਤਾ। ਸਤਵੀਰ ਨੇ ਦੱਸਿਆ ਕਿ ਉਸ ਨੂੰ ਛੇਤੀ ਹੀ ਦਿਲਬਾਗ ਸਿੰਘ ਸਰਪੰਚ ਦਾ ਫੋਨ ਆਵੇਗਾ। ਜਿਵੇਂ ਉਹ ਕਹੇ, ਉਵੇਂ ਕਰੇ। ਛੇਤੀ ਹੀ ਸਰਪੰਚ ਦਾ ਫੋਨ ਆ ਗਿਆ। ਉਸ ਨੇ ਗਿਲਾ ਕੀਤਾ ਕਿ ਉਸ ਨੇ ਇਹ ਗੱਲ ਉਸ ਨੂੰ ਪਹਿਲਾਂ ਕਿਉਂ ਨਹੀਂ ਦੱਸੀ। ਉਹ ਪਿੰਡ ਦਾ ਸਰਪੰਚ ਹੈ ਤੇ ਉਸ ਲਈ ਉਸ ਨੂੰ ਵੋਟ ਪਾਉਣ ਵਾਲੇ ਵੀ ਤੇ ਨਾ ਪਾਉਣ ਵਾਲੇ ਵੀ, ਸਭ ਬਰਾਬਰ ਹਨ। ਸਹੀ ਬੰਦੇ ਦੇ ਹੱਕ ਵਿਚ ਭੁਗਤਣਾ ਉਹਦਾ ਫਰਜ਼ ਬਣਦਾ ਹੈ। ਉਹ ਕਹਿਣ ਲੱਗਾ, "ਤੂੰ ਕੋਈ ਜੁਰਮ ਨੀ ਕੀਤਾ। ਪੁਰਾਣੀ ਰੰਜਸ਼ ਕਰ ਕੇ ਕੁਝ ਜਨੂੰਨੀ ਕਿੜ ਕੱਢਣ ਦੀ ਤਾਕ ਵਿਚ ਹਨ। ਮੈਂ ਠਾਣੇਦਾਰ ਨੂੰ ਮਿਲਕੇ ਸਾਰਾ ਮਸਲਾ ਹੱਲ ਕਰਵਾ ਦਿਆਂਗਾ। ਤੂੰ ਤੁਰੰਤ ਠਾਣੇ ਪਹੁੰਚ ਜਾ।"

ਕਰਤਾਰ ਚੰਦ ਉੱਠਿਆ ਤੇ ਚੁਬਾਰੇ ਤੋਂ ਹੇਠ ਉਤਰਨ ਲੱਗਾ। ਪੌੜੀ ਦੇ ਕੁਝ ਸਟੈੱਪ ਉੱਤਰ ਕੇ ਹੀ ਉਸ ਨੂੰ ਪਤਾ ਲੱਗਾ ਕਿ ਉਹ ਤਾਂ ਆਪਣੇ ਬੂਟ ਪਾਉਣੇ ਹੀ ਭੁੱਲ ਗਿਆ। ਮੁੜ ਉੱਤੇ ਚੜ੍ਹ ਕੇ ਬੂਟ ਪਾਏ ਤੇ ਹੇਠ ਆ ਕੇ ਸੁਖਦੇਵ ਨੂੰ ਸਾਰੀ ਗੱਲ ਦੱਸੀ। ਮੋਟਰ ਸਾਇਕਲ ਚੁੱਕ ਉਹ ਅਜੇ ਥੋੜ੍ਹੀ ਦੂਰ ਹੀ ਗਿਆ ਸੀ ਕਿ ਕਾਮਰੇਡ ਜੁਆਲਾ ਸਿੰਘ ਦਾ ਫੋਨ ਆ ਗਿਆ। ਪਰਮਜੀਤ ਕੰਨੂੰਗੋ ਵੀ ਉਹਦੇ ਨਾਲ ਸੀ। ਉਹਨਾਂ ਨੇ ਦੱਸਿਆ ਕਿ ਠਾਣੇ ਵਿਚ ਬਾਘੀ ਪੈ ਰਹੀ ਸੀ। ਕਾਂਗਰਸੀ ਧੜਾ ਉਸ ਦੇ ਵਿਰੁੱਧ ਹੋ ਗਿਆ ਸੀ। ਅਕਾਲੀ ਉਸ ਦੇ ਹੱਕ ਵਿਚ ਬੋਲ ਰਹੇ ਸਨ। ਸ਼ਮਸ਼ੇਰਾ ਤੇ ਦਰਸ਼ੀ ਗਾਲ੍ਹੜ ਇਸੇ ਗੱਲ ਨੂੰ ਲੈ ਕੇ ਠਾਣੇ ਵਿਚ ਹੀ ਹੇਠ-ਉੱਤੇ ਹੋ ਗਏ ਸਨ ਤੇ ਠਾਣੇਦਾਰ ਨੇ ਦੋਨਾਂ ਨੂੰ ਸੀਖਾਂ ਪਿੱਛੇ ਕਰ ਦਿੱਤਾ ਸੀ। ਉਹਨਾਂ ਟਰਾਂਸਪੋਰਟ ਮੰਤਰੀ ਦੇ ਪੀ. ਏ. ਨੂੰ ਫੋਨ ਕੀਤਾ ਹੈ। ਉਸ ਦੇ ਠਾਣੇ ਪਹੁੰਚਦੀ ਸਾਰ ਉਹ ਉਸ ਨੂੰ ਫੋਨ ਕਰਨਗੇ। ਉਹ ਅਜੇ ਠਾਣੇ ਆਉਣ ਦੀ ਕਾਹਲ ਨਾ ਕਰੇ। ਉਹ ਰੁਕ ਗਿਆ ਤੇ ਮੋਟਰਸਾਇਕਲ ਸੜਕ ਕਿਨਾਰੇ ਖੜ੍ਹਾ ਕਰ ਦਿੱਤਾ। ਡਿੱਗੇ ਪਏ ਇਕ ਦਰੱਖਤ ਦੇ ਤਣੇ 'ਤੇ ਬੈਠ ਉਸ ਨੇ ਸਿਰ ਗੋਡਿਆਂ ਵਿਚ ਦੇ ਲਿਆ। ਉਸ ਦੀਆਂ ਅੱਖਾਂ ਮਿਚ ਗਈਆਂ। ਉਹ ਕੋਸ਼ਿਸ਼ ਕਰਨ ਲੱਗਾ ਕਿ ਕੁਝ ਵੀ ਨਾ ਸੋਚੇ। ਕੁਝ ਪਲਾਂ ਲਈ ਇਸ ਦੁਨੀਆਂ ਤੋਂ ਆਪਣੇ ਆਪ ਨੂੰ ਨਿਖੇੜ ਲਵੇ। ਦਸਵੀਂ ਜਮਾਤ ਵਿਚ ਉਸ ਨਾਲ ਪੜ੍ਹੀ ਰਘੋ ਜਿਵੇਂ ਖਲਾਅ ਵਿਚੋਂ ਹੀ ਪ੍ਰਗਟ ਹੋ ਗਈ। ਉਹ ਗੁਲਾਬ ਦਾ ਫੁੱਲ ਉਸ ਵੱਲ ਵਧਾਈ ਖੜ੍ਹੀ ਮੁਸਕਰਾ ਰਹੀ ਸੀ। ਉਹ ਵੀ ਉਸ ਦੀਆਂ ਅੱਖਾਂ ਵਿਚ ਝਾਕਦਾ ਮੁਸਕਰਾਉਣ ਲੱਗਾ। "ਧੰਨਵਾਦ ਤੇਰਾ ਪਿਆਰੀ ਰਘੋ।" ਉਸ ਦੇ ਬੁੱਲ੍ਹ ਹਿੱਲੇ। ਮੋਬਾਇਲ ਦੀ ਘੰਟੀ ਨੇ ਜਿਵੇਂ ਸਭ ਕੁਝ ਤਹਿਸ-ਨਹਿਸ ਕਰ ਦਿੱਤਾ। ਉਹ ਮੋਬਾਇਲ ਵੱਲ ਘੂਰਨ ਲੱਗਾ। ਫੋਨ ਦਿਲਬਾਗ ਸਿੰਘ ਸਰਪੰਚ ਦਾ ਸੀ, ਉਹ ਬੱਸ ਅੱਡੇ ਲਾਗੇ ਪੁਖਰਾਜ ਸਿੰਘ ਦੀ ਆੜ੍ਹਤ ਦੀ ਦੁਕਾਨ 'ਤੇ ਬੈਠਾ ਸੀ ਤੇ ਉੱਥੇ ਹੀ ਕਰਤਾਰ ਚੰਦ ਨੂੰ ਆਉਣ ਲਈ ਕਹਿ ਰਿਹਾ ਸੀ। ਜਦੋਂ ਉਹ ਆੜ੍ਹਤੀਏ ਦੀ ਦੁਕਾਨ ਵਿਚ ਪੁੱਜਾ ਤਾਂ ਸਰਪੰਚ ਉਸ ਨੂੰ ਬਾਹਰ ਲੈ ਜਾ ਕੇ ਕਹਿਣ ਲੱਗਾ, "ਠਾਣੇਦਾਰ ਐੱਫ. ਆਈ. ਆਰ. ਲਿਖੇ ਬਗ਼ੈਰ ਸਮਝੌਤਾ ਕਰਾਉਣ ਦੇ ਪੰਦਰਾਂ ਹਜ਼ਾਰ ਰੁਪਏ ਮੰਗਦਾ ਸੀ। ਮੈਂ ਦਸ ਹਜ਼ਾਰ ਵਿਚ ਗੱਲ ਮੁਕਾ ਦਿੱਤੀ ਏ।"

"ਚਾਚਾ, ਐਨੇ ਪੈਸੇ? ਇਹ ਤਾਂ ਮੇਰੇ ਨਾਲ ਸਰਾਸਰ ਧੱਕਾ ਏ।" ਖੁਸ਼ਕ ਹੋਏ ਗਲੇ 'ਚੋਂ ਬੜੀ ਮੁਸ਼ਕਲ ਨਾਲ ਬੋਲ ਕੱਢਦਾ ਕਰਤਾਰ ਚੰਦ ਕਹਿਣ ਲੱਗਾ।

"ਭਤੀਜ ਜੇ ਤੇਰੇ ਵਿਰੁੱਧ ਪਰਚਾ ਕੱਟ ਗਿਆ ਤਾਂ ਗੱਲ ਚਾਲੀ-ਪੰਜਾਹ ਹਜ਼ਾਰ ਤੋਂ ਉਰੇ ਨੀ ਮੁੱਕਣੀ, ਫਿਰ ਧਰਮ ਦਾ ਮਸਲਾ ਏ। ਕਿਸੇ ਨੌਜਵਾਨ ਸਭਾ, ਤਰਕਸ਼ੀਲ ਜਾਂ ਸਿਆਸਤਦਾਨ ਨੇ ਤੇਰੇ ਲਾਗੇ ਵੀ ਨੀ ਖੜ੍ਹਨਾ। ਕਿਧਰੇ ਸੁਣਵਾਈ ਹੋ ਹੀ ਨਹੀਂ ਸਕਦੀ। ਤੈਨੂੰ ਸਜ਼ਾ ਵੀ ਹੋ ਸਕਦੀ ਏ। ਜੇ ਪੈਸੇ

ਕੋਲ ਨਹੀਂ ਤਾਂ ਮੈਂ ਦੇ ਦਿਆਂਗਾ। ਹੌਲੀ ਹੌਲੀ ਮੋੜ ਦੇਣੇ। ਬੰਦਾ ਹੀ ਬੰਦੇ ਦੇ ਕੰਮ ਆਉਂਦਾ ਏ। ਸਰਪੰਚ ਹੋਣ ਨਾਤੇ ਮੈਂ ਤੈਨੂੰ ਇਸ ਗਾਰ 'ਚੋਂ ਕੱਢਣਾ ਚਾਹੁੰਦਾ ਏਂ। ਨਾਲੇ ਇਕ ਗੱਲ ਭੁੱਲੀਂ ਨਾ, ਇੱਜ਼ਤ ਨੀ ਮੁੜ ਮਿਲਿਆ ਕਰਦੀ, ਪੈਸੇ ਤਾਂ ਹੱਥਾਂ ਦੀ ਮੈਲ ਹੁੰਦੇ ਨੇ।"

"ਸਾਲ਼ੇ ਮੈਲ ਖਾਣ ਵਾਲੇ।" ਕਰਤਾਰ ਚੰਦ ਦੇ ਬੁੱਲ੍ਹ ਰਤਾ ਕੁ ਹਿੱਲੇ ਤੇ ਉਸ ਨੇ ਸਿਰ ਸੁੱਟ ਕੇ ਪ੍ਰਵਾਨਗੀ ਦੇ ਦਿੱਤੀ।

"ਇਕ ਗੱਲ ਦਾ ਧਿਆਨ ਰੱਖੀਂ ਕਿ ਇਹ ਗੱਲ ਆਪਣੇ ਦੋਹਾਂ ਤਕ ਹੀ ਸੀਮਤ ਰਹੇ।" ਬੋਲਦਿਆਂ ਸਰਪੰਚ ਨੇ ਖੰਘੂਰਾ ਮਾਰ ਕੇ ਗਲ਼ਾ ਸਾਫ਼ ਕੀਤਾ ਤੇ ਉਸ ਨੂੰ ਆਪਣੇ ਮਗਰ ਠਾਣੇ ਆਉਣ ਲਈ ਕਿਹਾ। ਕਰਤਾਰ ਚੰਦ ਥੋੜ੍ਹਾ ਪਛੜ ਕੇ ਹੀ ਗਿਆ। ਮੋਟਰਸਾਈਕਲ ਠਾਣੇ ਦੇ ਬਾਹਰ ਹੀ ਬੰਦ ਕਰ ਕੇ ਅੰਦਰ ਰੇੜ੍ਹ ਲਿਆ। ਠਾਣੇ ਦੇ ਵਿਹੜੇ ਵਿਚ ਖੜ੍ਹੇ ਪਿੰਡ ਦੇ ਪੰਜ-ਸੱਤ ਬੰਦੇ ਉੱਲਰ-ਉੱਲਰ ਕੇ ਉਸ ਵੱਲ ਵੇਖਣ ਲੱਗੇ ਜਿਵੇਂ ਕੋਈ ਬਹੁਤ ਵੱਡਾ ਅਪਰਾਧੀ ਆਤਮ ਸਮਰਪਣ ਕਰਨ ਆਇਆ ਹੋਵੇ। ਉਸ ਦੀਆਂ ਲੱਤਾਂ ਫਿਰ ਕੰਬੀਆਂ। ਪਤਾ ਲੱਗਣ 'ਤੇ ਕਿ ਕਰਤਾਰ ਚੰਦ ਉਹੀ ਹੈ, ਇਕ ਸਿਪਾਹੀ ਉਸ ਨੂੰ ਅੰਦਰ ਲੈ ਗਿਆ। ਕਮਰੇ ਵਿਚ ਇਕ ਵੱਡੇ ਮੇਜ਼ ਮੂਹਰੇ ਠਾਣੇਦਾਰ ਤੇ ਮੁਣਸ਼ੀ ਬੈਠੇ ਸਨ। ਉਹਨਾਂ ਦੁਆਲੇ ਪਈਆਂ ਕੁਰਸੀਆਂ ਤੇ ਬੈਂਚ ਉੱਤੇ ਕੁਝ ਬੰਦੇ ਬੈਠੇ ਸਨ। ਠਾਣੇਦਾਰ ਦੀਆਂ ਖੜ੍ਹੀਆਂ ਮੁੱਛਾਂ ਅਤੇ ਲਾਲ ਅੱਖਾਂ ਦੇਖ ਕੇ ਇਕ ਝਰਨਾਹਟ ਜਿਹੀ ਉਸ ਦੇ ਸਰੀਰ ਵਿਚੋਂ ਲੰਘ ਗਈ। ਉਸ ਨੇ ਉਸ ਵੱਲ ਨੂੰ ਹੱਥ ਜੋੜ ਕੇ ਸਿਰ ਝੁਕਾਇਆ ਤੇ 'ਸਤਿ ਸ੍ਰੀ ਅਕਾਲ' ਕਹਿਣ ਲਈ ਉਸ ਦੇ ਬੁੱਲ੍ਹ ਹੀ ਹਿੱਲ ਸਕੇ। ਪ੍ਰਧਾਨ ਨਾਹਰ ਸਿੰਘ, ਬਾਬੂ ਸਿੰਘ, ਬਿੱਟੂ, ਮਨਪ੍ਰੀਤ, ਸਰਪੰਚ ਦਿਲਬਾਗ਼ ਸਿੰਘ, ਪੰਚ ਜੰਗੀਰ...ਸਾਰਿਆਂ ਉੱਤੋਂ ਘੁੰਮਦੀ-ਘੁੰਮਦੀ ਉਸਦੀ ਨਜ਼ਰ ਜਿਵੇਂ ਬੰਦ ਹੋਣ ਲੱਗੀ। ਉਹ ਸੰਭਲਿਆ ਤਾਂ ਠਾਣੇਦਾਰ ਦਾ ਚਿਹਰਾ ਮੁੜ ਜਿਵੇਂ ਧੁੰਦ 'ਚੋਂ ਨਿਕਲਿਆ।

"ਓਇ ਭੁੱਟੋ...ਆਹ ਜਿਹੜੇ ਬਾਹਰ ਖੱਪ ਪਾਉਣ ਲੱਗੇ ਹੋਏ ਨੇ। ਖਦੇੜ ਸਾਲਿਆਂ ਨੂੰ ਠਾਣੇ ਤੋਂ ਬਾਹਰ।" ਠਾਣੇਦਾਰ ਨੇ ਕਿਸੇ ਸਿਪਾਹੀ ਨੂੰ ਕਿਹਾ।

ਉਸ ਨੂੰ ਪਤਾ ਸੀ ਕਿ ਉਹ ਠਾਣੇਦਾਰ ਅਮਲੋਹ ਕਸਬੇ ਦੇ ਕਿਸੇ ਮੋਚੀ ਦਾ ਪੁੱਤ ਸੀ। ਜਿਹੜਾ ਅਮਲੋਹ ਠਾਣੇ ਦੇ ਬਾਹਰ ਨਿੰਮ ਹੇਠ ਅੱਡਾ ਲਾ ਕੇ ਦਿਨ ਭਰ ਲੋਕਾਂ ਦੀਆਂ ਜੁੱਤੀਆਂ ਗੱਠਦਾ ਸੀ।

ਕਹਿੰਦੇ ਹਨ ਕਿ ਠਾਣੇਦਾਰ ਲੱਗਣ ਮਗਰੋਂ ਇਸ ਨੇ ਆਪਣੇ ਪਿਉ ਨੂੰ ਕਿਹਾ ਸੀ, "ਬਾਪੂ ਦੇਖ ਮੈਂ ਠਾਣੇਦਾਰ ਬਣ ਗਿਆ ਹਾਂ, ਹੁਣ ਤੂੰ ਇਹ ਕੁੱਤਾ ਕੰਮ ਛੱਡ ਦੇ।" ਤਾਂ ਉਹ ਬੋਲਿਆ ਸੀ, "ਕਿਉਂ? ਕੁੱਤਾ ਕੰਮ ਤੂੰ ਸ਼ੁਰੂ ਕਰ ਲਿਆ ਏ? ਪੁੱਤਾ ਜੇ ਮੈਂ ਜੁੱਤੀਆਂ ਗੱਠਣੀਆਂ ਬੰਦ ਕਰ ਦਿੱਤੀਆਂ ਤਾਂ ਤੂੰ ਉਸੇ ਦਿਨ ਭੁੱਲ ਜਾਵੇਂਗਾ ਕਿ ਤੂੰ ਮੋਚੀ ਦਾ ਪੁੱਤ ਏਂ। ਜਿਵੇਂ ਮੈਂ ਸਭ ਨੂੰ ਦੱਸਦਾ ਏਂ ਕਿ ਮੇਰਾ ਪੁੱਤ ਠਾਣੇਦਾਰ ਏ, ਤੂੰ ਸਾਰਿਆਂ ਨੂੰ ਦੱਸਿਆ ਕਰ ਕਿ ਤੇਰਾ ਪਿਉ ਮੋਚੀ ਏ।"

"ਵਾਹ ਓਇ ਦਾਤਿਆ ਤੇਰੇ ਰੰਗ।" ਕਰਤਾਰ ਚੰਦ ਨੇ ਮਨ ਹੀ ਮਨ ਕਿਹਾ ਅਤੇ ਬੈਂਚ ਉੱਤੇ ਖਾਲੀ ਥਾਂ ਦੇਖ ਕੇ ਬੈਠਣ ਲੱਗਾ, ਪਰ ਮੁਣਸ਼ੀ ਬੋਲ ਪਿਆ, "ਕਿਉਂ ਜੀਗੀ ਵੱਢ ਕੇ ਆਇਆ ਏਂ? ਖੜ੍ਹਾ ਰਹੁ ਸਿੱਧਾ ਹੋ ਕੇ।"

ਮੁਣਸ਼ੀ ਦੀ ਗੱਲ ਸੁਣ ਕੇ ਦੋ ਜਣੇ ਹੱਸੇ। ਕਰਤਾਰ ਚੰਦ ਮੂਹਰੇ ਨੂੰ ਹੱਥਾਂ ਦੀ ਕੰਘੀ ਬਣਾ ਕੇ ਖੜ੍ਹਾ ਰਿਹਾ।

"ਹਾਂ ਬਈ ਝੰਡੇ 'ਚੋਂ ਕਿੰਨਾ ਕੱਪੜਾ ਬਚਿਆ ਸੀ ਮੁੰਡਿਆ?" ਠਾਣੇਦਾਰ ਨੇ ਸੁਣਵਾਈ ਸ਼ੁਰੂ ਕੀਤੀ।

"ਜੀ ਕੱਪੜਾ ਕੋਈ ਨੀ ਬਚਿਆ। ਕਾਤਰਾਂ ਜਿਹੀਆਂ ਸੀਗੀਆਂ। ਮੇਰੀ ਘਰ ਵਾਲੀ ਸੁੰਭਰ ਕੇ ਰੂੜੀ ਉੱਤੇ ਸੁੱਟ ਆਈ ਜੀ।" ਉਹ ਬੋਲਿਆ।

"ਇਹ ਆਖਦੇ ਨੇ ਤੂੰ ਤਰਕਸ਼ੀਲ ਹੈਗਾ ਏਂ। ਰੱਬ ਨੂੰ ਘੜੱਬ ਦੱਸਦਾ ਏਂ।"

"ਝੂਠ ਗੱਲ ਏ ਜੀ। ਤਰਕਸ਼ੀਲ ਤਾਂ ਮੇਰੇ ਚੁਬਾਰੇ ਵਿਚ ਮੀਟਿੰਗ ਕਰ ਲਿਆ ਕਰਦੇ ਨੇ। ਉਹਨਾਂ ਦਾ ਮੈਂਬਰ ਬਿੱਟੂ ਤੁਹਾਡੇ ਕੋਲ ਬੈਠਾ ਏ ਜੀ, ਉਸ ਨੂੰ ਪੁੱਛ ਲਵੋ। ਵਹਿਮਾਂ ਭਰਮਾਂ ਦੇ ਵਿਰੁੱਧ ਨੇ ਜੀ ਉਹ। ਮਾਨਸਿਕ ਰੋਗ ਦਾ ਵੀ ਇਲਾਜ ਕਰਦੇ ਨੇ। ਬੱਸ ਮੇਰੀ ਤਾਂ ਜੀ ਹਮਦਰਦੀ ਏ ਉਹਨਾਂ ਨਾਲ। ਮੈਂ ਤਾਂ ਆਪ ਹੈਰਾਨ ਹਾਂ ਜੀ, ਐਨੇ ਚੰਗੇ ਬੰਦੇ ਹੋ ਕੇ ਵੀ ਉਹ ਰੱਬ ਨੂੰ ਕਿਉਂ ਨੀ ਮੰਨਦੇ।"

"ਤੂੰ ਤਾਂ ਮੰਨਦਾ ਏਂ ਨਾ ਰੱਬ ਨੂੰ?" ਠਾਣੇਦਾਰ ਪਤਾ ਨਹੀਂ ਕਿਸ ਗੱਲੋਂ ਹੱਸਿਆ। ਕਈ ਜਣੇ ਉਸ ਦੇ ਨਾਲ ਹੀ ਹੀ-ਹੀ ਕਰਨ ਲੱਗੇ।

"ਮੈਂ ਤਾਂ ਮੰਨਦਾ ਏਂ ਜੀ। ਸਾਰਾ ਪਰਤਾਪ ਹੀ ਉਹਦਾ ਏ। ਉਹਦੇ ਬਿਨਾਂ ਤਾਂ ਜੀ ਪੱਤਾ ਨੀ ਹਿੱਲ ਸਕਦਾ। ਅਸੀਂ ਤਾਂ ਨਿੱਤ ਗੁਰਦੁਆਰੇ ਜਾਣ ਵਾਲੇ ਬੰਦੇ ਹਨ ਜੀ।"

"ਇਹਨਾਂ ਨੇ ਤਾਂ ਅਰਜ਼ੀ ਵਿਚ ਲਿਖਿਆ ਏ ਕਿ ਤੂੰ ਗੁਰਦੁਆਰੇ ਵਿਚ ਅੱਗ ਲਾਈ। ਇਹ ਝੂਠ ਬੋਲਦੇ ਨੇ?"

"ਇਹ ਬੋਲਦੇ ਹੀ ਝੂਠ ਨੇ ਜੀ। ਸਹੁੰ ਲੱਗੇ ਜੀ ਮੈਨੂੰ ਮੇਰੇ ਪੁੱਤ ਪੰਕਜ ਦੀ ਜੇ ਇਹੋ ਜਿਹੀ ਗੱਲ ਕਦੀ ਸੁਪਨੇ ਵਿਚ ਵੀ ਸੋਚੀ ਹੋਵੇ। ਨਾਲੇ ਇਹ ਵਾਕਿਆ ਤਾਂ ਦੋ ਮਹੀਨੇ ਪਹਿਲਾਂ ਦਾ ਏ ਜੀ। ਉਦੋਂ ਤਾਂ ਮੇਰਾ ਕਿਸੇ ਨੇ ਨਾਂ ਨਹੀਂ ਲਿਆ। ਹੁਣ ਸੁਪਨਾ ਆ ਗਿਆ? ਤੁਹਾਨੂੰ ਸੱਚ ਦੱਸਾਂ ਜੀ, ਦੋ ਚਾਰ ਬੰਦੇ ਮੇਰੇ ਨਾਲ ਲਗਦੇ ਨੇ। ਹਰੀਜਨਾਂ ਵਾਲੇ ਗੁਰਦੁਆਰੇ ਦਾ...।"

"ਰਹਿਣ ਦੇ...ਰਹਿਣ ਦੇ...ਸਭ ਪਤਾ ਏ ਮੈਨੂੰ...ਤੂੰ ਬਹਿ ਜਾ ਬੈਂਚ 'ਤੇ।" ਠਾਣੇਦਾਰ ਨੇ ਕਿਹਾ ਤਾਂ ਉਹ ਬੈਂਚ 'ਤੇ ਬੈਠ ਗਿਆ।

"ਗੱਲ ਕੋਈ ਨੀ...ਇਹ ਸਭ ਖਾਰਬਾਜ਼ੀ ਏ ਉਸੇ ਗੱਲੋਂ।" ਬਿੱਟੂ ਬੋਲਿਆ ਤਾਂ ਠਾਣੇਦਾਰ ਨੇ ਉਸ ਵੱਲ ਨੂੰ ਹੱਥ ਦਾ ਪੰਜਾ ਕਰ ਕੇ ਚੁੱਪ ਕਰਾ ਦਿੱਤਾ ਤੇ ਆਪਣੇ ਮੱਥੇ ਤੋਂ ਥੋੜ੍ਹਾ ਉੱਤੇ ਨੂੰ ਫਿਫਟੀ ਲਾਗੇ ਉਂਗਲ ਨਾਲ ਖਾਜ ਕਰਦਾ ਕੁਝ ਸੋਚਣ ਲੱਗ ਪਿਆ। ਫਿਰ ਬੋਲਿਆ, "ਸਰਦਾਰ ਬਾਬੂ ਸਿੰਘ ਜੀ, ਕੀ ਚਾਹੁੰਦੇ ਹੋ ਤੁਸੀਂ? ਜੇ ਰਿਪੋਰਟ ਦੀ ਇਕ ਵੀ ਗੱਲ ਝੂਠੀ ਨਿਕਲੀ ਤਾਂ ਲੈਣੇ ਦੇ ਦੇਣੇ ਪੈ ਸਕਦੇ ਨੇ। ਸੱਚ ਕਢਵਾਉਣਾ ਮੈਨੂੰ ਆਉਂਦਾ ਏ। ਜੇ ਆਪਣੀ ਆਈ 'ਤੇ ਆ ਜਾਵਾਂ ਤਾਂ ਵੱਡਿਆਂ ਵੱਡਿਆਂ ਤੋਂ ਸੱਚ ਦੀ ਉਲਟੀ ਕਰਵਾ ਦਿਆ ਕਰਦਾ ਏਂ। ਬੋਲੋ, ਕਰੀਏ ਦਰਜ ਐੱਫ. ਆਈ. ਆਰ.?"

ਬਾਬੂ ਸਿੰਘ ਆਪਣੇ ਹਿਮਾਇਤੀਆਂ ਵੱਲ ਦੇਖਦਾ ਮਿਣ-ਮਿਣ ਕਰ ਕੇ ਚੁੱਪ ਕਰ ਗਿਆ। ਸਰਪੰਚ ਦਿਲਬਾਗ ਸਿੰਘ ਬੋਲ ਪਿਆ, "ਮੁਕਾਉ ਗੱਲ ਸਰਦਾਰ ਸਾਹਿਬ ਜੀ। ਕੀ ਬਣਨਾ ਏਂ ਪਰਚੇ ਕੱਟ ਕੇ। ਲੜਾਈ ਦਾ ਮੂੰਹ ਕਾਲਾ ਹੁੰਦਾ ਏ। ਪਿੰਡ ਵਿਚ ਪਹਿਲਾਂ ਕਿਹੜਾ ਦੁਸ਼ਮਣੀਆਂ ਘੱਟ ਨੇ। ਖਹਿਬਾਜ਼ੀਆਂ 'ਚੋਂ ਕਦੀ ਨਿਕਲਿਆ ਏ ਕੁਛ। ਤਰੀਕਾਂ ਪੈਣਗੀਆਂ। ਦੋਨਾਂ ਧਿਰਾਂ ਦਾ ਸਮਾਂ, ਪੈਸਾ ਬਰਬਾਦ ਹੋਊ। ਖੱਜਲ ਖੁਆਰੀ ਅੱਡ। ਖੋਤੀ ਮੁੜ ਬੋਹੜ ਥੱਲੇ ਹੀ ਆਉਣੀ ਏਂ। ਹੋਣਾ ਤਾਂ ਫੇਰ ਵੀ ਫੈਸਲਾ ਹੀ ਏ, ਉਹ ਤੁਸੀਂ ਕਰਵਾ ਦਿਉ।"

"ਮੈਂ ਵੀ ਇਹੀ ਚਾਹੁੰਦੈਂ। ਇਹ ਕਿਸੇ ਗੱਲ 'ਤੇ ਆਉਣ ਤਾਂ ਨਾ।" ਠਾਣੇਦਾਰ ਨੇ ਕਿਹਾ।

"ਮੇਰੀ ਹੋਰ ਕੋਈ ਗ਼ਲਤੀ ਨੀ ਜੀ। ਲੀਰਾਂ ਸੁੱਟਣ ਦੀ ਜ਼ਰੂਰ ਹੋ ਗਈ। ਮੈਂ ਮਾਫੀ ਮੰਗਦਾ ਹਾਂ ਜੀ ਇਹਨਾਂ ਤੋਂ। ਫੇਰ ਵੀ ਇਹ ਮੇਰੇ ਵੱਡੇ ਨੇ।" ਕਰਤਾਰ ਚੰਦ ਬੋਲਿਆ।

"ਇਉਂ ਨੀ ਮਾਫੀਆਂ ਮਿਲਦੀਆਂ ਹੁੰਦੀਆਂ ਗੁਰੂ ਘਰੋਂ।" ਬਾਬੂ ਸਿੰਘ ਜਿਵੇਂ ਚੀਕ ਹੀ ਪਿਆ।

"ਤੁਸੀਂ ਕੀ ਚਾਹੁੰਦੇ ਹੋ ਕਿ ਲੀਰਾਂ ਕਿੱਥੇ ਸੁੱਟੀਆਂ ਜਾਂਦੀਆਂ?" ਠਾਣੇਦਾਰ ਨੇ ਬਾਬੂ ਸਿੰਘ ਵੱਲ ਦੇਖਦਿਆਂ ਪੁੱਛਿਆ।"

"ਜਲ-ਪਰਵਾਹ ਕਰਦੇ ਜੀ ਨਹਿਰ ਵਿਚ।"

ਠਾਣੇਦਾਰ ਨੇ ਕੁਰਸੀ ਦੀ ਢੋਅ 'ਤੇ ਪਿੱਛੇ ਨੂੰ ਸਿਰ ਸੁੱਟ ਅੰਗੜਾਈ ਲਈ ਤੇ ਹੱਸਦਾ ਬੋਲਿਆ, "ਨਹਿਰ ਸਵਰਗ ਨੂੰ ਜਾਂਦੀ ਸੀ? ਕੀ ਗਾਰੰਟੀ ਸੀ ਕਿ ਉਹ ਮੁੜ ਰੂੜੀਆਂ 'ਤੇ ਨਾ ਪਹੁੰਚਦੀਆਂ? ਕੋਈ ਗੱਲ ਨਾ ਬਾਤ, ਇਹਦੀ ਜਾਨ ਲੈਣੀ ਏ ਤੁਸੀਂ?"

"ਜਨਾਬ ਇਹਦੀ ਗ਼ਲਤੀ ਤਾਂ ਹੈਗੀ ਏ ਨਾ। ਅੱਜ ਲੀਰਾਂ ਸੁੱਟੀਆਂ ਨੇ, ਕੱਲ੍ਹ ਕੋਈ ਗੁਟਕਾ ਫਾੜ ਕੇ ਸਿੱਟ ਦੇਣਗੇ। ਇਹਦਾ ਜੀ ਪਿੰਡ ਦੀ ਸੰਗਤ 'ਚ ਮੂੰਹ ਕਾਲਾ ਕਰਵਾ ਦਿਉ। ਸਾਡੇ ਵੱਲੋਂ

ਮਾਫੀ।" ਜੰਗੀਰ ਪੰਚ ਜਿਹੜਾ ਬੈਂਚ ਉੱਤੇ ਬੈਠਾ ਕਦੋਂ ਦਾ ਉੱਸਲਵੱਟੇ ਲੈ ਰਿਹਾ ਸੀ, ਪਹਿਲੀ ਉਂਗਲੀ ਠਾਣੇਦਾਰ ਵੱਲ ਨੂੰ ਕਰਦਾ ਬੋਲਿਆ।

"ਆਪਣੀ ਉਂਗਲੀ ਪਿੱਛੇ ਕਰ ਕੇ ਗੱਲ ਕਰ ਮੇਰੇ ਨਾਲ...ਕੌਣ ਏਂ ਤੂੰ?"

"ਇਹ ਪੰਚ ਜੰਗੀਰ ਸਿੰਘ ਏ ਜੀ।" ਪ੍ਰਧਾਨ ਨੇ ਦੱਸਿਆ।

"ਅੱਛਾ...ਇਹਦੇ 'ਚ ਪੰਚੀ ਬੋਲਦੀ ਆ। ਫੈਸਲਾ ਦੇਖੋ ਇਹਦਾ। ਲੀਰਾਂ ਸੁੱਟੀਆਂ ਘਰ ਵਾਲੀ ਨੇ, ਤੇ ਮੂੰਹ ਕਾਲਾ ਘਰ ਵਾਲੇ ਦਾ...ਮੰਨ ਗਏ ਬਈ ਤੈਨੂੰ।"

"ਫੇਰ ਉਹਦਾ ਕਰ ਦਿਉ ਜੀ। ਜੰਗੀਰ ਸਿੰਘ ਨੇ ਕਿਹਾ ਹੀ ਸੀ ਕਿ ਠਾਣੇਦਾਰ ਅੱਗ ਵਾਂਗ ਤਪ ਗਿਆ ਤੇ ਬੋਲਿਆ, "ਉਇ ਪੰਚਾ, ਕੀ ਬਕੀ ਜਾਨੈਂ ਤੂੰ। ਤੇਰੀ ਜ਼ਨਾਨੀ ਦਾ ਨਾ ਕਰੀਏ ਮੂੰਹ ਕਾਲਾ? ਬਕੀ ਜਾਨੈਂ ਜੋ ਜ਼ੁਬਾਨ 'ਤੇ ਆਉਂਦੈ। ਉਇ ਭੁੱਟੋ ਇਹਨੂੰ ਬਾਹਰ ਕੱਢ ਠਾਣੇ 'ਚੋਂ। ਤੁਰੇ ਆਉਂਦੇ ਨੇ ਮੁਨਸਫ ਬਣ ਕੇ।"

ਇਸ ਤੋਂ ਪਹਿਲਾਂ ਕਿ ਸਿਪਾਹੀ ਉਸ ਨੂੰ ਠਾਣੇ 'ਚੋਂ ਬਾਹਰ ਕੱਢਦਾ, ਉਹ ਆਪ ਹੀ ਉੱਠ ਕੇ ਬਾਹਰ ਤੁਰ ਪਿਆ। ਤੁਰਦਾ-ਤੁਰਦਾ ਪਹਿਲਾਂ ਠੋਡੀ ਖੁਰਚੀ ਗਿਆ। ਫਿਰ ਸਿਰੋਂ ਪਰਨਾ ਲਾਹ ਕੇ ਮੁੜ ਲਪੇਟਣ ਲੱਗ ਪਿਆ।

"ਦੇਖੋ, ਤੁਸੀਂ ਠਾਣੇ ਨੂੰ ਮਜ਼ਾਕ ਬਣਾ ਰੱਖਿਆ ਏ। ਬਾਤ ਦਾ ਬਤੰਗੜ ਬਣਾ ਕੇ, ਲੁੰਗ-ਲਾਣਾ 'ਕੱਠਾ ਕਰ ਕੇ ਠਾਣੇ ਆ ਵੜਦੇ ਹੋ। ਮੈਂ ਤਾਂ ਤੁਹਾਡੇ ਤੋਂ ਹੈਰਾਨ ਹਾਂ ਪ੍ਰਧਾਨ ਜੀ, ਤੁਸੀਂ ਤਾਂ ਸਿਆਣੇ ਬਿਆਣੇ ਸੀ। ਸਰਦਾਰ ਦਿਲਬਾਗ ਸਿੰਘ ਤੁਸੀਂ ਦੱਸੋ ਕੀ ਕਰੀਏ?" ਠਾਣੇਦਾਰ ਨੇ ਸਰਪੰਚ ਨੂੰ ਕਿਹਾ ਤਾਂ ਕਰਤਾਰ ਚੰਦ ਸੋਚਣ ਲੱਗਾ ਕਿ ਰਿਸ਼ਵਤ ਵਿਚ ਕਿੰਨੀ ਤਾਕਤ ਹੁੰਦੀ ਹੈ। ਤਦੇ ਤਾਂ ਠਾਣੇਦਾਰ ਸਭ ਦੀ ਖੁੰਬ ਠੱਪੀ ਜਾ ਰਿਹਾ ਸੀ।

"ਸਰਦਾਰ ਜੀ ਮੈਂ ਤਾਂ ਵਾਂਢੇ ਗਿਆ ਹੋਇਆ ਸੀ, ਨਹੀਂ ਐਥੇ ਤਕ ਗੱਲ ਹੀ ਨਾ ਆਉਂਦੀ। ਤੁਸੀਂ ਗੱਲ ਮੁਕਾਉ ਜੀ, ਜਿਵੇਂ ਮੁੱਕਦੀ ਏ।" ਸਰਪੰਚ ਬੋਲਿਆ।

"ਹਾਂ ਬਈ ਬਾਬੂ ਸਿੰਘ...ਤੁਸੀਂ ਦੱਸੋ। ਤੁਹਾਡਾ ਨਾਂ ਹੀ ਦਰਖਾਸਤ ਵਿਚ ਸਭ ਤੋਂ ਉੱਤੇ ਲਿਖਿਆ ਏ।" ਠਾਣੇਦਾਰ ਨੇ ਪੁੱਛਿਆ।

"ਜੀ ਅਸੀਂ ਬਾਹਰ ਜਾ ਕੇ ਸਲਾਹ ਕਰ ਲੈਂਦੇ ਹਾਂ।"

"ਕਰੋ-ਕਰੋ, ਹੁਣ ਜ਼ਰਾ ਸੋਚ ਸਮਝ ਕੇ ਅੰਦਰ ਆਇਉ। ਬਾਜ਼ੀ ਕਿਤੇ ਪੁੱਠੀ ਨਾ ਪੈ ਜਾਵੇ।"

ਉਹ ਤਿੰਨ-ਚਾਰ ਜਣਿਆਂ ਨੂੰ ਬਾਹਰ ਲੈ ਗਿਆ ਤਾਂ ਬਿੱਟੂ ਬੋਲਿਆ," ਹੁਣ ਇਹ ਥੁੱਕਿਆ ਚੱਟਣਗੇ ਜੀ, ਦੇਖ ਲੈਣਾ।" ਠਾਣੇਦਾਰ ਉਸਦੀ ਗੱਲ ਸੁਣ ਕੇ ਹੱਸ ਪਿਆ।

ਉਹ ਛੇਤੀ ਹੀ ਵਾਪਸ ਆ ਗਏ। ਬਾਬੂ ਸਿੰਘ ਕਹਿਣ ਲੱਗਾ,"ਜੀ ਕਰਤਾਰ ਚੰਦ ਦੇ ਟੱਬਰ ਤੋਂ ਬੇਅਦਬੀ ਤਾਂ ਹੋਈ ਏ। ਥੋੜ੍ਹੀ-ਬਹੁਤ ਸਜ਼ਾ ਤਾਂ ਮਿਲਣੀ ਹੀ ਚਾਹੀਦੀ ਏ। ਅਸੀਂ ਸਾਰੇ ਚਾਹੁੰਦੇ ਹਾਂ ਕਿ ਕਰਤਾਰ ਚੰਦ ਦਾੜ੍ਹੀ ਕੇਸ ਰੱਖ ਕੇ ਸਿੰਘ ਸਜ ਜਾਵੇ।"

ਇਸ ਤੋਂ ਪਹਿਲਾਂ ਕਿ ਠਾਣੇਦਾਰ ਕੁਝ ਬੋਲਦਾ, ਕਰਤਾਰ ਚੰਦ ਉੱਠਿਆ ਤੇ ਹੱਥ ਜੋੜ ਕੇ ਕਹਿਣ ਲੱਗਾ, "ਜਨਾਬ ਮੈਨੂੰ ਮਨਜ਼ੂਰ ਏ। ਜੇ ਦਾੜ੍ਹੀ-ਕੇਸ ਰੱਖਣ ਨੂੰ ਇਹ ਸਜ਼ਾ ਸਮਝਦੇ ਨੇ ਤਾਂ ਮੈਂ ਇਹ ਸਜ਼ਾ ਭੁਗਤਣ ਲਈ ਤਿਆਰ ਹਾਂ, ਪਰ ਮੇਰੀ ਇਕ ਬੇਨਤੀ ਏ।"

"ਹਾਂ-ਹਾਂ ਦੱਸ।" ਠਾਣੇਦਾਰ ਹੱਸ ਪਿਆ।

"ਪ੍ਰਧਾਨ ਜੀ ਬੈਠੇ ਨੇ, ਇਨ੍ਹਾਂ ਦਾ ਤੇ ਬਾਬੂ ਸਿੰਘ ਦਾ ਟਰੱਕਾਂ ਦਾ ਸਾਂਝਾ ਕਾਰੋਬਾਰ ਏ। ਕੰਮ ਮੁੰਡੇ ਹੀ ਕਰਦੇ ਨੇ। ਪ੍ਰਧਾਨ ਜੀ ਦਾ ਬੇਟਾ ਤਾਂ ਪੂਰਾ ਗੁਰਸਿੱਖ ਏ ਪਰ ਬਾਬੂ ਸਿੰਘ ਦੇ ਦੋਨੋਂ ਮੁੰਡੇ ਨਾਈ ਤੋਂ ਦਾੜ੍ਹੀਆਂ ਦੇ ਖ਼ਤ ਕਢਵਾਉਂਦੇ ਨੇ। ਬਾਬੂ ਸਿੰਘ ਦੀ ਆਪਣੀ ਔਲਾਦ ਤਾਂ ਗੁਰਸਿੱਖ ਰਹਿ ਨੀ ਸਕੀ, ਮੈਨੂੰ ਬਣਾਉਣਾ ਚਾਹੁੰਦੇ ਨੇ।"

ਜਿਹੜੇ ਹੋਰ ਅੰਦਰ ਬੈਠੇ ਸਨ, ਲਗ ਪਗ ਸਾਰਿਆਂ ਦੀ ਔਲਾਦ ਨੇ ਸਿੱਖੀ ਘਰੋਂ ਕੱਢੀ ਹੋਈ



ਸੀ। ਕਰਤਾਰ ਚੰਦ ਨੂੰ ਕੋਈ ਕੀ ਕਹੇ, ਕਿਸੇ ਨੂੰ ਸਮਝ ਨਹੀਂ ਸੀ ਆ ਰਹੀ।

ਠਾਣੇਦਾਰ ਨੇ ਅਰਜ਼ੀ ਬਾਬੂ ਸਿੰਘ ਦੇ ਮੂਹਰੇ ਸੁੱਟੀ ਤੇ ਉੱਠਦਾ ਬੋਲਿਆ, " ਖੋਦਿਆ ਪਹਾੜ ਨਿਕਲੀ ਚੂਹੀ, ਉਹ ਵੀ ਮਰੀ ਹੋਈ। ਮੁੰਡੇ ਨੂੰ ਐਵੇਂ ਉਲਝਾਈ ਫਿਰਦੇ ਹੋ ਤੁਸੀਂ। ਆਪਣੀ ਦਰਖ਼ਾਸਤ ਚੁੱਕੋ ਤੇ ਉੱਤੇ ਮਿਲੋ ਜਿਹਨੂੰ ਮਿਲਣਾ ਏਂ।"

"ਕਰਤਾਰ ਚੰਦ ਤੂੰ ਬੈਠ ਅਜੇ। " ਠਾਣੇਦਾਰ ਬਾਹਰ ਨਿਕਲਿਆ ਤਾਂ ਬਾਕੀ ਸਾਰੇ ਵੀ ਉੱਠ ਕੇ ਉਹਦੇ ਮਗਰ ਚਲੇ ਗਏ।

ਕਰਤਾਰ ਚੰਦ ਨੇ ਸੋਚਿਆ ਕਿ ਠਾਣੇਦਾਰ ਹੁਣ ਰਿਸ਼ਵਤ ਵਾਲੀ ਗੱਲ ਤੋਰੇਗਾ। ਉਹ ਛੇਤੀ ਹੀ ਵਾਪਸ ਆ ਗਿਆ ਤੇ ਕਹਿਣ ਲੱਗਾ, " ਕਰਤਾਰ ਚੰਦ ਪੁੱਤਰਾ ਕਿਨ੍ਹਾਂ ਲੋਕਾਂ ਵਿਚ ਫਸਿਆ ਬੈਠਾ ਏਂ ਤੂੰ ? ਸਰਪੰਚ ਤੇਰੇ ਕੋਲੋਂ ਪੈਸੇ ਦੁਆਉਣ ਦੀ ਗੱਲ ਕਰਦਾ ਸੀ। ਦਰਅਸਲ ਉਹਦਾ ਵੀ ਕੋਈ ਕਸੂਰ ਨਹੀਂ। ਇਹ ਲੋਕ ਰਿਸ਼ਵਤਾਂ ਦੇਣੀਆਂ ਗਿੱਝੇ ਹੋਏ ਨੇ। ਇਨ੍ਹਾਂ ਦਾ ਤੋਰੀ ਫੁਲਕਾ ਵੀ ਵਿਚੋਂ ਨਿਕਲ ਆਉਂਦਾ ਏ। ਮੈਂ ਹਰਾਮ ਦੀ ਕਮਾਈ ਨੀ ਘਰ ਵਾੜਦਾ ਹੁੰਦਾ। ਆਉਂਦੀ ਏ ਤਾਂ ਸਾਰੀ ਉੱਪਰਲਿਆਂ ਨੂੰ ਘੱਲ ਦਿਆ ਕਰਦਾ ਏਂ। ਕਿਸੇ ਨੂੰ ਕੁਝ ਦੇਣ ਦੀ ਲੋੜ ਨਹੀਂ । ਵਗ ਜਾ ਘਰ ਨੂੰ।"

ਕਰਤਾਰ ਚੰਦ ਰੋਣ ਲੱਗ ਪਿਆ। ਠਾਣੇਦਾਰ ਨੇ ਉਸ ਦੇ ਮੋਢੇ 'ਤੇ ਹੱਥ ਰੱਖਿਆ ਤੇ ਬੋਲਿਆ, "ਘਬਰਾ ਨਾ ਤੂੰ। ਮੈਂ ਹਾਂ। ਤੇਰਾ ਕੋਈ ਕੁਝ ਨੀ ਵਿਗਾੜ ਸਕਦਾ, ਮੇਰਾ ਨੰਬਰ ਨੋਟ ਕਰ ਲਾ, ਲੋੜ ਪਈ ਤਾਂ ਘੰਟੀ ਮਾਰ ਦਈਂ। ਠਾਣੇਦਾਰ ਤੋਂ ਪਹਿਲਾਂ ਮੈਂ ਇਕ ਮੋਚੀ ਦਾ ਪੁੱਤ ਹਾਂ।"

ਠਾਣੇ ਤੋਂ ਬਾਹਰ ਨਿਕਲਦੇ ਕਰਤਾਰ ਚੰਦ ਨੂੰ ਦੇਖ ਕੇ ਪਤਾ ਨਹੀਂ ਸੀ ਲਗਦਾ ਕਿ ਉਹ ਰੋ ਰਿਹਾ ਸੀ ਜਾਂ ਹੱਸ ਰਿਹਾ ਸੀ ।

0 0 0 0

ਗੁਰਪੁਰਬ ਤੋਂ ਇਕ ਦਿਨ ਪਹਿਲਾਂ ਕਰਤਾਰ ਚੰਦ ਤੇ ਸੁਭੱਦਰਾ ਰਾਤ ਦੀ ਰੋਟੀ ਖਾ ਰਹੇ ਸਨ ਕਿ ਹਰਦਿਆਲ ਭੱਲੇ ਦਾ ਫੋਨ ਆ ਗਿਆ। ਉਸ ਨੇ ਆਪਣੇ ਮਾਮੇ ਕੋਲ ਮੋਹਾਲੀ ਰਹਿ ਕੇ ਉਸਤਾਦ ਬਚਨਾ ਰਾਮ ਕੋਲੋਂ ਕਰਤਾਰ ਚੰਦ ਦੇ ਨਾਲ ਹੀ ਟੇਲਰਿੰਗ ਦਾ ਕੰਮ ਸਿੱਖਿਆ ਸੀ। ਜਦੋਂ ਹਰਦਿਆਲ ਸਿਲਾਈ ਸਮੇਂ ਅਕਸਰ ਗ਼ਲਤੀਆਂ ਕਰਦਾ ਤਾਂ ਉਸਤਾਦ ਉਸ ਨੂੰ ਨਿੱਕੇ ਜਿਹੇ ਸਟੂਲ ਉੱਤੇ ਅੱਧਾ-ਅੱਧਾ ਘੰਟਾ ਮੁਰਗਾ ਬਣਾਈ ਰੱਖਦਾ ਜਾਂ ਉਸ ਦੀਆਂ ਉਂਗਲਾਂ ਦੀਆਂ ਗੱਠਾਂ ਉੱਤੇ ਕੈਂਚੀ ਦਾ ਪੁੱਠਾ ਪਾਸਾ ਮਾਰਦਾ। ਹਰਦਿਆਲ ਕਈ ਵਾਰੀ ਉਸ ਕੋਲੋਂ ਦੌੜ ਜਾਂਦਾ, ਪਰ ਉਸ ਦਾ ਮਾਮਾ ਉਸ ਦੀ ਛਿੱਤਰ ਪਰੇਡ ਕਰਕੇ ਮੁੜ ਬਚਨਾ ਰਾਮ ਦੇ ਗੋਡੇ ਫੜਾ ਜਾਂਦਾ। ਬਚਨਾ ਰਾਮ ਦਾ ਚੰਡਿਆ ਅੱਜ ਉਹ ਖੰਨੇ ਸੁਭਾਸ਼ ਬਾਜ਼ਾਰ ਵਿਚ 'ਬਰਮਿੰਗਮ ਟੇਲਰਜ਼' ਨਾਂ ਦੀ ਵੱਡੀ ਦੁਕਾਨ ਦਾ ਮਾਲਕ ਬਣਿਆਂ ਬੈਠਾ ਸੀ ਤੇ ਅੱਠ-ਦਸ ਸ਼ਾਗਿਰਦ ਉਸ ਕੋਲ ਸਿਲਾਈ ਦਾ ਕੰਮ ਕਰਦੇ ਸਨ।

ਤੇ ਹੁਣ ਜਦੋਂ ਉਸ ਦਾ ਫ਼ੋਨ ਆਇਆ ਤਾਂ ਕਰਤਾਰ ਚੰਦ ਨੇ ਖੁਸ਼ ਹੋ ਕੇ ਪੁੱਛਿਆ, "ਸੁਣਾ ਬਈ ਭੱਲੇ ਕੀ ਹਾਲ ਏ ਤੇਰਾ ?"

"ਮਿਹਰਾਂ ਸਤਗੁਰ ਦੀਆਂ ਬਾਈ...ਕੀ ਗੱਲ ਗੁਰਦੁਆਰੇ ਵਾਲਿਆਂ ਨਾਲ ਕੀ ਪੰਗਾ ਪਾ ਲਿਆ?"

"ਕੋਈ ਨੀ...ਉਹ ਤਾਂ ਠੀਕ ਹੋ ਗਿਆ ਸੀ। ਤੈਨੂੰ ਕੀਹਨੇ ਦੱਸਿਆ?"

" ਨਾਹਰ ਸਿੰਘ ਆਇਆ ਸੀ, ਨਿਸ਼ਾਨ ਸਾਹਿਬ ਦਾ ਚੋਲ਼ਾ ਸਿਲਵਾਉਣ। ਉਹਦੇ ਨਾਲ ਦੋ ਬੰਦੇ ਹੋਰ ਸੀਗੇ। ਤੇਰੇ ਬਾਰੇ ਬੜਾ ਊਟਪਟਾਂਗ ਬੋਲ ਰਹੇ ਸੀ।

"ਚੋਲ਼ੇ ਦੀ ਸਿਲਾਈ? ਉਹ ਤਾਂ ਮੈਂ ਕਰ ਦਿੱਤੀ ਸੀ...ਕੀ ਕਹਿੰਦੇ?"

"ਪਹਿਲਾਂ ਇਹ ਦੱਸ ਤੂੰ ਸਿਗਰਟਾਂ ਪੀਣ ਲੱਗ ਪਿਆ?"

"ਤੇਰੀ ਮੱਤ ਤਾਂ ਨੀਂ ਮਾਰੀ ਗਈ। ਮੈਂ ਤਾਂ ਪੀਣ ਵਾਲੇ ਦੇ ਨੇੜੇ ਨੀ ਖੜ੍ਹ ਸਕਦਾ। ਤੈਨੂੰ ਕੌਣ ਕਹਿੰਦਾ?"

ਫਿਰ ਉਸ ਨੇ ਪ੍ਰਧਾਨ ਨਾਲ ਆਏ ਦੋਨਾਂ ਬੰਦਿਆਂ ਦਾ ਹੁਲੀਆ ਦੱਸਿਆ। ਇਕ ਜਣੇ ਦੀ ਸੱਜੀ ਅੱਖ ਉੱਤੇ ਮੱਥੇ ਵੱਲ ਨੂੰ ਸਿੱਧੇ ਕੱਟ ਦਾ ਨਿਸ਼ਾਨ, ਜਿਵੇਂ ਕਿਸੇ ਨੇ ਗੰਡਾਸਾ ਮਾਰਿਆ ਹੋਵੇ ਤੇ ਦੂਜੇ ਦਾ ਬੁੱਲ੍ਹ ਊਂਟ ਵਾਂਗ ਲਟਕਿਆ ਹੋਇਆ। ਕਰਤਾਰ ਚੰਦ ਸਮਝ ਗਿਆ ਕਿ ਪਹਿਲਾ ਬਾਬੂ ਸਿੰਘ ਤੇ ਦੂਜਾ ਜੰਗੀਰ ਪੰਚ ਸੀ।

ਉਹ ਅੱਗੇ ਦੱਸਣ ਲੱਗਾ, ਊਂਟ ਬੁੱਲ੍ਹਾ ਕਹਿੰਦਾ ਸੀ ਕਿ ਉਹਦਾ ਮੁੰਡਾ ਤੇਰੀ ਹੱਟ 'ਤੇ ਸਿਲਾਈ ਕਰਾਉਣ ਲਈ ਪਜਾਮੇ ਦਾ ਕੱਪੜਾ ਦੇਣ ਗਿਆ ਸੀ । ਤੂੰ ਨਿਸ਼ਾਨ ਸਾਹਿਬ ਦਾ ਚੋਲ਼ਾ ਵੀ ਸਿਊਂ ਰਿਹਾ ਸੀ ਤੇ ਸਿਗਰਟ ਦੇ ਕਸ਼ ਵੀ ਖਿੱਚ ਰਿਹਾ ਸੀ। ਇਸੇ ਲਈ ਉਨ੍ਹਾਂ ਨੇ ਉਹ ਚੋਲਾ ਨਾ ਪਹਿਨਾਉਣ ਦਾ ਫੈਸਲਾ ਕਰ ਲਿਆ ਤੇ ਨਵਾਂ ਕੱਪੜਾ ਖਰੀਦ ਕੇ ਮੈਨੂੰ ਦੇ ਗਏ।"

'ਨਾਪ ਦਾ ਤੈਨੂੰ ਪਤਾ ਏ ?"

"ਜੋ ਤੂੰ ਸਿਊਂਤਾ ਉਹ ਵੀ ਨਾਲ ਹੀ ਫੜਾ ਗਏ।"

"ਹੋਰ ਕੀ ਕਹਿੰਦਾ ਸੀ ?"

"ਬੱਸ ਇਹੀ ਕਹਿੰਦੇ ਸੀ ਕਿ ਗੁਰੂ ਘਰ ਦੇ ਦੋਸ਼ੀ ਬਣਨ ਤੋਂ ਬਚ ਗਏ। ਨਾਹਰ ਸਿੰਘ ਆਪ ਤਾਂ ਚੁੱਪ ਹੀ ਰਿਹਾ। ਉਹ ਵੀ ਮਾਊਂ ਜਿਹਾ ਮੈਨੂੰ ਦੋਗਲਾ ਲਗਦਾ ਏ। ਆਪਾਂ ਸਿਲਾਈ ਦੇ ਦੋ ਸੌ ਠੁੰਗ ਲਏ। ਕਰਤਾਰ ਮੈਂ ਤੈਨੂੰ ਕਿੰਨੀ ਵਾਰੀ ਕਿਹਾ ਏ ਨਿਕਲ ਜਾ ਪਿੰਡ 'ਚੋਂ। ਤੇਰੇ ਵਰਗਾ ਕਾਰੀਗਰ ਤਾਂ ਐਥੇ ਲੱਖਾਂ 'ਚ ਖੇਲ੍ਹੂ। ਜਿੰਨੀ ਮਰਜ਼ੀ ਮਾਇਆ ਹੂੰਝੀ ਜਾਈਂ।"

'ਭਰਾਵਾ, ਹੂੰਝੀ ਹੋਈ ਮਾਇਆ ਨਾਲ ਅਸ਼ਾਂਤੀ ਵੀ ਤਾਂ ਘਰ 'ਚ ਵੜੂ। ਜਿਵੇਂ ਜੁੱਤੀ ਨਾਲ ਗੰਦ ਆ ਵੜਦਾ ਏ।" ਕਰਤਾਰ ਚੰਦ ਨੇ ਕਿਹਾ।

ਰੋਟੀ ਖਾ ਕੇ ਉਹ ਘਰੋਂ ਬਾਹਰ ਨਿਕਲ ਗਿਆ ਤੇ ਆਪਣੇ ਪੱਖ ਦੇ ਕੁਝ ਬੰਦਿਆਂ ਕੋਲ ਸਿਗਰਟ ਪੀਣ ਵਾਲੇ ਨਵੇਂ ਸ਼ੋਸ਼ੇ ਦੀ ਗੱਲ ਕੀਤੀ। ਉਹ ਹੈਰਾਨ ਹੋਇਆ ਕਿ ਇਹ ਗੱਲ ਤਾਂ ਪਹਿਲਾਂ ਹੀ ਸਾਰਿਆਂ ਕੋਲ ਪੁੱਜ ਗਈ ਸੀ । ਠਾਣੇ 'ਚੋਂ ਬਾਹਰ ਕੱਢੇ ਜਾਣ ਮਗਰੋਂ ਜੰਗੀਰ ਸਿੰਘ ਲੋਕਾਂ ਕੋਲ ਕੁੱਤੇ ਵਾਂਗ ਭੌਂਦਾ ਫਿਰਿਆ ਸੀ। ਕਰਤਾਰ ਚੰਦ ਨੇ ਦਿਲਬਾਗ ਸਿੰਘ ਨੂੰ ਫ਼ੋਨ ਕੀਤਾ। ਉਹ ਉਸ ਕੋਲ ਵੀ ਹੋ ਆਇਆ ਸੀ। ਉਸ ਦਾ ਮੁੰਡਾ ਇਹ ਗੱਲ ਗੁਰਦੁਆਰੇ ਨੇਮ ਚੁੱਕ ਕੇ ਕਹਿਣ ਨੂੰ ਤਿਆਰ ਸੀ। ਸਰਪੰਚ ਨੇ ਉਸ ਨੂੰ ਚੁੱਪ ਰਹਿਣ ਅਤੇ ਹੋਰ ਕਿਸੇ ਕੋਲ ਗੱਲ ਨਾ ਕਰਨ ਲਈ ਕਿਹਾ। ਉਸ ਨੇ ਦੱਸਿਆ ਕਿ ਸਿਆਸਤ ਨੂੰ ਸਿਆਸਤ ਨਾਲ ਹੀ ਉਲਟਾਇਆ ਜਾ ਸਕਦਾ ਏ। ਸੁਭੱਦਰਾ ਤੇ ਕਰਤਾਰ ਚੰਦ ਗਈ ਰਾਤ ਤਕ ਇਸ ਵਿਸ਼ੇ ਉੱਤੇ ਗੱਲਾਂ ਕਰਦੇ ਰਹੇ ਤੇ ਗੁਰਪੁਰਬ ਵਿਚ ਸ਼ਾਮਲ ਨਾ ਹੋਣ ਦਾ ਫੈਸਲਾ ਕਰ ਕੇ ਹੀ ਸੁੱਤੇ।

ਅਗਲੇ ਦਿਨ ਸਵੇਰੇ ਹੀ ਠਾਣੇਦਾਰ ਦਾ ਫ਼ੋਨ ਆ ਗਿਆ। ਉਸ ਨੇ ਕਰਤਾਰ ਚੰਦ ਦੀ ਖੈਰ-ਸੁੱਖ ਪੁੱਛੀ ਤੇ ਉਸ ਨੂੰ ਅੱਜ ਗੁਰਪੁਰਬ ਸਮੇਂ ਗੁਰਦੁਆਰੇ ਹਾਜ਼ਰ ਰਹਿਣ ਲਈ ਕਿਹਾ। ਕਰਤਾਰ ਚੰਦ ਚਾਹੁੰਦਾ ਸੀ ਕਿ ਉਸ ਨੂੰ ਸਿਗਰਟ ਵਾਲੀ ਗੱਲ ਦੱਸ ਦੇਵੇ, ਪਰ ਉਸ ਤੋਂ ਕੁਝ ਕਿਹਾ ਹੀ ਨਾ ਗਿਆ। ਠਾਣੇਦਾਰ ਦਾ ਹੁਕਮ ਉਹ ਕਿਵੇਂ ਟਾਲਦਾ। ਉਸ ਨੇ ਸੁਭੱਦਰਾ ਨੂੰ ਗੁਰਦੁਆਰੇ ਜਾਣ ਲਈ ਕਿਹਾ, ਪਰ ਉਸ ਨੇ ਤਬੀਅਤ ਠੀਕ ਨਾ ਹੋਣ ਦਾ ਬਹਾਨਾ ਲਾ ਦਿੱਤਾ। ਕੋਟ ਪੈਂਟ ਪਾ ਕੇ ਪਗੜੀ ਬੰਨ੍ਹ ਕੇ ਉਹ ਇਕੱਲਾ ਹੀ ਚਲਾ ਗਿਆ। ਉਹ ਗੁਰਦੁਆਰੇ ਦਾ ਬਾਹਰਲਾ ਗੇਟ ਲੰਘਿਆ ਤਾਂ ਚਿੱਟੀ ਪੈਂਟ ਅਤੇ ਭੂਰੇ ਰੰਗ ਦਾ ਡੱਬੀਆਂ ਵਾਲਾ ਕੋਟ ਪਾਈ ਤੇ ਨਾਭੀ ਰੰਗ ਦੀ ਪਗੜੀ ਬੰਨ੍ਹੀਂ ਕੋਈ ਸਰਦਾਰ ਲੰਗਰ ਗੇਟ ਲਾਗੇ ਖੜ੍ਹਾ ਪ੍ਰਧਾਨ ਨਾਹਰ ਸਿੰਘ ਨਾਲ ਗੱਲਾਂ ਕਰ ਰਿਹਾ ਸੀ। ਸਰਦਾਰ ਦਾ ਮੂੰਹ ਕਰਤਾਰ ਚੰਦ ਵੱਲ ਸੀ। ਉਸ ਨੂੰ ਲੱਗਾ ਜਿਵੇਂ ਇਹ ਬੰਦਾ ਕਿਤੇ ਦੇਖਿਆ ਹੈ, ਪਰ ਯਾਦ ਨਹੀਂ ਸੀ ਆ ਰਿਹਾ ਕਿ ਕਿੱਥੇ ! ਸਰਦਾਰ ਕਿਸੇ ਗੱਲੋਂ ਹੱਸਿਆ ਤਾਂ ਇਕ ਦਮ ਜਿਵੇਂ ਸਭ ਸਾਫ਼ ਹੋ ਗਿਆ। ਉਹ ਤਾਂ ਠਾਣੇਦਾਰ ਹੀ ਸੀ, ਜਿਸ ਨੂੰ ਉਸ ਨੇ ਵਰਦੀ ਵਿਚ ਦੇਖਿਆ ਹੋਇਆ ਸੀ। ਉਸ ਨੇ ਸੋਚਿਆ ਕਿ 'ਸਤਿ ਸ੍ਰੀ ਅਕਾਲ' ਬੁਲਾ ਆਵਾਂ ਪਰ ਨਾਹਰ ਸਿੰਘ ਕਰਕੇ ਟੇਢ ਹੀ ਵੱਟ ਗਿਆ। ਉਹ ਸਿੱਧਾ ਗੁਰਦੁਆਰੇ ਅੰਦਰ ਜਾ ਵੜਿਆ



ਤੇ ਮੱਥਾ ਟੇਕ ਕੇ ਅੰਦਰ ਹੀ ਬੈਠ ਗਿਆ। ਪੰਜ ਅਖੰਡ ਪਾਠਾਂ ਦੀ ਲੜੀ ਦਾ ਪਾਠ ਚੱਲ ਰਿਹਾ ਸੀ। ਧੂਫ਼ੀਏ ਪੰਜ ਗ੍ਰੰਥੀਆਂ ਖੋਲ੍ਹੀ ਬੈਠੇ ਸਨ। ਔਰਤਾਂ-ਮਰਦਾਂ ਦੀ ਕਾਫ਼ੀ ਭੀੜ ਜਮ੍ਹਾਂ ਹੋ ਚੁੱਕੀ ਸੀ। ਮੂੰਹਾਂ 'ਤੇ ਸਫ਼ੇਦ ਕੱਪੜੇ ਵਲ੍ਹੇਟੀ ਕੁਝ ਸੇਵਾਦਾਰ ਐਧਰ-ਉੱਧਰ ਘੁੰਮ ਰਹੇ ਸਨ। ਕੁਝ ਦੇਰ ਬੈਠੇ ਰਹਿਣ ਮਗਰੋਂ ਠਾਣੇਦਾਰ ਨੂੰ 'ਸਤਿ ਸ੍ਰੀ ਅਕਾਲ' ਬੁਲਾਉਣ ਦਾ ਖਿਆਲ ਆਇਆ ਤਾਂ ਉਹ ਉਠ ਕੇ ਬਾਹਰ ਆ ਗਿਆ। ਠਾਣੇਦਾਰ ਸ਼ਾਇਦ ਚਲਾ ਗਿਆ ਸੀ। ਉਸ ਦੇ ਸਿਗਰਟਾਂ ਪੀਣ ਵਾਲੀ ਗੱਲ ਨੇ ਤਾਂ ਕਾਫ਼ੀ ਤੂਲ ਫੜੀ ਹੋਈ ਸੀ। ਜਿਹੜਾ ਮਿਲੇ ਇਹੀ ਗੱਲ ਤੋਰ ਲਵੇ। ਕਰਤਾਰ ਚੰਦ ਪਰੇਸ਼ਾਨ ਹੋ ਗਿਆ। ਉਹ ਇਕੱਲੇ-ਇਕੱਲੇ ਨੂੰ ਸਫ਼ਾਈ ਕਿਵੇਂ ਦੇਵੇ ! ਬੱਸ ਇਹੀ ਕਹਿੰਦਾ ਰਿਹਾ, "ਰੱਬ ਜਾਣਦਾ ਏ ਭਾਈ। ਸੱਚੇ ਪਾਤਸ਼ਾਹ ਆਪੇ ਨਿਤਾਰਾ ਕਰੂ।"

ਨਿਸ਼ਾਨ ਸਾਹਿਬ ਦਾ ਚੋਲ਼ਾ ਬਦਲਣ ਦੀ ਰਸਮ ਹੋਣ ਲੱਗੀ। ਦਸ-ਪੰਦਰਾਂ ਬੰਦੇ ਨਿਸ਼ਾਨ ਸਾਹਿਬ ਦੇ ਥੜ੍ਹੇ ਦੁਆਲੇ ਜਾ ਖੜ੍ਹੇ ਹੋਏ। ਬਿੱਟੂ ਅਤੇ ਕਰਤਾਰ ਚੰਦ ਵੀ ਉਨ੍ਹਾਂ ਕੋਲ ਆ ਗਏ। ਪਿਛਲੇ ਸਾਲ ਕਿਸੇ ਪਿੰਡ ਵਿਚ ਨਿਸ਼ਾਨ ਸਾਹਿਬ ਦਾ ਚੋਲ਼ਾ ਬਦਲਣ ਵੇਲੇ ਐਨ ਸਿਖ਼ਰ 'ਤੇ ਜਾ ਕੇ ਫਸੀ ਟਰਾਲੀ ਦੀ ਦਹਿਸ਼ਤ ਕਰਕੇ ਚੋਲ਼ਾ ਬਦਲਣ ਲਈ ਪਿੰਡ ਦਾ ਕੋਈ ਬੰਦਾ ਤਿਆਰ ਨਹੀਂ ਸੀ ਹੋਇਆ। ਕਰਤਾਰ ਚੰਦ ਦੇ ਨਾਂ ਉੱਤੇ ਪਹਿਲਾਂ ਹੀ ਕਾਟਾ ਵੱਜ ਚੁੱਕਾ ਸੀ। ਗੁਰਦੁਆਰਾ ਕਮੇਟੀ ਵਾਲਿਆਂ ਨੇ ਇਕ ਮਾੜਚੂ ਸ਼ਰੀਰ ਵਾਲੇ ਸਿੰਘ ਨੂੰ ਬਾਹਰੋਂ ਇਸ ਕੰਮ ਲਈ ਬੁਲਾ ਲਿਆ ਸੀ। ਉਸਨੂੰ ਟਰਾਲੀ ਵਿਚ ਬਿਠਾ ਕੇ ਚੋਲ਼ਾ ਫੜਾਇਆ। ਚਾਰ-ਪੰਜ ਜਣੇ ਰੱਸਾ ਖਿੱਚਣ ਲੱਗੇ ਤਾਂ ਪੱਕੇ ਰੰਗ ਵਾਲੇ ਸਿੰਘ ਦੇ ਚਿਹਰੇ 'ਤੇ ਪੀਲੱਤਣ ਛਾ ਗਈ। ਹੌਲੀ-ਹੌਲੀ ਟਰਾਲੀ ਸਿਖ਼ਰ ਜਾ ਪੁੱਜੀ। ਉਹ ਬੰਦਾ ਚੋਲ਼ਾ ਬਦਲਣ ਲੱਗਾ ਕਾਫ਼ੀ ਦੇਰ ਘੌਲਦਾ ਰਿਹਾ। ਉਸ ਨੇ ਬੜੀ ਮੁਸ਼ਕਲ ਨਾਲ ਪੁਰਾਣਾ ਚੋਲ਼ਾ ਲਾਹੁਣਾ ਸ਼ੁਰੂ ਕੀਤਾ। ਜਦੋਂ ਨਾਲ ਦੀ ਨਾਲ ਨਵਾਂ ਪਾਉਣ ਲੱਗਾ, ਉਹ ਲੋਟ ਹੀ ਨਾ ਆਵੇ।

"ਓਇ ਕਮਰਕਸੀਆਂ ਬੰਨ੍ਹੀ ਜਾ ਨਾਲ਼ ਦੀ ਨਾਲ਼। " ਕਿਸੇ ਨੇ ਮੂੰਹ ਅੱਗੇ ਹੱਥਾਂ ਦਾ ਸਪੀਕਰ ਬਣਾ ਕੇ ਉੱਚੀ ਆਵਾਜ਼ ਵਿਚ ਕਿਹਾ।

"ਜੇਅ ਤੋ ਛੋਟਾ ਹੈਂ ਜੀ...ਬੰਧੇ ਨਹੀਂ।" ਉਸ ਬੰਦੇ ਨੇ ਹੇਠ ਨੂੰ ਨਿਗਾਹ ਮਾਰ ਕੇ ਕਿਹਾ। ਹੇਠ ਵੱਲ ਦੇਖਣ ਦੀ ਦੇਰ ਸੀ ਕਿ ਉਸ ਦੇ ਹੱਥ-ਪੈਰ ਝੂਠੇ ਪੈਣ ਲੱਗੇ।

"ਮੈਂ ਨਹੀਂ ਕਰ ਸਕਤਾ ਯੇ ਕਾਮ...ਮੈਂ ਤੋ ਮਰਾ...ਮੁਝੇ ਜਲਦੀ ਨੀਚੇ ਉਤਾਰੋ।" ਉਹ ਚੀਕਿਆ।

"ਭਈਆ ਹੀ ਰਿਹਾ ਸਾਲਾ।" ਕੋਈ ਬੋਲਿਆ।

"ਓਇ ਡਰ ਨਾ...ਰਹਿਣ ਦੇ ਕਮਰਕਸੀਆਂ ਨੂੰ। ਹੌਲੀ-ਹੌਲੀ ਪੁਰਾਣਾ ਲਾਹੀ ਚੱਲ, ਨਵਾਂ ਪਾਈ ਚੱਲ।" ਹੁਣ ਬਾਬੂ ਸਿੰਘ ਨੇ ਆਵਾਜ਼ ਦਿੱਤੀ।

"ਕਮਰਕਸੀਆਂ ਬੰਨ੍ਹੇ ਬਗੈਰ ਕਿਵੇਂ ਚੱਲੂ ਪ੍ਰਧਾਨ ਜੀ ? ਸਾਰਾ ਕੱਪੜਾ ਫੜ-ਫੜ ਕਰਕੇ ਚਾਰ ਦਿਨਾਂ 'ਚ ਹੀ ਫਟ ਜੂ।" ਲੋਕ ਕਹਿਣ ਲੱਗੇ।

ਕਿਸੇ ਦਾ ਧਿਆਨ ਕੱਪੜੇ ਦੇ ਖੰਡੇ ਵੱਲ ਗਿਆ ਤਾਂ ਉਹ ਬੋਲਿਆ,"ਦੇਖੋ , ਇਹ ਤਾਂ ਖੰਡਾ ਵੀ ਪੁੱਠਾ ਜੜਿਆ ਹੋਇਆ ਏ।"

ਸਾਰੇ ਉੱਧਰ ਦੇਖਣ ਲੱਗੇ। ਹਰਦਿਆਲ ਭੱਲਾ ਆਪ ਤਾ ਕਟਾਈ ਹੀ ਕਰਿਆ ਕਰਦਾ ਸੀ। ਕਿਸੇ ਸ਼ਾਗਿਰਦ ਨੇ ਖੰਡੇ ਵਾਲਾ ਕੱਪੜਾ ਪੁੱਠਾ ਜੋੜ ਦਿੱਤਾ ਹੋਵੇਗਾ। ਲੋਕ ਤੋਏ-ਤੋਏ ਕਰਨ ਲੱਗੇ। ਕਾਫ਼ੀ ਬਹਿਸ ਛਿੜ ਗਈ। ਲੋਕ ਪ੍ਰਧਾਨ, ਬਾਬੂ ਸਿੰਘ ਤੇ ਜੰਗੀਰ ਪੰਚ ਦੀ ਜੁੰਡਲੀ ਨੂੰ ਬੁਰਾ-ਭਲਾ ਕਹਿਣ ਲੱਗੇ। ਕਰਤਾਰ ਚੰਦ ਦੇ ਸਿਗਰਟ ਪੀਣ ਵਾਲੀ ਮਨਘੜਤ ਗੱਲ ਦੀ ਵੀ ਨਿਖੇਧੀ ਹੋਣ ਲੱਗੀ ।

"ਬੇਅਦਬੀ ਤਾਂ ਹੁਣ ਹੋ ਰਹੀ ਏ। ਕਰਤਾਰ ਚੰਦ ਦਾ ਕੋਈ ਦੋਸ਼ ਨੀ ਹੈਗਾ, ਪਰ ਭਾਈ ਕੌਣ ਆਖੇ ਰਾਣੀਏ ਅੱਗਾ ਢਕ ।" ਤਰਕਸ਼ੀਲ ਸੁਸਾਇਟੀ ਵਾਲਾ ਮਨਪ੍ਰੀਤ ਬੋਲ ਪਿਆ। ਲੋਕ ਵੀ ਉਸ ਦੀ ਹਾਂ ਵਿਚ ਹਾਂ ਮਿਲਾਉਣ ਲੱਗੇ।

"ਕਰਤਾਰ ਚੰਦ 'ਤੇ ਝੂਠਾ ਇਲਜ਼ਾਮ ਲਾ ਕੇ ਪਤਾ ਨੀ ਸ਼ਹਿਰ 'ਚ ਕਿਹੜਾ ਟੇਲਰ ਲੱਭਿਆ ਏ ਇਨ੍ਹਾਂ ਨੇ।" ਕਿਸੇ ਹੋਰ ਨੇ ਕਿਹਾ।

ਟਰਾਲੀ ਉੱਤੋਂ ਹੇਠ ਲਾਹ ਲਈ ਗਈ। ਠੁਰ-ਠੁਰ ਕਰਦਾ ਦਾੜ੍ਹੀ-ਕੇਸਾਂ ਵਾਲਾ ਭਈਆ ਟਰਾਲੀ 'ਚੋਂ ਮਸੀਂ ਨਿਕਲਿਆ। ਉਸ ਦੀ ਹਾਲਤ ਦੇਖਦਿਆਂ ਹੀ ਬਣਦੀ ਸੀ। ਉਹ ਵਿੰਗੀਆਂ-ਟੇਢੀਆਂ ਡਿੰਘਾਂ ਪੁੱਟਦਾ ਉਥੋਂ ਖਿਸਕ ਗਿਆ। ਕਰਤਾਰ ਚੰਦ ਵੱਲੋਂ ਸਿਊਂਤਾ ਚੋਲ਼ਾ ਲਿਆਉਣ ਲਈ ਕਿਸੇ ਨੂੰ ਸ਼ਹਿਰ ਦੌੜਾਇਆ ਗਿਆ। ਪ੍ਰਧਾਨ ਨਾਹਰ ਸਿੰਘ ਕਰਤਾਰ ਚੰਦ ਦੇ ਮੋਢੇ 'ਤੇ ਹੱਥ ਰੱਖਕੇ ਇਕ ਪਾਸੇ ਨੂੰ ਲੈ ਗਿਆ ਤੇ ਬੋਲਿਆ, "ਕਰਤਾਰ ਯਾਰ...ਬੱਸ ਮੇਰੀ ਮਜਬੂਰੀ ਸਮਝ ਲਾ ਚਾਹੇ ਮੂਰਖਮੱਤੀ। ਸਾਂਝੇ ਕਾਰੋਬਾਰ ਕਰ ਕੇ ਮੈਨੂੰ ਚੁੱਪ ਰਹਿਣਾ ਪਿਆ। ਬਹੁਤ ਵੱਡੀ ਗ਼ਲਤੀ ਹੋ ਗਈ ਮੇਰੇ ਕੋਲੋਂ।"

ਕਰਤਾਰ ਚੰਦ ਚੁੱਪ ਹੀ ਰਿਹਾ। ਪ੍ਰਧਾਨ ਨੇ ਖੰਘੂਰਾ ਮਾਰ ਕੇ ਗਲ਼ਾ ਸਾਫ ਕੀਤਾ ਤੇ ਬੋਲਿਆ, "ਸਰਦਾਰ ਆਇਆ ਸੀ ਠਾਣਿਉਂ...ਐੱਮ. ਐੱਲ. ਏ. ਸਾਹਿਬ ਦਾ ਸੁਨੇਹਾ...ਤੇਰੇ ਵਰਗਾ ਮੁੰਡਾ...ਤੂੰ ਯਾਰ ਮਾਫ ਕਰੀਂ ਮੈਨੂੰ।"

ਉਹ ਕੀ ਕਹਿਣਾ ਚਾਹੁੰਦਾ ਸੀ, ਕਰਤਾਰ ਚੰਦ ਦੇ ਪਿੜ-ਪੱਲੇ ਕੁਝ ਵੀ ਨਾ ਪਿਆ। ਚੋਲ਼ਾ ਆਇਆ ਤਾਂ ਪ੍ਰਧਾਨ ਉਸ ਦਾ ਹੱਥ ਫੜ ਕੇ ਉਸ ਨੂੰ ਨਿਸ਼ਾਨ ਸਾਹਿਬ ਦੇ ਲਾਗੇ ਲੈ ਗਿਆ ਤੇ ਬੋਲਿਆ, "ਕਰੋ ਹਿੰਮਤ ਮਾਸਟਰ ਜੀ।"

ਕਰਤਾਰ ਚੰਦ ਨੇ ਆਪਣਾ ਕੋਟ ਲਾਹਿਆ ਜਿਸਨੂੰ ਅੱਗੇ ਵਧ ਕੇ ਪ੍ਰਧਾਨ ਨੇ ਫੜ ਲਿਆ। ਕਿਸੇ ਨੇ 'ਬੋਲੇ ਸੋ ਨਿਹਾਲ' ਦਾ ਜੈਕਾਰਾ ਛੱਡਿਆ। ਰੱਸਾ ਖਿੱਚਣ ਵਾਲੇ ਚਾਰ ਬੰਦਿਆਂ ਵਿਚ ਬਾਬੂ ਸਿੰਘ ਅਤੇ ਜੰਗੀਰ ਸਿੰਘ ਪੰਚ ਨੂੰ ਖੜ੍ਹੇ ਦੇਖ ਕਰਤਾਰ ਚੰਦ ਨੇ ਤਰਕਸ਼ੀਲ ਬਿੱਟੂ ਨੂੰ ਇਸ਼ਾਰਾ ਕੀਤਾ ਤਾਂ ਉਸ ਨੇ ਅਤੇ ਮਨਪ੍ਰੀਤ ਨੇ ਰੱਸੇ ਨੂੰ ਹੱਥ ਪਾ ਲਏ। ਕਰਤਾਰ ਚੰਦ ਬੇਫਿਕਰ ਹੋ ਗਿਆ ਤੇ ਚੋਲ਼ਾ ਫੜ ਕੇ ਟਰਾਲੀ ਵਿਚ ਬੈਠ ਗਿਆ। ਰੱਸਾ ਖਿੱਚਿਆ ਜਾਣ ਲੱਗਾ। ਉਸ ਨੇ ਆਪਣੀ ਨਿਗਾਹ ਨਿਸ਼ਾਨ ਸਾਹਿਬ ਦੇ ਸਿਖਰ ਨਾਲ ਜੋੜ ਲਈ ਤੇ ਚੌਪਈ ਸਾਹਿਬ ਦਾ ਪਾਠ ਸ਼ੁਰੂ ਕਰ ਦਿੱਤਾ। ਅਗਲੇ ਪਲ ਉਹ ਅੱਧ-ਆਸਮਾਨ ਵਿਚ ਬੈਠਾ ਚੋਲ਼ਾ ਬਦਲ ਰਿਹਾ ਸੀ। ਉਹ ਜਿੰਨੀ ਦੇਰ ਚੋਲ਼ਾ ਬਦਲਦਾ ਰਿਹਾ, ਜੈਕਾਰੇ ਗੂੰਜਦੇ ਰਹੇ।

ਇਹ ਗੱਲ ਕਰਤਾਰ ਚੰਦ ਲਈ ਬੜੇ ਅਚੰਭੇ ਵਾਲੀ ਸੀ ਕਿ ਅਖੰਡ ਪਾਠਾਂ ਦੇ ਭੋਗ ਪੈਣ ਮਗਰੋਂ ਨਾਹਰ ਸਿੰਘ ਪ੍ਰਧਾਨ ਨੇ ਮਾਈਕ ਫੜ ਕੇ ਇਸ ਸਾਲ ਮੋਮੈਂਟੋ ਅਤੇ ਸਿਰੋਪੇ ਲੈਣ ਵਾਲੀਆਂ ਜਿਹਨਾਂ ਮਹਾਨ ਸ਼ਖਸੀਅਤਾਂ ਦੇ ਨਾਂ ਬੋਲੇ, ਉਹਨਾਂ ਵਿਚ ਪੰਜਵਾਂ ਨਾਂ ਟੇਲਰ ਮਾਸਟਰ ਕਰਤਾਰ ਚੰਦ ਦਾ ਸੀ। ਕਰਤਾਰ ਚੰਦ ਦਾ ਨਾਂ ਲੈਣ ਦੀ ਦੇਰ ਸੀ ਕਿ ਉਸ ਦੇ ਕੋਟ ਦੀ ਜੇਬ ਵਿਚ ਪਿਆ ਮੋਬਾਇਲ ਕੰਬਣ ਲੱਗ ਪਿਆ। ਉਹ ਤੁਰੰਤ ਉੱਠ ਕੇ ਗੁਰਦੁਆਰੇ ਦੇ ਬਾਹਰ ਆ ਗਿਆ। ਫੋਨ ਸੁਭੱਦਰਾ ਦਾ ਸੀ, ਜਿਸ ਨੂੰ ਪ੍ਰਸੂਤ ਪੀੜਾਂ ਸ਼ੁਰੂ ਹੋ ਗਈਆਂ ਸਨ ਤੇ ਉਹ ਕਰਤਾਰ ਚੰਦ ਨੂੰ ਤੁਰੰਤ ਘਰ ਪੁੱਜਣ ਲਈ ਕਹਿ ਰਹੀ ਸੀ। ਉਹ ਕਾਹਲੀ ਕਾਹਲੀ ਘਰ ਵੱਲ ਨੂੰ ਤੁਰ ਪਿਆ ਤੇ ਸ਼ਹਿਰੋਂ ਟੈਕਸੀ ਮੰਗਵਾਉਣ ਲਈ ਫੋਨ ਵੀ ਕਰਨ ਲੱਗ ਪਿਆ।

[W-10 / 37 ਰੇਲਵੇ ਰੋਡ, ਪਿੱਛੇ ਅਮਰ ਸਟੂਡੀਓ, ਦੋਰਾਹਾ, ਜ਼ਿਲ੍ਹਾ ਲੁਧਿਆਣਾ- 141 421]



# ਖ਼ੁਦਕੁਸ਼ੀ

ਪਿਆਰਾ ਸਿੰਘ ਭੋਗਲ

"ਰਣਜੀਤ ਸਹੁੰ ਮਰ ਚੱਲਿਆ ਸੀ। ਚਲਦੀ ਬੱਸ ਅੱਗੇ ਛਾਲ ਮਾਰ ਦਿੱਤੀ।" ਦੰਦੀਆਂ ਕਢਦਾ ਟੂਟੀ ਬੋਲਿਆ। ਉਹ ਕਾਲਿਜ ਦੇ ਗੇਟ ਕੋਲੋਂ ਮੁੜ ਆਇਆ ਸੀ। ਸਟਾਫ-ਰੂਮ ਵਿਚ ਜਾ ਕੇ ਉੱਚੀ ਆਵਾਜ਼ ਨਾਲ ਖ਼ਬਰ ਸੁਣਾਈ।

"ਕੀ ਹੋਇਆ? ਹੁਣੇ ਤਾਂ ਉਹ ਇਥੋਂ ਉੱਠ ਕੇ ਗਿਆ ਐ।" ਕਈ ਸਟਾਫ ਮੈਂਬਰ ਬੋਲੇ।

"ਖ਼ੁਦਕੁਸ਼ੀ ਕਰਨ ਲੱਗਾ ਸੀ। ਐਵੇਂ ਤਾਂ ਨਹੀਂ ਜਰਨੈਲੀ ਸੜਕ ਉੱਤੇ ਜਾ ਕੇ ਤੇਜ਼ ਆਉਂਦੀ ਬੱਸ ਅੱਗੇ ਜਾ ਡਿੱਗਿਆ।"

"ਤੂੰ ਯਾਰ! ਕਾਹਨੂੰ ਵਾਧੂ ਗੱਲਾਂ ਕਰਦੈਂ? ਪ੍ਰੋਫੈਸਰ ਰਣਜੀਤ ਸਿੰਘ ਤੇ ਖ਼ੁਦਕੁਸ਼ੀ? ਕੌਣ ਸਿਆਣਾ ਬੰਦਾ ਮੰਨੂਗਾ ਤੇਰੀ ਗੱਲ?" ਪ੍ਰੋਫੈਸਰ ਹਰਭਜਨ ਸਿੰਘ ਨੇ ਕਿਹਾ।

ਬੈਠੇ ਸਟਾਫ ਮੈਂਬਰ ਉੱਠ ਕੇ ਖੜ੍ਹੇ ਹੋ ਗਏ ਸਨ।

"ਹੁਣ ਕਿੱਥੇ ਹਨ ਪ੍ਰੋਫੈਸਰ ਰਣਜੀਤ ਸਿੰਘ? ਉਨ੍ਹਾਂ ਦਾ ਕੀ ਹਾਲ ਐ? ਬਹੁਤੀ ਸੱਟ ਤਾਂ ਨਹੀਂ ਲੱਗੀ?" ਹੱਸਦੇ ਚਿਹਰੇ ਵਾਲੀ ਦਿਲਜੀਤ ਕੌਰ ਬੋਲੀ। ਅੱਜ ਉਹ ਗੰਭੀਰ ਸੀ। ਅਸਲ ਵਿਚ ਉਹ ਇਸ ਵੇਲੇ ਬਹੁਤ ਹੈਰਾਨ ਤੇ ਪ੍ਰੇਸ਼ਾਨ ਸੀ।

"ਉਸੇ ਬੱਸ ਵਿਚ ਪਾ ਕੇ ਸ਼ਹਿਰ ਲੈ ਗਏ। ਸਿਵਲ ਹਸਪਤਾਲ।"

"ਆਪਾਂ ਨੂੰ ਖਬਰ ਲੈਣ ਜਾਣਾ ਚਾਹੀਦਾ ਐ।" ਪ੍ਰੋ: ਹਰਭਜਨ ਸਿੰਘ ਨੇ ਕਿਹਾ।

"ਹਾਂ।" ਪ੍ਰੋ: ਗੁਰਨਾਮ ਸਿੰਘ ਬੋਲਿਆ।

ਟੂਟੀ ਨੇ ਹਾਂ ਨਹੀਂ ਕਹੀ। ਉਹ ਦਫ਼ਤਰ ਵੱਲ ਚਲੇ ਗਿਆ। ਉਹ ਅਜੇ ਇਸ ਖ਼ਬਰ ਦੀ ਹੋਰ ਜੁਗਾਲੀ ਕਰਨਾ ਚਾਹੁੰਦਾ ਸੀ। ਉਸਨੂੰ ਇਹ ਖ਼ਬਰ ਬੜੀ ਮਜ਼ੇਦਾਰ ਲੱਗੀ ਸੀ।

ਅਗਲੇ ਕਈ ਦਿਨ ਸਾਰੇ ਕਾਲਿਜ ਵਿਚ ਪ੍ਰੋ: ਰਣਜੀਤ ਸਿੰਘ ਦੇ ਚਲਦੀ ਬੱਸ ਅੱਗੇ ਜਾ ਡਿੱਗਣ ਦੀ ਖ਼ਬਰ ਚਿੱਥੀ ਜਾਂਦੀ ਰਹੀ। ਉਹ ਹਸਪਤਾਲ ਵਿਚ ਸੀ। ਚੌਵੀ ਘੰਟੇ ਤਾਂ ਬੇਹੋਸ਼ ਹੀ ਰਿਹਾ। ਸਿਰ ਉੱਤੇ ਸੱਟ ਲੱਗੀ ਸੀ, ਤਾਂ ਵੀ ਬਚਾਅ ਹੋ ਗਿਆ ਸੀ। ਤਿੰਨ ਦਿਨਾਂ ਬਾਅਦ ਹਸਪਤਾਲ ਤੋਂ ਛੁੱਟੀ ਹੋ ਗਈ ਸੀ। ਡਾਕਟਰਾਂ ਨੇ ਇਕ ਹਫਤਾ ਆਰਾਮ ਕਰਨ ਲਈ ਆਖਿਆ ਸੀ, ਪਰ ਚੌਥੇ ਦਿਨ ਕਾਲਿਜ ਆ ਗਿਆ ਸੀ। ਸਕੂਟਰ ਅਜੇ ਵੀ ਖਰਾਬ ਸੀ। ਪਿੰਡੋਂ ਆਉਂਦੀ ਬੱਸ ਵਿਚ ਕਾਲਿਜ ਆਇਆ ਸੀ, ਸੜਕ ਤੋਂ ਕਾਲਿਜ ਤਕ ਹੌਲੀ-ਹੌਲੀ ਤੁਰ ਕੇ ਆਇਆ। ਕਾਲਿਜ ਦੇ ਅੰਦਰ ਆ ਕੇ ਗੱਲ ਵੀ ਹੌਲੀ-ਹੌਲੀ ਕਰਦਾ ਸੀ। ਉਸ ਦੀਆਂ ਜਮਾਤਾਂ ਦੇ ਵਿਦਿਆਰਥੀ ਉਸ ਨੂੰ ਆਇਆਂ ਦੇਖ ਕੇ ਬਹੁਤ ਖ਼ੁਸ਼ ਹੋਏ ਸਨ। ਦੌੜੇ-ਦੌੜੇ ਆਏ, ਤੇ ਉਸਨੂੰ ਘੇਰ ਲਿਆ। ਜਿਹੜੇ ਵਿਦਿਆਰਥੀ ਹੌਸਲੇ ਨਾਲ ਗੱਲ ਕਰਨ ਦੀ ਜਾਚ ਰੱਖਦੇ ਸਨ, ਉਹ ਉਸਦਾ ਹਾਲ ਵਾਰ-ਵਾਰ ਪੁੱਛ ਰਹੇ ਸਨ। ਬਾਕੀ ਪਾਸ ਖੜ੍ਹੇ ਹੈਰਾਨੀ ਨਾਲ ਉਸ ਨੂੰ ਦੇਖ ਰਹੇ ਸਨ।

ਪ੍ਰੋ. ਹਰਭਜਨ ਸਿੰਘ ਨੂੰ ਜਦੋਂ ਇਕੱਲ ਮਿਲੀ, ਤਾਂ ਉਸਨੇ ਪੁੱਛਿਆ,

"ਕੀ ਹੋਇਆ ਸੀ ਉਸ ਦਿਨ?"

"ਮੈਨੂੰ ਬਿਲਕੁਲ ਨਹੀਂ ਪਤਾ ਲੱਗਾ, ਕੀ ਹੋਇਆ? ਮੈਂ ਕਿਉਂ ਡਿੱਗ ਪਿਆ?"

"ਬਕਵਾਸ ਕਰਨ ਵਾਲੇ ਤਾਂ ਕਹਿਣ ਲੱਗ ਪਏ ਸਨ, ਰਣਜੀਤ ਸਿੰਘ ਨੇ ਦਿਲ ਛੱਡ ਦਿੱਤਾ ਐ। ਮਰਨ ਦੀ ਕੋਸ਼ਿਸ਼ ਕੀਤੀ ਐ।"

ਰਣਜੀਤ ਸਿੰਘ ਖ਼ਾਮੋਸ਼ ਰਿਹਾ।

ਉਹ ਪਿਛਲੇ ਦਿਨਾਂ ਦੀਆਂ ਕਾਹਲੀ-ਕਾਹਲੀ ਅੱਗੜ-ਪਿੱਛੜ ਵਾਪਰੀਆਂ ਘਟਨਾਵਾਂ ਬਾਰੇ ਸੋਚ ਰਿਹਾ ਸੀ।

ਉਸ ਦਿਨ 31 ਮਾਰਚ ਨੂੰ ਆਫਿਸ ਦੇ ਕੈਸ਼ੀਅਰ-ਕਲੱਰਕ ਨੇ ਰਸੀਦ ਉੱਤੇ ਦਸਖਤ ਕਰਵਾਏ ਸਨ, ਤੇ ਸਾਢੇ ਸੱਤ ਹਜ਼ਾਰ ਰੁਪਏ ਰਣਜੀਤ ਸਿੰਘ ਨੂੰ ਫੜਾਏ ਸਨ।

"ਸਰ! ਅੱਜ ਤਾਂ ਬਹੁਤ ਮਾਇਆ ਮਿਲੀ ਐ।" ਪਿੱਛਿਉਂ ਦਿਲਜੀਤ ਕੌਰ ਬੋਲੀ ਸੀ। ਉਹ ਹੱਸ ਰਹੀ ਸੀ। ਹੱਸ ਹੀ ਨਹੀਂ ਸੀ ਰਹੀ, ਉਸ ਦਾ ਤਨ ਮਨ ਖਿੜਿਆ ਹੋਇਆ ਸੀ। ਪਰ ਰਣਜੀਤ ਸਿੰਘ ਬਹੁਤ ਰੁੱਖਾ ਬੋਲਿਆ ਸੀ - "ਖੇਹ ਤੇ ਮਿੱਟੀ ਮਿਲੀ ਐ।"

"ਇਸ ਕੁੜੀ ਨੂੰ, ਪਤਾ ਨਹੀਂ, ਦੁਨੀਆਂ ਜਹਾਨ ਦਾ ਕਿਹੜਾ ਖਜ਼ਾਨਾ ਮਿਲ ਗਿਆ ਐ? ਹਰ ਵੇਲੇ ਹੱਸਦੀ ਹੀ ਰਹਿੰਦੀ ਐ। ਦੰਦੀਆਂ ਨਹੀਂ ਅੰਦਰ ਵੜਦੀਆਂ। ਕੋਈ ਨਹੀਂ ਬੀਬੀ! ਬੱਕਰਾ ਤੇ ਬੱਕਰੇ ਦੀ ਮਾਂ ਕਦੋਂ ਤਕ ਸੁੱਖਾਂ ਮਨਾਏਗੀ? ਇਹ ਹਿੰਦੋਸਤਾਨ ਏ ਕੁੜੀਏ! ਇਕ ਦਿਨ ਤੂੰ ਕਿਸੇ ਦੀ ਛੁਰੀ ਨਾਲ ਹਲਾਲ ਹੋ ਜਾਣੈ। ਹੱਸ ਲੈ ਜਿਹੜੇ ਚਾਰ ਦਿਨ ਹੱਸ ਸਕਦੀ ਐਂ।" ਰਣਜੀਤ ਸਿੰਘ ਨੇ ਕੌੜਾ-ਕੌੜਾ ਸੋਚਿਆ।

"ਭੈੜਿਆ! ਕਿਉਂ ਸੋਹਣੀ-ਸੁਨੱਖੀ ਕੁੜੀ ਨੂੰ ਦੁਰ-ਅਸੀਸਾਂ ਦਿੰਦਾ ਐਂ? ਉਹਨੇ ਤੇਰਾ ਕੀ ਵਿਗਾੜਿਆ? ਦਿਸਦਾ ਨਹੀਂ, ਤਨ ਦੀ ਹੀ ਸੋਹਣੀ ਨਹੀਂ, ਮਨ ਦੀ ਵੀ ਸੋਹਣੀ ਐ। ਤੇਰਾ ਕਿੰਨਾ ਆਦਰ-ਮਾਣ ਕਰਦੀ ਐ। ਤੈਨੂੰ ਹਰ ਰੋਜ਼ ਖਿੜ ਕੇ ਮਿਲਦੀ ਐ। ਆਪਣਾ ਗੁੱਸਾ ਤੇ ਮਾਯੂਸੀ ਉਸ ਮਾਸੂਮ ਕੁੜੀ ਉੱਤੇ ਕਿਉਂ ਉਤਾਰ ਰਿਹੈਂ?" ਰਣਜੀਤ ਸਿੰਘ ਨੇ ਆਪਣੇ ਆਪ ਨੂੰ ਆਪ ਹੀ ਲਾਅਨਤ ਪਾਈ।

"ਤੇਰੀ ਆਪਣੀ ਹਾਲਤ ਅੱਜ ਸਵੇਰ ਤੋਂ ਸਤਿਕਾਰ ਯੋਗ ਅਧਿਆਪਕ ਵਾਲੀ ਨਹੀਂ। ਤੈਨੂੰ ਯਾਦ ਸੀ, ਅੱਜ ਇਕੱਤੀ ਮਾਰਚ ਐ। ਨੌਕਰੀ ਦਾ ਆਖਰੀ ਦਿਨ। ਅਸਲ ਵਿਚ ਤਾਂ ਇਹ ਗੱਲ ਕਈ ਦਿਨਾਂ ਤੋਂ ਮਨ ਨੂੰ ਕੁਤਰ-ਕੁਤਰ ਖਾ ਰਹੀ ਸੀ। ਅੱਜ ਪ੍ਰੋ: ਸ਼ੁਕਲਾ ਨੇ ਸਟਾਫ-ਰੂਮ ਵਿਚ ਇਹ ਕਹਿ ਕੇ ਵਧਾਈ ਦਿੱਤੀ ਸੀ, "ਸਾਨੂੰ ਤਾਂ ਤਨਖਾਹ ਪਹਿਲੀ ਤਾਰੀਖ ਤੋਂ ਬਾਅਦ, ਪੰਜ-ਚਾਰ ਦਿਨਾਂ ਨੂੰ ਮਿਲਣੀ ਐ। ਤੁਹਾਨੂੰ ਤਾਂ ਸ: ਰਣਜੀਤ ਸਿੰਘ! ਅੱਜ ਹੀ ਤਰੋ-ਤਾਜ਼ਾ ਗੱਫਾ ਮਿਲ ਜਾਣਾ ਐ। ਮੌਜ ਨਹੀਂ, ਮਹੀਨੇ ਦੀ ਤਨਖਾਹ ਉਸ ਮਹੀਨੇ ਦੀ ਆਖਰੀ ਤਾਰੀਖ ਨੂੰ ਮਿਲ ਜਾਏ?" ਫੇਰ ਆਪਣੀ ਗੱਲ ਦੀ ਸਿਆਣਪ ਦੇ ਹੱਕ ਵਿਚ ਤਾਈਦ ਹਾਸਲ ਕਰਨ ਲਈ ਦੂਜੇ ਸਟਾਫ-ਮੈਂਬਰਾਂ ਵੱਲ ਦੇਖਿਆ। ਕਿਸੇ ਨੇ ਉਸ ਦੀ ਟਿਪੱਣੀ ਦੇ ਹੱਕ ਵਿਚ ਗੁਆਹੀ ਨਹੀਂ ਦਿੱਤੀ, ਸਗੋਂ ਪ੍ਰੋ: ਗਿੱਲ ਥੋੜ੍ਹਾ ਖਿਝ ਕੇ ਬੋਲਿਆ ਸੀ। "ਸ਼ੁਕਲਾ! ਖੁਸ਼ੀ ਕਾਹਦੀ ਐ? ਨੌਕਰੀ ਵੀ ਅਗਲੇ ਤਿੰਨ ਮਹੀਨਿਆਂ ਲਈ ਖੁੱਸ ਰਹੀ ਐ। ਮੁੜ ਕੇ ਜੁਲਾਈ ਵਿਚ ਕੰਮ ਮਿਲੇਗਾ। ਅਗੱਸਤ ਦੇ ਸ਼ੁਰੂ ਵਿਚ ਅਗਲੀ ਤਨਖਾਹ ਮਿਲੂਗੀ। ਅਗਲੇ ਦੀ ਮਜਬੂਰੀ ਵੀ ਸਮਝਿਆ ਕਰੋ।"

ਰਣਜੀਤ ਸਿੰਘ ਨੂੰ ਪ੍ਰੋ: ਗਿੱਲ ਦੇ ਹਮਦਰਦੀ ਵਾਲੇ ਲਫ਼ਜ਼ ਸੁਣਨੇ ਚੰਗੇ ਲੱਗੇ, ਪਰ ਮਨ ਬੁਝਿਆ ਹੀ ਰਿਹਾ। ਤਿੰਨ ਮਹੀਨਿਆਂ ਦੀ ਬੇਰੁਜ਼ਗਾਰੀ, ਜੋ ਪਹਿਲਾਂ ਵੀ ਭੁੱਲੀ ਹੋਈ ਨਹੀਂ ਸੀ, ਮੂੰਹ ਅੱਡ ਕੇ ਅੱਖਾਂ ਸਾਹਮਣੇ ਆ ਖੜ੍ਹੀ ਹੋਈ। ਇਹ ਪਤਾ ਸੀ, ਪ੍ਰੋ: ਸ਼ੁਕਲਾ ਤਾਂ ਚਵਲ ਸੀ। ਵੱਡਾ ਪ੍ਰਾਧਿਆਪਕ ਹੁੰਦਾ ਹੋਇਆ ਵੀ ਮਹਾਂ ਮੂਰਖ ਸੀ। ਬਦ-ਜ਼ੁਬਾਨ, ਤੇ ਬਦ-ਕਲਾਮ। ਸਭ ਜਾਣਦੇ ਐ, ਆਪਣੇ ਘਰ ਵਿਚ ਸਵੇਰੇ ਸੱਤ ਵਜੇ ਤੋਂ ਦਸ ਵਜੇ ਤਕ ਟੀਊਸ਼ਨਾਂ ਪੜ੍ਹਨ ਵਾਲੇ ਮੁੰਡੇ ਕੁੜੀਆਂ ਦੇ ਤਿੰਨ ਗਰੁੱਪ ਪੜ੍ਹਾ ਕੇ ਕਾਲਿਜ ਵੜਦਾ ਐ। ਹਰ ਸਾਲ ਟਾਈਮ-ਟੇਬਲ ਬਣਾਉਣ ਵਾਲੇ ਪ੍ਰੋ: ਮਹਿਤਾ ਨੂੰ ਕਹਿ ਕੇ ਆਪਣਾ ਪਹਿਲਾ ਪੀਰੀਅਡ ਸਾਢੇ ਦਸ ਵਜੇ ਰਖਵਾਉਂਦਾ ਐ। ਸਵੇਰੇ ਘਰ ਵਿਚ ਤਿੰਨ ਗਰੁੱਪ ਪੜ੍ਹਾ ਕੇ ਕਾਲਿਜ ਵਿਚ ਖਾਕ ਪੜ੍ਹਾਉਣਾ ਐ? ਇਸ ਕਰਕੇ ਕਲਾਸਾਂ ਵਿਚ ਗੱਪਾਂ ਮਾਰ ਕੇ ਤੇ ਸਟਾਫ-ਰੂਮ ਵਿਚ ਨਿੰਦਿਆ ਚੁਗਲੀਆਂ ਕਰਕੇ ਟਾਈਮ ਗੁਜ਼ਾਰਦਾ ਐ। ਉਸ ਤੋਂ ਘਰ ਪੜ੍ਹ ਕੇ ਆਏ ਮੁੰਡੇ ਕੁੜੀਆਂ ਕਾਲਿਜ ਵਿਚ ਕਲਾਸਾਂ ਚੈਨ ਨਾਲ ਪੜ੍ਹਦੇ ਹੀ ਨਹੀਂ। ਦੂਜੇ ਵਿਸ਼ਿਆਂ ਦੇ ਪੀਰੀਅਡ ਵੀ ਟਿਕ ਕੇ ਨਹੀਂ ਲਾਉਂਦੇ। ਦੂਜੇ ਅਧਿਆਪਕਾਂ ਲਈ ਪ੍ਰੇਸ਼ਾਨੀ ਪੈਦਾ ਕਰਦੇ ਐ। ਪ੍ਰੋ: ਸੁਰਿੰਦਰ ਸਿੰਘ ਇਕ ਦਿਨ ਕਹਿ ਰਿਹਾ ਸੀ - "ਇਹਦੇ ਸ਼ੁਕਲੇ ਦਾ ਢਿੱਡ ਜਿੰਨਾ ਫੁੱਲਿਆ ਹੋਇਆ ਐ? ਦਿਮਾਗ਼ ਓਨਾ ਹੀ ਖਾਲੀ ਐ। ਐਮ.-ਕਾਮ. ਵਿਚ ਨੰਬਰ, ਪਤਾ ਨਹੀਂ, ਕਿਹੜੇ ਤਿਗੜਮ ਨਾਲ ਲੈ ਗਿਆ? ਹੁਣ ਪੀਐਚ. ਡੀ. ਦੀ ਡਿਗਰੀ ਵੀ ਤਿੰਨ ਲੱਖ ਰੁਪਿਆ ਨਕਦ ਕੀਮਤ ਤਾਰ ਕੇ ਯੂ.ਪੀ. ਦੀ ਕਿਸੇ ਸਬ-ਸਟੈਂਡਰਡ ਯੂਨੀਵਰਸਿਟੀ ਤੋਂ ਲੈ ਆਇਆ ਐ।"



"ਪਰ ਪ੍ਰੋ: ਰਣਜੀਤ ਸਿੰਹਾਂ! ਏਸ ਸ਼ੁਕਲੇ ਦੀ ਬਦਖੋਈ ਕਰਕੇ ਤੇਰਾ ਕੀ ਸੌਰਨਾ ਐ? ਤੂੰ ਆਪਣੇ ਬਾਰੇ ਸੋਚ। ਚੱਕੀ ਦੇ ਜਿਨ੍ਹਾਂ ਦੋ ਪੁੜਾਂ 'ਚ ਤੂੰ ਪਿਸ ਰਿਹਾ ਐਂ, ਉਨ੍ਹਾਂ ਚੋਂ ਕਿੱਦਾਂ ਨਿਕਲਣਾ ਐ? ਤੂੰ ਦਿਲਜੀਤ ਕੌਰ ਨੂੰ ਕੁਰਬਾਨੀ ਦਾ ਬੱਕਰਾ ਬਣਨ ਦਾ ਤਾਅਨਾ ਮਾਰ ਰਿਹਾ ਸੀ। ਅਸਲ ਵਿਚ ਤੂੰ ਸਾਰਾ ਮਾਰਚ ਦਾ ਮਹੀਨਾ ਪਿੰਡ ਤੋਂ ਸ਼ਹਿਰ ਅਤੇ ਸ਼ਹਿਰ ਤੋਂ ਪਿੰਡ ਇੱਦਾਂ ਆਉਂਦਾ ਜਾਂਦਾ ਰਿਹਾ ਐਂ, ਜਿਵੇਂ ਤੂੰ ਆਪ ਬਣਨ ਵਾਲਾ ਕੁਰਬਾਨੀ ਦਾ ਬੱਕਰਾ ਹੋਵੇਂ। ਡਰਿਆ ਡਰਿਆ, ਲਾਚਾਰ, ਖਾਣ-ਪੀਣ ਦੀ ਭੁੱਖ-ਪਿਆਸ ਗੁਆ ਚੁੱਕਾ, ਗਲ ਵਿਚ ਪਏ ਸੰਗਲ ਨਾਲ ਬੱਝਾ ਜੀਵ!"

ਆਪਣੇ ਮਨ ਵਿਚ ਗੱਲਾਂ ਕਰਦਾ ਰਣਜੀਤ ਸਿੰਘ ਕੈਸ਼ੀਅਰ ਦੀ ਖਿੜਕੀ ਤੋਂ ਪਰ੍ਹਾਂ ਹਟ ਗਿਆ। ਪਰ ਮਨ ਦੇ ਸਵਾਲ-ਜਵਾਬ ਨਹੀਂ ਬੰਦ ਹੋਏ।

ਇਹਨਾਂ ਸੱਤ ਹਜ਼ਾਰ ਰੁਪਇਆਂ ਦੀ ਵੰਡ ਕਿਵੇਂ ਕਰਨੀ ਐ? ਕਿਤੇ ਬੈਠ ਜਾਵਾਂ, ਤੇ ਠੰਡੇ ਮਨ ਨਾਲ ਸੋਚ ਕੇ ਫੈਸਲਾ ਕਰਾਂ।

"ਪਰ ਮਨਾਂ! ਛੱਡ ਡਿੱਕੋ-ਡੋਲੇ ਖਾਣੇ। ਚੱਲਾਂ ਸਿੱਧਾਂ ਬੈਂਕ। ਕਰਜ਼ੇ ਦੀ ਮਹੀਨੇ ਵਾਰ ਕਿਸ਼ਤ ਜਮ੍ਹਾਂ ਕਰਵਾਵਾਂ। ਬਾਕੀ ਜੋ ਬਚੇ ਘਰ ਲੈ ਜਾਵਾਂ। ਹੋਰ ਕਰ ਵੀ ਕੀ ਸਕਦਾ ਆਂ?"

ਰਣਜੀਤ ਸਿੰਘ ਇਸ ਕਾਲਿਜ ਦਾ ਰਾਜਨੀਤੀ ਸ਼ਾਸਤਰ ਦਾ ਲੈਕਚਰਾਰ ਹੈ। ਪਿਛਲੇ ਸੱਤ ਸਾਲ ਤੋਂ। ਪਰ ਐਡਹਾਕ। ਜੁਲਾਈ ਵਿਚ ਹਰ ਸਾਲ ਨੌਕਰੀ ਲਗਦੀ ਹੈ। ਇਕੱਤੀ ਮਾਰਚ ਨੂੰ ਖਤਮ ਹੋ ਜਾਂਦੀ ਹੈ। ਪਹਿਲੇ ਤਿੰਨ ਸਾਲ ਤਾਂ ਕਮੇਟੀ ਆਸਾਮੀ ਦਾ ਇਸ਼ਤਿਹਾਰ ਹਰ ਸਾਲ ਅਖ਼ਬਾਰਾਂ ਵਿਚ ਛਪਵਾ ਦਿੰਦੀ ਸੀ। ਹਰ ਸਾਲ ਦਰਖਾਸਤ ਦੇਣੀ ਪੈਂਦੀ ਸੀ। ਦੂਜੇ ਉਮੀਦਵਾਰਾਂ ਨਾਲ ਹਰ ਸਾਲ ਇੰਟਰਵਿਊ ਦੇਣੀ ਪੈਂਦੀ। ਇਹ ਸੁੱਖ ਸੀ, ਹਰ ਸਾਲ ਚੁਣਿਆ ਜਾਂਦਾ ਰਿਹਾ। ਫੇਰ ਕੁੱਛ ਸੀਨੀਅਰ ਸਾਥੀਆਂ ਨੇ ਜ਼ੋਰ ਪਾਇਆ, ਇਹਨੂੰ ਹਰ ਸਾਲ ਕਿਉਂ ਬੇਯਕੀਨੀ ਵਿਚ ਰੱਖਦੇ ਓਂ? ਚੰਗਾ ਪੜ੍ਹਾਉਂਦਾ ਐ। ਹਰ ਸਾਲ ਫਾਰਗ ਕਰਨ ਲੱਗਿਆਂ ਇਹਨੂੰ ਦੱਸ ਦਿੱਤਾ ਜਾਇਆ ਕਰੇ, ਤੂੰ ਹੀ ਅਗਲੀ ਵਾਰ ਪੜ੍ਹਾਉਣਾ ਐ। ਇਸ ਨਾਲ ਗਲ ਪਈ ਰੱਸੀ ਦੀ ਗੰਢ ਕੁਛ ਢਿੱਲੀ ਹੋਈ ਸੀ, ਪਰ ਜਾਨ ਸੌਖੀ ਨਹੀਂ ਹੋਈ। ਹਰ ਸਾਲ ਵਿਚ ਪੌਣੇ ਸਾਲ ਦੀ ਨੌਕਰੀ। ਤਿੰਨ ਮਹੀਨਿਆਂ ਦੀ ਬੇਕਾਰੀ। ਤਨਖਾਹ ਤਾਂ ਉਂਝ ਹੀ ਬਹੁਤ ਥੋੜ੍ਹੀ ਐ। ਪਹਿਲੇ ਤਾਂ ਪ੍ਰਿੰਸੀਪਲ ਸਾਹਿਬ ਫਾਰਖਤੀ ਦਾ ਨੋਟਿਸ 28 ਫਰਵਰੀ ਨੂੰ ਫੜਾ ਦਿੰਦੇ ਰਹੇ। ਤੀਜੇ ਸਾਲ 31 ਮਾਰਚ ਤਕ ਕੰਮ ਕੀਤਾ।

ਇਹ ਆਸਾਮੀ ਧਰਮਿੰਦਰ ਕੌਰ ਦੇ ਅਮਰੀਕਾ ਚਲੇ ਜਾਣ ਨਾਲ ਖਾਲੀ ਹੋਈ ਸੀ। ਨਿਯੁਕਤ ਹੋ ਕੇ ਰਣਜੀਤ ਸਿੰਘ ਖੁਸ਼ ਸੀ। ਵੀਹ ਉਮੀਦਵਾਰ ਸਨ। ਇਕ ਆਸਾਮੀ। ਤਾਂ ਵੀ ਚੁਣਿਆ ਗਿਆ। ਨਿਯੁਕਤੀ ਵੇਲੇ ਦੱਸ ਦਿੱਤਾ ਸੀ, ਨੌਕਰੀ ਕੱਚੀ ਐ। ਪਹਿਲੀ ਅਗਸਤ ਤੋਂ 28 ਫਰਵਰੀ ਤਕ। ਰਣਜੀਤ ਸਿੰਘ ਨੂੰ ਐਮ. ਏ. ਕੀਤਿਆਂ ਦੋ ਸਾਲ ਹੋ ਗਏ ਸਨ। ਬਾਈ ਸਾਲ ਦੀ ਉਮਰ ਵਿਚ ਐਮ. ਏ. ਪਾਸ ਕੀਤੀ ਸੀ। ਹੁਣ ਉਮਰ ਚੌਵੀ ਸਾਲ ਦੀ ਹੋ ਗਈ ਸੀ। ਅਖਬਾਰ ਵਿਚ ਇਸ਼ਤਿਹਾਰ ਛਪਦੇ ਸਨ। ਦੋ ਸਾਲ ਦਰਖਾਸਤਾਂ ਦਿੰਦਾ ਰਿਹਾ। ਪਰ ਨੌਕਰੀ ਨਹੀਂ ਮਿਲੀ। ਜਦੋਂ ਇਸ ਕਾਲਿਜ ਵਿਚ ਪੜ੍ਹਾਉਣ ਲਈ ਚੋਣ ਹੋਈ ਸੀ, ਚੌਵੀ ਸਾਲ ਦੀ ਉਮਰ ਵਿਚ ਪਹਿਲੀ ਵਾਰ ਅਹਿਸਾਸ ਹੋਇਆ ਸੀ, ਨੌਕਰੀ ਮਿਲਣ ਦੀ ਕਿੰਨੀ ਖੁਸ਼ੀ ਹੁੰਦੀ ਹੈ। ਸਾਈਕਲ ਉੱਤੇ ਪਿੰਡ ਨੂੰ ਜਾ ਰਿਹਾ ਇਉਂ ਮਹਿਸੂਸ ਕਰਦਾ ਸੀ ਜਿਵੇਂ ਉੱਡ ਰਿਹਾ ਹੋਵੇ। ਪਰ ਜਦੋਂ ਅਗਲੇ ਸਾਲ 28 ਫਰਵਰੀ ਨੂੰ ਵਿਹਲਾ ਹੋ ਗਿਆ, ਤਾਂ ਦਿਲ ਧੱਕ ਕਰਕੇ ਰਹਿ ਗਿਆ ਸੀ। ਅਗਲੇ ਸਾਲ, ਪਤਾ ਨਹੀਂ, ਇਹ ਰਖਦੇ ਐ ਕਿ ਨਹੀਂ? ਇਹ ਬੇਯਕੀਨੀ ਤਾਂ ਅਗਲੇ ਸਾਲਾਂ ਵਿਚ ਖਤਮ ਹੋ ਗਈ, ਤਾਂ ਵੀ ਫਰਵਰੀ-ਮਾਰਚ ਆਉਂਦੇ ਸਾਰ ਮਨ ਨਮੋਸ਼ੀ ਅਤੇ ਰੋਸ ਦੇ ਜਜ਼ਬਾਤ ਦੀ ਪਕੜ ਵਿਚ ਆ ਜਾਂਦਾ ਸੀ।

ਉਸ ਦਿਨ ਤਨਖਾਹ ਲੈ ਕੇ ਮਨ ਪੱਕਾ ਕੀਤਾ, ਬੈਂਕ ਗਿਆ, ਕਰਜ਼ੇ ਦੀ ਕਿਸ਼ਤ ਮੋੜੀ ਤੇ ਪਿੰਡ ਚਲਾ ਗਿਆ। ਪਤਨੀ ਅਜੇ ਸਕੂਲੋਂ ਮੁੜੀ ਨਹੀਂ ਸੀ, ਨਾ ਬੱਚੇ ਰੂਪੀ ਤੇ ਭੂਪੀ ਆਏ ਸਨ।

ਸਵੇਰ ਦਾ ਪਿਆ ਅਖਬਾਰ ਚੁੱਕਿਆ ਤੇ ਪੜ੍ਹਨ ਦੀ ਕੋਸ਼ਿਸ਼ ਕੀਤੀ। ਅਖਬਾਰ ਸਵੇਰੇ ਵਕਤ

ਸਿਰ ਹੀ ਆ ਗਿਆ ਸੀ। ਰਣਜੀਤ ਸਿੰਘ ਨੂੰ ਚਾਹ ਦਾ ਕੱਪ ਪੀਂਦਿਆਂ ਆਇਆ ਪਿਆ ਅਖਬਾਰ ਚੁੱਕਣ ਤੇ ਪੜ੍ਹਨ ਦੀ ਆਦਤ ਸੀ। ਅੱਜ ਦਾ ਅਖਬਾਰ ਖੋਲ੍ਹਿਆ ਸੀ, ਪਰ ਪੜ੍ਹ ਨਹੀਂ ਸੀ ਸਕਿਆ। ਸਗੋਂ ਅਖਬਾਰ ਦੇ ਮੱਥੇ ਉੱਤੇ ਛਪਿਆ ਇਕੱਤੀ ਮਾਰਚ ਦੇਖ ਕੇ ਇਕ ਵਾਰ ਫੇਰ ਚੇਤੇ ਆਇਆ, ਅੱਜ ਨੌਕਰੀ ਦਾ ਆਖਰੀ ਦਿਨ ਹੈ। ਬੇਧਿਆਨੀ ਵਿਚ ਅੰਦਰਲਾ ਇਕ ਸਫਾ ਸਾਹਮਣੇ ਆਇਆ, ਜਿਸ ਉੱਤੇ ਸਰਕਾਰੀ ਇਸ਼ਤਿਹਾਰ ਸੀ – "ਆਜ਼ਾਦ ਭਾਰਤ ਦੇ ਇਕਾਹਠ ਸਾਲ।" ਅੰਦਰੋਂ ਆਵਾਜ਼ ਆਈ ਸੀ – 'ਸਾਲੇ ਆਜ਼ਾਦੀ ਦੇ। ਕਿੱਥੇ ਹੈ ਆਜ਼ਾਦੀ? ਆਜ਼ਾਦੀ ਤਾਂ ਮੇਰੇ ਪਿਉ ਨੂੰ ਨਾ ਨਜ਼ਰ ਆਈ, ਜਿਸਨੇ ਆਜ਼ਾਦੀ ਅਤੇ ਇਨਕਲਾਬ ਦੇ ਨਿਸ਼ਾਨੇ ਸਾਹਮਣੇ ਰੱਖਕੇ ਸਾਰੀ ਉਮਰ ਸੰਘਰਸ਼ ਵਿਚ ਗਾਲ ਦਿੱਤੀ।' ਰਣਜੀਤ ਸਿੰਘ ਨੂੰ ਆਪਣੇ ਉਸਤਾਦ ਪ੍ਰੋ: ਭੁਪਿੰਦਰ ਸਿੰਘ ਦੀਆਂ ਕਹੀਆਂ ਗੱਲਾਂ ਯਾਦ ਆਈਆਂ। ਉਹ ਕਿਹਾ ਕਰਦੇ ਸਨ, ਆਜ਼ਾਦੀ ਲੈਣ ਅਤੇ ਆਜ਼ਾਦੀ ਕਾਇਮ ਰੱਖਣ ਲਈ ਮੁਲਕ ਦੇ ਲੋਕਾਂ ਵਿਚ ਕਾਬਲੀਅਤ ਹੋਣੀ ਚਾਹੀਦੀ ਹੈ। ਉਹਨਾਂ ਦੇ ਦਿਮਾਗ ਰੌਸ਼ਨ ਤੇ ਰੂਹਾਂ ਜੀਉਂਦੀਆਂ ਹੋਣੀਆਂ ਚਾਹੀਦੀਆਂ ਹਨ। ਪ੍ਰੋ: ਭੁਪਿੰਦਰ ਸਿੰਘ ਸਵਾਲ ਕਰਿਆ ਕਰਦੇ ਸਨ, ਕਿੰਨੇ ਕੁ ਹਿੰਦੁਸਤਾਨੀਆਂ ਦੇ ਦਿਮਾਗ਼ ਰੌਸ਼ਨ ਅਤੇ ਰੂਹਾਂ ਜੀਉਂਦੀਆਂ ਹਨ? ਉਹ ਤਾਂ ਇਹ ਵੀ ਕਿਹਾ ਕਰਦੇ ਸਨ, ਦੋ ਹਜ਼ਾਰ ਮੁੰਡਾ ਕੁੜੀ ਸਾਡੇ ਕਾਲਿਜ ਵਿਚ ਪੜ੍ਹਨ ਆਉਂਦਾ ਹੈ। ਇਹਨਾਂ ਵਿਚੋਂ ਬਹੁਤਿਆਂ ਦੇ ਦਿਲ-ਦਿਮਾਗ਼ ਸੁੱਤੇ ਪਏ ਐ।

ਬੈਠਿਆਂ-ਬੈਠਿਆਂ ਰਣਜੀਤ ਸਿੰਘ ਦਾ ਧਿਆਨ ਆਪਣੇ ਆਪ ਵੱਲ ਗਿਆ। 'ਕੀ ਮੈਂ ਵੀ ਦੋਸ਼ੀ ਆਂ? ਮੇਰਾ ਤਾਂ ਖਿਆਲ ਐ, ਮੈਂ ਗੁੰਗਾ ਬੋਲਾ ਨਹੀਂ। ਮੇਰੇ ਦਿਲ-ਦਿਮਾਗ਼ ਸੁੰਨ ਨਹੀਂ ਹੋਏ ਹੋਏ। ਮੈਨੂੰ ਹਾਲਾਤ ਉੱਤੇ ਗੁੱਸਾ ਆਉਂਦਾ ਹੈ। ਮੈਂ ਕਾਰਜ ਤੇ ਕਾਰਨ ਦੀ ਅੰਗਲੀ-ਸੰਗਲੀ ਨੂੰ ਸਮਝਦਾ ਆਂ। ਮੈਂ ਆਪਣੀਆਂ ਜਮਾਤਾਂ ਵਿਚ ਵੀ ਐਵੇਂ ਧੰਦਾ ਨਹੀਂ ਪਿਟਦਾ। ਜਾਗਦਾ-ਜਾਗਦਾ ਪੜ੍ਹਾਉਂਦਾ ਆਂ। ਮੁਲਕ ਦੀ ਸੜ੍ਹਿਆਂਦ ਦੀ ਚੀਰ-ਫਾੜ ਕਰਦਾ ਆਂ। ਮੈਂ ਤਾਂ ਕਾਲਿਜ ਵਿਚ ਆਰਜ਼ੀ ਮੁਲਾਜ਼ਮ ਹੋਣ ਦੇ ਬਾਵਜੂਦ, ਲੜਨ ਦੀ ਕੋਸ਼ਸ਼ ਕੀਤੀ। ਪਰ ਜੇ ਗੱਲ ਨਹੀਂ ਬਣੀ ਤਾਂ ਕੀ ਕਰ ਸਕਦਾ ਆਂ?'

ਜਦੋਂ ਚਾਰ ਸਾਲ ਐਡਹਾਕ ਨੌਕਰੀ ਕਰਦਿਆਂ ਲੰਘ ਗਏ ਸਨ, ਤਾਂ ਪਰਾਗਪੁਰੀਏ ਸ਼ਾਮ ਲਾਲ ਨੇ ਕਿਹਾ ਸੀ ਕਿ ਆਪਾਂ ਐਡਹਾਕ ਅਧਿਆਪਕਾਂ ਦੀ ਯੂਨੀਅਨ ਬਣਾਈਏ, ਤੇ ਪ੍ਰਬੰਧਕਾਂ ਨਾਲ ਗੱਲ ਕਰੀਏ। ਕਹੀਏ, ਸਾਨੂੰ ਪੱਕੇ ਕਰੋ। ਕਿਉਂਕਿ ਮੈਂ ਹਾਜ਼ਰ-ਹਾਲਾਤ ਨੂੰ ਉਹਨਾਂ ਨਾਲੋਂ ਵੱਧ ਸਮਝਦਾ ਸਾਂ, ਇਸ ਕਰਕੇ ਪਤਾ ਸੀ, ਗੱਲ ਨਹੀਂ ਬਣਨੀ। ਤਾਂ ਵੀ ਮੈਂ ਉਹਨਾਂ ਨਾਲ ਮਿਲ ਗਿਆ ਸਾਂ। ਯੂਨੀਅਨ ਬਣਾ ਲਈ ਸੀ। ਕਮੇਟੀ ਨਾਲ ਗੱਲ ਵੀ ਕੀਤੀ ਸੀ। ਗੱਲ ਕਰਦਿਆਂ ਮੈਂ ਮੋਹਰੀ ਸਾਂ। ਕਮੇਟੀ ਨੇ ਕਿਹਾ ਸੀ, ਅਸੀਂ ਤੁਹਾਡੀ ਮੰਗ ਉੱਤੇ ਹਮਦਰਦੀ ਨਾਲ ਵਿਚਾਰ ਕਰਾਂਗੇ, ਪਰ ਮਹੀਨਾ ਮੁੱਕਦੇ ਸਾਰ ਸ਼ਾਮ ਲਾਲ ਨੂੰ ਪ੍ਰਿੰਸੀਪਲ ਨੇ ਡਿਸਮਿਸਲ ਦਾ ਨੋਟਿਸ ਦੇ ਦਿੱਤਾ ਸੀ। ਅਜੇ ਤਾਂ ਦਸੰਬਰ ਦਾ ਮਹੀਨਾ ਸੀ। ਫਰਵਰੀ-ਮਾਰਚ ਦੂਰ ਸਨ। ਪ੍ਰਿੰਸੀਪਲ ਨੇ ਸ਼ਾਮ ਲਾਲ ਦੀ ਖਾਲੀ ਹੋਈ ਥਾਂ ਉੱਤੇ ਚੁਣੇ ਉਮੀਦਵਾਰਾਂ ਦੀ ਵੇਟਿੰਗ ਸੂਚੀ ਵਿਚੋਂ ਇਕ ਹੋਰ ਉਮੀਦਵਾਰ ਨੂੰ ਅਗਲੇ ਦਿਨ ਹੀ ਨਿਯੁਕਤੀ ਪੱਤਰ ਦੇ ਕੇ ਕਲਾਸਾਂ ਵਿਚ ਭੇਜ ਦਿੱਤਾ ਸੀ। ਸ਼ਾਮ ਲਾਲ ਦੀ ਬਰਖਾਸਤਗੀ ਵਿਰੁੱਧ ਰੋਸ ਪ੍ਰਗਟ ਕਰਨ ਲਈ ਮੈਂ ਯੂਨੀਅਨ ਦੀ ਇਕੱਤਰਤਾ ਬੁਲਾਈ ਸੀ, ਪਰ ਇਕੱਤਰਤਾ ਵਿਚ ਕੋਈ ਨਹੀਂ ਆਇਆ ਸੀ। ਡਿਸਮਿਸਲ ਦੇ ਇਕ ਨੋਟਿਸ ਨੇ ਸਭ ਦੀ ਬੋਲਤੀ ਬੰਦ ਕਰ ਦਿੱਤੀ ਸੀ। ਪੰਜਾਬ ਦੇ ਦੋ ਸੌ ਸਰਕਾਰੀ, ਗ਼ੈਰ ਸਰਕਾਰੀ ਕਾਲਿਜਾਂ ਵਿਚ ਲਗਪਗ ਦੋ ਹਜ਼ਾਰ ਅਧਿਆਪਕ ਐਡਹਾਕ ਨਿਯੁਕਤੀਆਂ ਉੱਤੇ ਕੰਮ ਕਰ ਰਹੇ ਹਨ। ਕਈ ਤਾਂ ਪੰਦਰਾਂ-ਪੰਦਰਾਂ ਸਾਲ ਤੋਂ ਐਡਹਾਕ ਹਨ। ਬਹੁਤ ਸਾਰੇ ਪ੍ਰਬੰਧਕ ਤਾਂ ਨੌਕਰੀ ਦੇਣ ਲੱਗਿਆਂ "ਬਿਨਾਂ ਸ਼ਰਤ ਅਸਤੀਫਾ ਦਿੰਦਾ ਹਾਂ" ਦੀ ਚਿੱਠੀ ਪੇਸ਼ਗੀ ਲਿਖਵਾ ਕੇ ਆਪਣੇ ਪਾਸ ਰੱਖ ਲੈਂਦੇ ਹਨ। ਸੋ, ਯੂਨੀਅਨ ਤਾਂ ਹੋ ਰਹੇ ਧੱਕੇ ਵਿਰੁੱਧ ਆਵਾਜ਼ ਉਠਾਉਣ ਲਈ ਪੰਜਾਬ-ਪੱਧਰ ਦੀ ਬਣ ਸਕਦੀ ਐ, ਪਰ ਨਹੀਂ ਬਣਦੀ। ਇਹ ਲੋਕ ਭੇਡ-ਬੱਕਰੀਆਂ ਨਹੀਂ। ਐੱਮ. ਏ., ਐੱਮਐੱਸ. ਸੀ., ਐੱਮ.ਕਾਮ ਹਨ। ਕਈਆਂ ਨੇ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਦਾ ਲੈਕਚਰਾਰ-ਯੋਗਤਾ ਦਾ ਟੈਸਟ ਪਾਸ ਕੀਤਾ ਹੋਇਆ ਹੈ। ਕਈਆਂ ਨੇ ਨੌਕਰੀਆਂ ਕਰਦਿਆਂ ਕਰਦਿਆਂ ਪਾਰਟ-ਟਾਈਮ ਪੜ੍ਹ ਕੇ ਐੱਮ. ਫਿਲ ਪਾਸ ਕਰ ਲਈ



ਹੈ। ਕਈ ਅਧਿਆਪਕ ਪੀਐੱਚ. ਡੀ. ਦੀ ਡਿਗਰੀ ਵੀ ਲੈ ਬੈਠੇ ਹਨ। ਨਾਰਾਜ਼ ਹਨ। ਗੁੱਸੇ ਵਿਚ ਹਨ। ਪਰ ਸੰਘਰਸ਼ ਦੇ ਰਾਹ ਉੱਤੇ ਨਹੀਂ ਤੁਰ ਰਹੇ। ਡਰਦੇ ਹਨ, ਹੁਣ ਨਾਲੋਂ ਵੀ ਨਾ ਜਾਈਏ।

ਰਣਜੀਤ ਸਿੰਘ ਪਹਿਲਾਂ ਬਿਲਕੁਲ ਸਿੱਥਲ ਨਹੀਂ ਸੀ। ਭਰੋਸਾ ਸੀ, ਮੈਂ ਆਮ ਨਾਲੋਂ ਵੱਧ ਲਾਇਕ ਹਾਂ। ਨੌਕਰੀ ਮਿਲ ਹੀ ਜਾਣੀ ਹੈ। ਮਿਲ ਗਈ, ਤਾਂ ਪੱਕਾ ਵੀ ਹੋ ਜਾਣਾ ਹੈ। ਇਕ ਕਾਲਿਜ ਛੱਡਣਾ ਪਿਆ, ਤਾਂ ਦੂਜੇ ਕਾਲਿਜ ਵਿਚ ਚਲਾ ਜਾਵਾਂਗਾ। ਜਿੱਥੇ ਇਕ ਸਾਲ ਪੜ੍ਹਾ ਲਿਆ, ਮੇਰੀ ਸ਼ੋਭਾ ਫੈਲ ਜਾਣੀ ਹੈ। ਹੋਇਆ ਵੀ ਇਉਂ ਹੀ। ਰਣਜੀਤ ਸਿੰਘ ਪਹਿਲੇ ਸਾਲ ਹੀ ਸਫਲ ਲੈਕਚਰਾਰ ਮੰਨ ਲਿਆ ਗਿਆ। ਉਸ ਸਾਲ ਉਸਨੇ ਯੂ. ਜੀ. ਸੀ. ਟੈਸਟ ਵੀ ਪਾਸ ਕਰ ਲਿਆ ਸੀ। ਤਿੰਨ ਸਾਲ ਇੰਟਰਵਿਊ ਜ਼ਰੂਰ ਦਿੱਤਾ, ਪਰ ਪਹਿਲੇ ਕਾਲਿਜ ਨੇ ਹੀ ਉਸਨੂੰ ਨਹੀਂ ਛੱਡਿਆ। ਸ਼ਹਿਰ ਦੇ ਦੂਜੇ ਕਾਲਿਜਾਂ ਦੇ ਪ੍ਰਬੰਧਕ ਰਾਹ ਜਾਂਦੇ ਨੂੰ ਕਹਿ ਦਿੰਦੇ, "ਅਗਲੇ ਸਾਲ ਤੂੰ ਸਾਡੇ ਕਾਲਿਜ ਆ ਜਾ।" ਪਰ ਮੁਸ਼ਕਲ ਇਹ ਸੀ ਕਿ ਹਰ ਕਾਲਿਜ ਪੂਰੇ ਸਾਲ ਦੀ ਪੱਕੀ ਨੌਕਰੀ ਦੀ ਪੇਸ਼ਕਸ਼ ਕਰਨ ਲੱਗਿਆਂ ਵਿਤੀ ਮੁਸ਼ਕਲਾਂ ਦੇ ਕਾਰਨ ਝਿਜਕ ਜਾਂਦਾ ਸੀ।

ਉਪਰਲੀਆਂ ਸੋਚਾਂ ਸੋਚਦਿਆਂ ਪ੍ਰੋ: ਰਣਜੀਤ ਸਿੰਘ ਨੇ ਹੱਥ ਵਿਚ ਫੜੇ ਅਖਬਾਰ ਦਾ ਕੋਈ ਸਫਾ ਨਹੀਂ ਪੜ੍ਹਿਆ ਸੀ। ਪਤਨੀ ਤੇ ਬੱਚੇ ਆ ਗਏ। ਪਤਨੀ ਨੂੰ ਵੀ ਯਾਦ ਐ, ਅੱਜ ਇਕੱਤੀ ਮਾਰਚ ਐ। ਪਰ ਉਸਨੇ ਗੱਲ ਨਹੀਂ ਛੇੜੀ। ਬੱਚਿਆਂ ਨੂੰ ਝੱਟ-ਪੱਟ ਰੋਟੀ ਬਣਾ ਕੇ ਖੁਆਣ ਦੀ ਲੋੜ ਐ, ਪਰ ਉਹ ਰਸੋਈ ਵਿਚ ਗਈ, ਗੈਸ ਬਾਲੀ। ਦੋ ਪਿਆਲੇ ਚਾਹ ਦੇ ਬਣਾਏ। ਚਾਹ ਬਣਾਉਂਦਿਆਂ ਉਸਨੂੰ ਆਪਣਾ ਵਿਆਹੁਤਾ ਜੀਵਨ ਯਾਦ ਆ ਰਿਹਾ ਸੀ। ਪਤੀ ਸੰਵੇਦਨਸ਼ੀਲ ਹੈ। ਪਿਆਰ ਕਰਨ ਵਾਲਾ ਹੈ। ਘਰ ਵਿਚ ਦੋ ਪਿਆਰੇ-ਪਿਆਰੇ ਬੱਚੇ ਹਨ। ਜ਼ਮੀਨ ਵਿਚੋਂ ਖਾਣ-ਪੀਣ ਲਈ ਦਾਣਾ-ਫੱਕਾ ਵੀ ਆ ਜਾਂਦਾ ਹੈ। ਤਾਂ ਵੀ ਪੈਸੇ ਵੱਲੋਂ ਸਾਰਾ ਟੱਬਰ ਥੁੜਿਆ ਰਹਿੰਦਾ ਹੈ। ਚਾਦਰ ਛੋਟੀ ਹੈ। ਪੈਰ ਚਾਦਰ ਵਿਚੋਂ ਬਾਹਰ ਨਿਕਲ ਜਾਂਦੇ ਹਨ। ਹੋਰ ਤਾਂ ਹੋਰ, ਕਈ ਵਾਰ ਨੰਨ੍ਹੇ-ਮੁੰਨੇ ਪੁੱਤਰਾਂ ਦੀਆਂ ਨਿੱਕੀਆਂ-ਨਿੱਕੀਆਂ ਮੰਗਾਂ ਵੀ ਨਹੀਂ ਮੰਨੀਆਂ ਜਾਂਦੀਆਂ। ਪਰ ਫੇਰ ਸਿਰ ਛੰਡਿਆ। ਸੋਚਾਂ ਛੱਡੀਆਂ। ਚਾਹ ਦੇ ਪਿਆਲੇ ਪਤੀ ਪਾਸ ਲਿਆ ਰੱਖੇ। ਬੱਚਿਆਂ ਨੂੰ ਪਲੇਟ ਵਿਚ ਪਾ ਕੇ ਦੋ-ਦੋ ਬਿਸਕੁਟ ਦੇ ਦਿੱਤੇ।

"ਮੈਂ ਤੁਹਾਡੇ ਲਈ ਹੁਣੇ ਖਾਣਾ ਬਣਾਉਂਦੀ ਆਂ", ਉਸ ਨੇ ਬੱਚਿਆਂ ਨੂੰ ਪਲੋਸਿਆ।

ਚਾਹ ਦਾ ਘੁੱਟ ਭਰਦਿਆਂ ਰਣਜੀਤ ਸਿੰਘ ਨੂੰ ਮਹਿਸੂਸ ਹੋਇਆ-ਤਨ-ਮਨ ਨੂੰ ਇਸ ਵੇਲੇ ਚਾਹ ਦੀ ਬੜੀ ਲੋੜ ਸੀ। ਚਾਹ ਪੀਂਦਿਆਂ ਤਣਾਉ ਕੁਝ ਘਟਦਾ ਮਹਿਸੂਸ ਹੋਇਆ।

ਇਸ ਵੇਲੇ ਧਿਆਨ ਬੈਠਕ ਦੀ ਪਿਛਲੀ ਕੰਧ ਨਾਲ ਬਣੀ ਹੋਈ ਪੁਰਾਣੀ ਕਿਸਮ ਦੀ ਅੰਗੀਠੀ ਦੇ ਅੰਗੀਠੀ-ਪੋਸ਼ ਉੱਤੇ ਫਰੇਮ ਕਰਕੇ ਰੱਖੀਆਂ ਫੋਟੋਆਂ ਵੱਲ ਗਿਆ। ਰਣਜੀਤ ਸਿੰਘ ਨੇ ਦੇਖਿਆ, ਪਹਿਲੀ ਫੋਟੋ ਵਿਚ ਰਣਜੀਤ ਸਿੰਘ ਦੇ ਬਾਪੂ ਜੀ ਕਾਮਰੇਡ ਹਮੀਰ ਸਿੰਘ ਆਪਣੇ ਯੂਨੀਅਨ-ਸਾਥੀਆਂ ਵਿਚਕਾਰ ਕੁਰਸੀ ਉੱਤੇ ਬੈਠੇ ਸਨ। ਉਹਨਾਂ ਦੇ ਗਲ ਵਿਚ ਹਾਰ ਪਾਏ ਹੋਏ ਸਨ। ਉਦੋਂ ਉਹ ਪਟਵਾਰੀ ਸਨ। ਪਟਵਾਰੀਆਂ ਨੇ ਪੰਜਾਬ ਪੱਧਰ ਦੀ ਯੂਨੀਅਨ ਬਣਾਈ ਸੀ। ਪਟਵਾਰੀਆਂ ਦੀ ਤਨਖਾਹ ਬਹੁਤ ਘੱਟ ਸੀ। ਤਨਖਾਹ ਵਧਾਉਣ ਅਤੇ ਨੌਕਰੀ ਦੀਆਂ ਸ਼ਰਤਾਂ ਬਿਹਤਰ ਕਰਵਾਉਣ ਲਈ ਸਰਕਾਰ ਨੂੰ ਮੰਗ-ਪੱਤਰ ਦਿੱਤਾ ਸੀ। ਪ੍ਰਤਾਪ ਸਿੰਘ ਕੈਰੋਂ ਦਾ ਰਾਜ ਸੀ। ਸਰਕਾਰ ਨੇ ਮੰਗਾਂ ਵੱਲ ਧਿਆਨ ਨਹੀਂ ਦਿੱਤਾ ਸੀ। ਕੈਰੋਂ ਨੇ ਉਲਟਾ ਬਿਆਨ ਇਹ ਦਿੱਤਾ ਕਿ ਕਿਸਾਨ ਪਟਵਾਰੀਆਂ ਤੋਂ ਬਹੁਤ ਦੁਖੀ ਹਨ। ਰਿਸ਼ਵਤਾਂ ਖਾਂਦੇ ਐ, ਤੇ ਕਿਸਾਨਾਂ ਦਾ ਨਿੱਕਾ ਜਿਹਾ ਕੰਮ ਕਰਵਾਉਣ ਬਦਲੇ ਉਹਨਾਂ ਤੋਂ ਫੇਰੇ ਪਵਾਉਂਦੇ ਐ। ਮੈਂ ਇਹਨਾਂ ਦੇ ਵੱਟ ਕੱਢ ਦਿਆਂਗਾ। ਮਜਬੂਰ ਹੋ ਕੇ ਪਟਵਾਰੀਆਂ ਨੇ ਜੱਥੇ ਬਣਾ ਕੇ ਹਰ ਜ਼ਿਲ੍ਹਾ ਹੈੱਡ ਕੁਆਰਟਰ 'ਤੇ ਇਕੱਠੇ ਹੋ ਕੇ ਗ੍ਰਿਫਤਾਰੀਆਂ ਦੇਣੀਆਂ ਸ਼ੁਰੂ ਕੀਤੀਆਂ। ਹਮੀਰ ਸਿੰਘ ਵੀ ਆਪਣੇ ਜੱਥੇ ਸਮੇਤ ਗ੍ਰਿਫਤਾਰ ਹੋਇਆ। ਪੰਜਾਬ ਭਰ ਵਿਚ ਸੈਂਕੜੇ ਆਦਮੀ ਗ੍ਰਿਫਤਾਰ ਹੋਏ। ਕੈਰੋਂ ਨੇ ਖਿਝ ਕੇ ਕਿਹਾ, ਪਟਵਾਰੀਆਂ ਨੂੰ ਕਮਿਊਨਿਸਟਾਂ ਦੀ ਚੁੱਕ ਐ। ਜੇਲ੍ਹਾਂ ਵਿਚ ਬੈਠੇ ਪਟਵਾਰੀ ਮੁਅਤਲ ਕਰਵਾ ਦਿੱਤੇ। ਪਿੱਛੋਂ ਕੁਝ ਕੁ ਕਾਂਗਰਸੀ ਆਗੂਆਂ ਨੇ ਵਿਚੋਲਗਿਰੀ ਕਰਕੇ ਅੰਦੋਲਨ ਵਾਪਸ ਕਰਵਾ ਦਿੱਤਾ। ਬਹੁਤ ਸਾਰੇ ਮੁਅੱਤਲ ਪਟਵਾਰੀ ਸਰਕਾਰ ਨੇ ਬਹਾਲ ਕਰ ਦਿੱਤੇ, ਪਰ ਹਮੀਰ ਸਿੰਘ ਸਮੇਤ, ਉਹ

ਪਟਵਾਰੀ ਵਾਪਸ ਨਹੀਂ ਲਏ, ਜਿਹੜੇ ਕਮਿਊਨਿਸਟ ਸਮਝੇ ਜਾਂਦੇ ਸਨ। ਹਮੀਰ ਸਿੰਘ ਉਦੋਂ ਤਕ ਕਮਿਊਨਿਸਟ ਪਾਰਟੀ ਦਾ ਮੈਂਬਰ ਨਹੀਂ ਸੀ। ਨੌਕਰੀ ਗੁਆ ਕੇ ਮੈਂਬਰ ਬਣ ਗਿਆ। ਹੌਲੀ-ਹੌਲੀ ਕੁਲਵਕਤੀ ਮੈਂਬਰੀ ਲੈ ਲਈ। ਸੰਨ 1959 ਦੇ ਖੁਸ਼-ਹੈਸੀਅਤੀ ਟੈਕਸ ਮੋਰਚੇ ਵਿਚ ਜੱਥਾ ਬਣਾ ਕੇ ਇਕ ਵਾਰ ਫੇਰ ਗ੍ਰਿਫਤਾਰੀ ਦਿੱਤੀ। ਸੱਠਵਿਆਂ ਵਿਚ ਜਦੋਂ ਪਾਰਟੀ ਦੋ-ਫਾੜ ਹੋ ਗਈ, ਤਾਂ ਹਮੀਰ ਸਿੰਘ ਸੀ. ਪੀ. ਐੱਮ. ਵਿਚ ਚਲਾ ਗਿਆ। ਸੰਨ 1967 ਵਿਚ ਜਦੋਂ ਪੰਜਾਬ ਤੋਂ ਬੰਗਾਲ ਤਕ ਸਾਂਝੇ ਮੋਰਚੇ ਦੀਆਂ ਸਰਕਾਰਾਂ ਬਣੀਆਂ ਤਾਂ ਪੰਜਾਬ ਵਿਚ ਮੰਗ ਉੱਠੀ ਕਿ ਕੈਰੋਂ ਦੇ ਕੱਢੇ ਪਟਵਾਰੀ ਵਾਪਸ ਲਏ ਜਾਣ। ਸਰਕਾਰ ਨੇ ਅਸੂਲਨ ਇਹ ਗੱਲ ਮੰਨ ਲਈ। ਸਭ ਨੂੰ ਕਿਹਾ ਗਿਆ, ਆਪਣਾ-ਆਪਣਾ ਕੇਸ ਲਿਖਤੀ ਰੂਪ ਵਿਚ ਮਹਿਕਮਾ ਮਾਲ ਨੂੰ ਪੇਸ਼ ਕਰੋ। ਕਈ ਪਟਵਾਰੀ ਵਾਪਸ ਲੈ ਲਏ ਗਏ, ਹਮੀਰ ਸਿੰਘ ਨੂੰ ਕਿਹਾ ਗਿਆ, ਤੁਸੀਂ ਸਰਗਰਮ ਰਾਜਨੀਤੀ ਕਰਦੇ ਹੋ। ਤੁਹਾਨੂੰ ਨਹੀਂ ਲਿਆ ਜਾ ਸਕਦਾ। ਹਮੀਰ ਸਿੰਘ ਪਾਰਟੀ-ਕੰਮ ਵਿਚ ਹੋਰ ਸਰਗਰਮ ਹੋ ਗਿਆ, ਤੇ ਸੰਨ 1970 ਵਿਚ ਜ਼ਿਲ੍ਹਾ ਪਾਰਟੀ ਸਕੱਤਰ ਬਣ ਗਿਆ। ਐਮਰਜੈਂਸੀ ਵਿਚ 19 ਮਹੀਨੇ ਜੇਲ੍ਹ ਕੱਟੀ।

ਪ੍ਰੋ: ਰਣਜੀਤ ਸਿੰਘ ਤੇ ਉਹਦਾ ਛੋਟਾ ਭਰਾ ਸੁਰਜੀਤ ਸਿੰਘ ਅਜੇ ਪੜ੍ਹਦੇ ਸਨ। ਹਮੀਰ ਸਿੰਘ ਤੋਂ ਛੋਟਾ ਅਮਰ ਸਿੰਘ ਖੇਤੀ-ਪੱਤੀ ਸੰਭਾਲਦਾ ਸੀ। ਚਾਚੀ ਰਤਨ ਕੌਰ ਖਿਝਦੀ। ਵੱਡੀ ਭਰਜਾਈ ਹਰਨਾਮ ਕੌਰ ਨਾਲ ਕਲੇਸ਼ ਪਾਉਂਦੀ। ਪਰ ਹਰਨਾਮ ਕੌਰ ਦਾ ਸੁਭਾਅ ਆਪਣੇ ਪਤੀ ਹਮੀਰ ਸਿੰਘ ਵਾਂਗ ਠੰਡਾ ਸੀ। ਅਸਲ ਵਿਚ ਰਣਜੀਤ ਸਿੰਘ ਤੇ ਸੁਰਜੀਤ ਸਿੰਘ ਮਾਂ-ਪਿਉ ਉੱਤੇ ਗਏ ਸਨ। ਦਹਿਸ਼ਤਗਰਦੀ ਦੇ ਦਿਨਾਂ ਵਿਚ ਪਰਿਵਾਰ ਵੱਡੇ ਸੰਕਟ ਵਿਚ ਫਸ ਗਿਆ। ਹਮੀਰ ਸਿੰਘ ਆਪਣੇ ਪਾਰਟੀ-ਸਾਥੀਆਂ ਨਾਲ ਮਿਲ ਕੇ ਦਹਿਸ਼ਤਗਰਦਾਂ ਦੀ ਖੁੱਲ੍ਹ ਕੇ ਆਲੋਚਨਾ ਕਰਦਾ। ਉਂਝ ਉਹ ਜਾਣਦਾ ਸੀ, ਸਾਡੇ ਇਲਾਕੇ ਦਾ ਲੈਫਟੀਨੈਂਟ ਜਨਰਲ ਧਰਤੀ ਧਕੇਲ ਸਿੰਘ ਪੁਰਾਣਾ ਸਮੱਗਲਰ ਅਤਰੂ ਦੌਲਤਪੁਰੀਆ ਸੀ। ਚਾਰੇ-ਐਬ ਸ਼ਰਾਬੀ। ਯੂ. ਪੀ. ਵਿਚੋਂ ਤੀਵੀਆਂ ਲਿਆ ਕੇ ਇਥੋਂ ਦੇ ਛੜਿਆਂ ਨੂੰ ਵੇਚਿਆ ਕਰਦਾ ਸੀ। ਦਹਿਸ਼ਤਗਰਦੀ ਤੋਂ ਪਹਿਲਾਂ ਅਮਰ ਸਿੰਘ ਦੀ ਅਤਰੂ ਨਾਲ ਮੱਸਿਆ ਦੇ ਮੇਲੇ ਉੱਤੇ ਮੁੱਠ-ਭੇੜ ਵੀ ਹੋ ਗਈ ਸੀ। ਮੋਰਾਂ ਉੱਤੇ ਅਮਰ ਸਿੰਘ ਦੀ ਕਰਾਰੀ ਡਾਂਗ ਖਾ ਕੇ ਪੂਛ ਦੱਬੀ ਦੌੜ ਗਿਆ ਸੀ। ਹੁਣ ਜਦੋਂ ਪਿੰਡ ਦੇ ਬੋਹੜ ਹੇਠ ਥੜ੍ਹੇ ਉੱਤੇ ਬੈਠੇ ਉਸ ਦੇ ਪ੍ਰਸ਼ੰਸਕ ਉਸ ਦੀ ਜਰਨੈਲੀ ਦੇ ਕਿੱਸੇ ਸੁਣਾਉਂਦੇ ਤਾਂ ਹਮੀਰ ਸਿੰਘ ਤੇ ਅਮਰ ਸਿੰਘ ਉਸ ਦਾ ਮਖੌਲ ਉਡਾਉਂਦੇ। ਅਤਰੂ ਨੂੰ ਖਬਰਾਂ ਮਿਲ ਜਾਂਦੀਆਂ। ਹਮੀਰ ਸਿੰਘ ਤੇ ਅਮਰ ਸਿੰਘ ਨੂੰ ਸੋਧ ਦੇਣ ਦੀਆਂ ਧਮਕੀਆਂ ਦਿੱਤੀਆਂ ਗਈਆਂ। ਸਿਆਣਿਆਂ ਦੀ ਸਲਾਹ ਉੱਤੇ ਦੋਵਾਂ ਭਰਾਵਾਂ ਨੇ ਬੰਦੂਕਾਂ ਦੇ ਲਾਇਸੈਂਸ ਲੈ ਲਏ। ਬੰਦੂਕਾਂ ਪਿੰਡ ਵਿਚ ਦੋ ਹੋਰ ਬੰਦਿਆਂ ਨੇ ਵੀ ਲਈਆਂ ਸਨ, ਪਰ ਅਤਰੂ ਦੀਆਂ ਅੱਖਾਂ ਵਿਚ ਇਹ ਦੋਵੇਂ ਭਰਾ ਜ਼ਿਆਦਾ ਰੜਕਦੇ ਸਨ। ਇਕ ਰਾਤ ਹਮੀਰ ਸਿੰਘ ਤੇ ਅਮਰ ਸਿੰਘ ਦੇ ਘਰ ਉੱਤੇ ਹਮਲਾ ਕੀਤਾ। ਹਰਨਾਮ ਕੌਰ ਤੇ ਰਤਨ ਕੌਰ ਬਹੁਤ ਡਰੀਆਂ। ਰਤਨ ਕੌਰ ਇਸ ਭਿਆਨਕ ਰਾਤ ਵਿਚ ਵੀ ਜੇਠ-ਜਠਾਣੀ ਦੇ ਖਿਲਾਫ਼ ਅਵਾ-ਤਵਾ ਬੋਲਦੀ ਰਹੀ। ਪਰ ਦੋਵੇਂ ਭਰਾ ਆਪਣੇ ਘਰ ਦੇ ਚੁਬਾਰੇ ਉੱਤੇ ਬਨੇਰਿਆਂ ਦੇ ਜੰਗਲਿਆਂ ਦੀ ਓਟ ਲੈ ਕੇ ਡਟ ਗਏ। ਬਾਕੀ ਪਿੰਡ ਤਾਂ ਸੁਸਰੀ ਵਾਂਗ ਸੌਂ ਗਿਆ, ਪਰ ਅਗਲੀ ਗਲੀ ਵਾਲਾ ਦਰਬਾਰਾ ਸਿੰਘ ਵੀ ਆਪਣੇ ਚੁਬਾਰੇ ਉੱਤੇ ਮੋਰਚਾ ਸੰਭਾਲ ਕੇ ਬੈਠ ਗਿਆ। ਉਸਦਾ ਚੁਬਾਰਾ ਇਹਨਾਂ ਨਾਲੋਂ ਉਚੇਰਾ ਸੀ। ਉਹਨੂੰ ਧਮਕੀ ਨਹੀਂ ਮਿਲੀ ਸੀ, ਪਰ ਉਹ ਵੀ ਇਹਨਾਂ ਵਾਂਗ ਦਹਿਸ਼ਤਗਰਦੀ ਦੇ ਖਿਲਾਫ ਸੀ। ਅੱਧੀ ਰਾਤ ਦੋਵੱਲੀ ਗੋਲੀਆਂ ਚੱਲੀਆਂ। ਰੁਕ-ਰੁਕ ਕੇ। ਡਰ ਬਹੁਤ ਸੀ, ਪਰ ਉਤਸੁਕਤਾ ਵੀ ਬਹੁਤ ਸੀ। ਪਿੰਡ ਵੱਲੋਂ ਜਵਾਬੀ ਗੋਲੀ ਬੰਦ ਨਾ ਹੁੰਦੇ ਦੇਖ ਕੇ ਅਤਰੂ ਨੇ ਇਕ ਬੰਬ ਸੁੱਟਿਆ, ਜੋ ਗਲੀ ਵਿਚ ਫਟ ਗਿਆ। ਏਨੇ ਨੂੰ ਸੀ. ਆਰ. ਪੀ. ਐੱਫ. ਦੀ ਗਸ਼ਤੀ ਟੁਕੜੀ ਆ ਪਹੁੰਚੀ। ਅਤਰੂ ਤੇ ਉਹਦੇ ਸਾਥੀ ਭੱਜ ਗਏ। ਹਫਤੇ ਕੁ ਬਾਅਦ ਪੁਲਸੀ ਮੁੱਠ-ਭੇੜ ਵਿਚ ਅਤਰੂ ਲੰਗੜੋਏ ਪਿੰਡ ਦੇ ਬਾਹਰ ਕਮਾਦ ਵਿਚ ਮਾਰਿਆ ਗਿਆ। ਸਾਰੇ ਜ਼ਿਲ੍ਹੇ ਵਿਚ ਹਮੀਰ ਸਿੰਘ ਦੇ ਟੱਬਰ ਦੀ ਬਹਾਦਰੀ ਦੀ ਮਹਿਮਾ ਸੀ। ਹਮੀਰ ਸਿੰਘ ਦੀ ਪਾਰਟੀ ਵਿਚ ਪਹਿਲਾਂ ਹੀ ਬੜੀ ਇੱਜ਼ਤ ਸੀ। ਤਾਂ ਵੀ ਚਾਚੀ ਰਤਨ ਕੌਰ ਖੁਸ਼ ਨਹੀਂ ਸੀ। ਉਸਨੇ ਆਪਣੇ ਬਾਪ ਨੂੰ ਕਿਹਾ, ਸਾਨੂੰ ਇਥੋਂ ਕਢਾਉ। ਸਾਨੂੰ ਬਹੁਤ ਖਤਰਾ ਐ। ਬਾਪ ਨੇ ਟਰੈਵਲ ਏਜੰਟ ਨੂੰ ਪੰਜ ਲੱਖ ਰੁਪਏ ਦੇਣੇ ਕਰਕੇ ਅਮਰ ਸਿੰਘ ਨੂੰ



ਕਨੇਡਾ ਤੋਰ ਦਿੱਤਾ। ਪੰਜ ਲੱਖ ਰੁਪਏ ਲੈਣ ਲਈ ਹਮੀਰ ਸਿੰਘ ਨੇ ਨਿਆਈਂ ਵਾਲਾ ਖੇਤ ਗਹਿਣੇ ਪਾਇਆ। ਦੋ ਕੁ ਸਾਲਾਂ ਬਾਅਦ ਰਤਨ ਕੌਰ ਵੀ ਧੀ-ਪੁੱਤ ਨੂੰ ਨਾਲ ਲੈ ਕੇ ਕਨੇਡਾ ਚਲੀ ਗਈ।

ਹਮੀਰ ਸਿੰਘ ਦਾ ਖਿਆਲ ਸੀ, ਰਤਨ ਕੌਰ ਭਾਵੇਂ ਜਿਹੋ ਜਿਹੀ ਵੀ ਐ, ਅਮਰ ਸਿੰਘ ਦਿਲ ਦਾ ਮਾੜਾ ਨਹੀਂ। ਉਹ ਜਾਣਦਾ ਐ, ਪਾਰਟੀ ਕੰਮ ਦੇ ਕਾਰਨ ਮੈਂ ਘਰ ਦੇ ਕੰਮ ਵੱਲ ਬਹੁਤਾ ਧਿਆਨ ਨਹੀਂ ਦੇ ਸਕਦਾ। ਟੱਬਰ ਦੀ ਹਾਲਤ ਮਾੜੀ ਐ। ਬਾਹਰ ਗਿਆ ਛੋਟਾ ਭਰਾ ਵੱਡੇ ਦੀ ਮਦਦ ਕਰੇਗਾ। ਪਰ ਅਮਰ ਸਿੰਘ ਨੇ ਬਦੇਸ਼ ਜਾ ਕੇ ਇਕ ਪੈਸਾ ਨਹੀਂ ਭੇਜਿਆ। ਹਾਰ ਕੇ ਗਹਿਣੇ ਪਿਆ ਖੇਤ ਬੈ ਕਰਨਾ ਪਿਆ।

ਚਾਚੇ ਦੇ ਬਦੇਸ਼ ਜਾਣ ਤੋਂ ਬਾਅਦ, ਰਣਜੀਤ ਸਿੰਘ ਤੇ ਸੁਰਜੀਤ ਸਿੰਘ, ਭਈਏ-ਕਾਮੇ ਨੂੰ ਨਾਲ ਲੈ ਕੇ, ਖੇਤੀ-ਪੱਤੀ ਸੰਭਾਲਣ ਲੱਗੇ। ਜਦੋਂ ਤਕ ਅਮਰ ਸਿੰਘ ਇਥੇ ਸੀ, ਖੇਤੀ ਪਸ਼ੂਆਂ ਵਾਲੇ ਹਲਾਂ ਨਾਲ ਹੁੰਦੀ ਸੀ, ਪਰ ਕਾਲਿਜ-ਪੜ੍ਹਦੇ ਮੁੰਡੇ ਹਲਾਂ ਵਾਲੀ ਖੇਤੀ ਤੋਂ ਸੰਗਦੇ ਸਨ। ਇਸ ਲਈ ਹਮੀਰ ਸਿੰਘ ਨੇ ਟਰੈਕਟਰ ਖਰੀਦਿਆ, ਜਿਸ ਲਈ ਬੈਂਕ ਤੋਂ ਤਿੰਨ ਲੱਖ ਰੁਪਏ ਕਰਜ਼ ਲਿਆ, ਜਿਸ ਦੀਆਂ ਕਿਸ਼ਤਾਂ ਹਰ ਮਹੀਨੇ ਦੇਣੀਆਂ ਪੈਂਦੀਆਂ ਸਨ।

ਪਰ ਪਾਰਟੀ ਕੰਮ ਕਿਹੜਾ ਫੁੱਲਾਂ ਦੀ ਸੇਜ ਸੀ! ਪਾਰਟੀ ਦਾ ਸੂਬਾ-ਸਕੱਤਰ ਗੁਰਬਚਨ ਸਿੰਘ ਦਲੇਰ ਦਿੱਲੀ ਵਿਚ ਪਾਰਟੀ ਦੇ ਪੋਲਿਟ ਬਿਊਰੋ ਦਾ ਮੈਂਬਰ ਬਣ ਗਿਆ। ਪੰਜਾਬ-ਪਾਰਟੀ ਦਾ ਸਕੱਤਰ ਉਸ ਨੇ ਆਪਣੇ ਵਫਾਦਾਰ ਸਾਥੀ ਹਰੀ ਰਾਮ ਜੰਡਿਆਲਾ ਨੂੰ ਬਣਾਇਆ। ਇਹਨਾਂ ਦਿਨਾਂ ਵਿਚ ਅਕਾਲੀਆਂ ਦਾ ਮੋਰਚਾ ਭਖਿਆ ਹੋਇਆ ਸੀ। ਹਜ਼ਾਰਾਂ ਲੋਕ ਗ੍ਰਿਫਤਾਰ ਹੋ ਰਹੇ ਸਨ। ਵਿਰੋਧੀ ਪਾਰਟੀਆਂ ਦੇ ਦਬਾਉ ਅਧੀਨ ਕੇਂਦਰੀ ਸਰਕਾਰ ਨੇ ਤਿੰਨ-ਧਿਰੀ ਗੱਲਬਾਤ ਕਰਨ ਦੀ ਤਜਵੀਜ਼ ਮੰਨ ਲਈ। ਤਿੰਨ-ਧਿਰੀ ਗੱਲਬਾਤ ਵਿਚ ਸਰਕਾਰ ਅਤੇ ਅਕਾਲੀਆਂ ਨਾਲ ਵਿਰੋਧੀ ਪਾਰਟੀਆਂ ਦੇ ਪ੍ਰਤੀਨਿਧ ਵੀ ਬੈਠਦੇ। ਇਹਨਾਂ ਵਿਚ ਗੁਰਬਚਨ ਸਿੰਘ ਦਲੇਰ ਜ਼ਰੂਰ ਹੁੰਦਾ। ਬਾਹਰ ਬੈਠੇ ਭੇਤੀ ਦਸਦੇ, ਦਲੇਰ ਦੀ ਨੀਤੀ ਸੀ-ਬਾਗ਼ਬਾਨ ਖੁਸ਼ ਰਹੇ, ਰਾਜ਼ੀ ਰਹੇ ਸੱਯਾਦ ਵੀ। ਕੇਂਦਰੀ ਸਰਕਾਰ ਦਲੇਰ ਦੀ ਇਸ ਨੀਤੀ ਉੱਤੇ ਖੁਸ਼ ਸੀ। ਦਲੇਰ ਨੇ ਤਾਂ ਖੁਸ਼ ਹੋਣਾ ਹੀ ਸੀ, ਕਿਉਂਕਿ ਇਸ ਨਾਲ ਉਸ ਦੀ ਕੇਂਦਰੀ ਸਰਕਾਰ ਵਿਚ ਪੈਂਠ ਬਣ ਰਹੀ ਸੀ। ਵਿਰੋਧੀ ਪਾਰਟੀਆਂ ਦੇ ਆਗੂ ਉਸਨੂੰ ਭਾਰਤ ਦਾ ਚਾਣਕੀਆ ਕਹਿੰਦੇ।

ਦਲੇਰ ਨੂੰ ਦਿੱਲੀ ਵਿਚ ਮਿਲੀ ਮਹਿਮਾ ਪਸੰਦ ਸੀ, ਪਰ ਉਹ ਪੰਜਾਬ-ਪਾਰਟੀ ਉੱਤੇ ਵੀ ਆਪਣਾ ਜੱਫਾ ਨਹੀਂ ਛੱਡਣਾ ਚਾਹੁੰਦਾ ਸੀ, ਹਰੀ ਰਾਮ ਦਾ ਵਿਚਾਰ ਸੀ, ਪੰਜਾਬ ਦੀਆਂ ਸਾਂਝੀਆਂ ਮੰਗਾਂ ਉਠਾਉਣ ਦਾ ਕੰਮ ਅਕਾਲੀਆਂ ਉੱਤੇ ਛੱਡਕੇ ਪੰਜਾਬ ਦੇ ਕਮਿਊਨਿਸਟਾਂ ਨੇ ਸਾਰਾ ਸਿਆਸੀ ਮੈਦਾਨ ਅਕਾਲੀਆਂ ਲਈ ਖਾਲੀ ਛੱਡਿਆ ਹੋਇਆ ਹੈ। ਸਾਡੀ ਪਾਰਟੀ ਕਿਉਂ ਪੰਜਾਬ ਦੀਆਂ ਹੱਕੀ ਮੰਗਾਂ ਲਈ ਨਾ ਲੜੇ। ਉਸਨੇ ਪੰਜਾਬ ਮਸਲੇ ਦੇ ਹੱਕ ਵਿਚ ਕਈ ਇਲਾਕਿਆਂ ਵਿਚ ਆਪਣੀ ਪਾਰਟੀ ਵੱਲੋਂ ਜਲਸੇ ਕੀਤੇ, ਤੇ ਰੈਲੀਆਂ ਕੀਤੀਆਂ। ਪਾਰਟੀ ਦਾ ਪ੍ਰਭਾਵ ਵਧਿਆ, ਭਾਵੇਂ ਨਾਲ ਨਾਲ ਅਕਾਲੀਆਂ ਦੀਆਂ ਮੰਗਾਂ ਦੇ ਹੱਕ ਵਿਚ ਵੀ ਲੋਕ-ਰਾਏ ਲਾਮਬੰਦ ਹੋਈ। ਕੇਂਦਰੀ ਸਰਕਾਰ ਨੂੰ ਇਹ ਲਾਮਬੰਦੀ ਪਸੰਦ ਨਹੀਂ ਸੀ। ਅਜੀਬ ਗੱਲ ਇਹ ਹੋਈ ਕਿ ਗੁਰਬਚਨ ਸਿੰਘ ਦਲੇਰ ਨੂੰ ਵੀ ਹਰੀ ਰਾਮ ਜੰਡਿਆਲਾ ਦੀ ਸਰਗਰਮੀ ਪਸੰਦ ਨਹੀਂ ਆਈ। ਅਗਲੀ ਚੋਣ ਵਿਚ ਉਸਨੇ ਹਰੀ ਰਾਮ ਨੂੰ ਸਕੱਤਰ ਨਹੀਂ ਬਣਨ ਦਿੱਤਾ। ਹਾਲਾਂਕਿ ਡੈਲੀਗੇਟਾਂ ਦੀ ਬਹੁ-ਗਿਣਤੀ ਉਸਦੇ ਹੱਕ ਵਿਚ ਸੀ।

ਹਰੀ ਰਾਮ ਦਾ ਮਨ ਤਾਂ ਖੱਟਾ ਹੋਣਾ ਹੀ ਸੀ, ਹਮੀਰ ਸਿੰਘ ਨੂੰ ਵੀ ਬਹੁਤ ਨਿਰਾਸ਼ਾ ਹੋਈ। ਉਹ ਵਾਰ ਵਾਰ ਸੋਚਦਾ, 'ਸਾਡੀ ਆਪਣੀ ਲੀਡਰਸ਼ਿਪ ਹੀ ਨਹੀਂ ਚਾਹੁੰਦੀ, ਪੰਜਾਬ ਵਿਚ ਪਾਰਟੀ ਵਧੇ-ਫੁੱਲੇ। ਪੰਜਾਬ ਵਿਚ ਹੀ ਨਹੀਂ, ਸਾਰੇ ਉੱਤਰੀ ਭਾਰਤ ਵਿਚ ਪਾਰਟੀ ਸੁੰਗੜ ਰਹੀ ਹੈ। ਸਿਰਫ ਬੰਗਾਲ ਤੇ ਤ੍ਰਿਪੁਰਾ ਵਿਚ ਹੀ ਪਾਰਟੀ ਦੀ ਪਕੜ ਮਜਬੂਤ ਹੈ। ਜਦੋਂ ਮੈਂ ਪਾਰਟੀ ਵਿਚ ਆਇਆ, ਸਭ ਸਰਕਾਰੀ ਤੇ ਗ਼ੈਰ-ਸਰਕਾਰੀ ਮੁਲਾਜ਼ਮ ਪਾਰਟੀ ਦੇ ਪ੍ਰਸ਼ੰਸਕ ਹੁੰਦੇ ਸਨ। ਮਜ਼ਦੂਰ ਤੇ ਖੇਤ-ਮਜ਼ਦੂਰ ਤਾਂ ਪਾਰਟੀ ਦੇ ਨਾਲ ਹੀ ਸਨ। ਅੱਜ ਸਕੂਲਾਂ ਕਾਲਿਜਾਂ ਦੇ ਅਧਿਆਪਕ, ਬੈਂਕ ਕਰਮਚਾਰੀ, ਬਿਜਲੀ ਬੋਰਡ ਦੇ ਮੁਲਾਜ਼ਮ ਸਭ ਸਰਕਾਰੀ ਨੀਤੀਆਂ ਤੋਂ ਦੁਖੀ ਹਨ, ਪਰ ਸਾਡੀ ਪਾਰਟੀ ਦੇ ਨੇੜੇ ਨਹੀਂ ਆ ਰਹੇ।

'ਜੁਆਨੀ ਵਿਚ ਸੁਣਦੇ ਪੜ੍ਹਦੇ ਸਾਂ, ਸਮਾਜਵਾਦੀ ਇਨਕਲਾਬ ਆਏਗਾ, ਤਾਂ ਲੋਕਾਂ ਦੇ ਸਭ

ਮਸਲੇ ਹੱਲ ਹੋ ਜਾਣਗੇ। ਪਰ ਕਿੱਥੇ ਗਿਆ ਇਨਕਲਾਬ? ਇਨਕਲਾਬ ਲਈ ਤਹਿਰੀਕ ਕਿੱਥੇ ਗਈ? ਸਾਡੀ ਪਾਰਟੀ ਦੀਆਂ ਨੀਤੀਆਂ ਵਿਚ ਲੋਕਾਂ ਦੇ ਮਸਲੇ ਹੱਲ ਕਰਨ ਦੀ ਚਿੰਤਾ ਕਿੱਥੇ ਹੈ? ਕੀ ਅਸੀਂ ਆਪਣੀ ਸਾਰੀ ਉਮਰ ਸਿਆਸਤ ਦੀ ਖੇਹ ਖਾਂਦਿਆਂ ਹੀ ਨਸ਼ਟ ਕਰ ਲਈ ਹੈ?'

ਇਹਨਾਂ ਦਿਨਾਂ ਵਿਚ ਹੀ ਰਣਜੀਤ ਸਿੰਘ ਦੀ ਕਾਲਿਜ ਵਿਚ ਲੈਕਚਰਾਰ ਦੇ ਤੌਰ 'ਤੇ ਨਿਯੁਕਤੀ ਹੋਈ।

ਛੋਟੇ ਭਰਾ ਅਮਰ ਸਿੰਘ ਦੀ ਹਮੀਰ ਸਿੰਘ ਨੂੰ ਅਚਾਨਕ ਚਿੱਠੀ ਮਿਲੀ। ਮੈਂ ਏਨੇ ਸਾਲ ਤੁਹਾਡੇ ਨਾਲ ਕੋਈ ਸੰਪਰਕ ਨਹੀਂ ਰੱਖ ਸਕਿਆ। ਇਥੇ ਆ ਕੇ ਕਈ ਸਾਲ ਬੰਦੇ ਦੇ ਪੈਰ ਹੀ ਨਹੀਂ ਲਗਦੇ। ਹੁਣ ਮੇਰੇ ਪਾਸ ਆਪਣਾ ਖੁੱਲ੍ਹਾ ਘਰ ਹੈ। ਆਪਣੀ ਕਾਰ ਹੈ। ਤੁਸੀਂ ਘੁੰਮਣ-ਫਿਰਨ ਲਈ ਕਨੇਡਾ ਆਉ। ਪਾਰਟੀ ਤੋਂ ਨਿਰਾਸ਼ ਹੋ ਚੁੱਕਾ ਹਮੀਰ ਸਿੰਘ ਇਕ ਮਹੀਨੇ ਲਈ ਕਨੇਡਾ ਜਾਣ ਲਈ ਤਿਆਰ ਹੋ ਗਿਆ। ਕਨੇਡਾ ਪਹੁੰਚਿਆ ਤਾਂ ਰਣਜੀਤ ਸਿੰਘ ਲਈ ਰਤਨ ਕੌਰ ਨੇ ਆਪਣੀ ਪੇਕੀਂ-ਰਿਸ਼ਤੇਦਾਰੀ ਵਿਚੋਂ ਇਕ ਲੜਕੀ ਦਿਖਾਈ। ਅਮਰ ਸਿੰਘ ਨੇ ਕਿਹਾ ਕਿ ਜੇ ਲੜਕੀ ਪਸੰਦ ਹੈ ਤਾਂ ਰਣਜੀਤ ਸਿੰਘ ਨੂੰ ਵੀ ਕੁਝ ਦਿਨਾਂ ਲਈ ਬੁਲਾ ਲਈਏ। ਜੇ ਕੁੜੀ-ਮੁੰਡਾ ਇਕ ਦੂਜੇ ਨੂੰ ਪਸੰਦ ਕਰਨ, ਤਾਂ ਇਥੇ ਹੀ ਦੋਨਾਂ ਦਾ ਸਾਦਾ ਜਿਹਾ ਵਿਆਹ ਕਰ ਦਈਏ। ਤੁਹਾਡਾ ਭਾਰ ਘਟੇਗਾ। ਹਮੀਰ ਸਿੰਘ ਨੇ ਕਿਹਾ ਕਿ ਮੁੰਡੇ ਦੀ ਮਾਂ ਤੇ ਭਰਾ ਪੰਜਾਬ ਬੈਠੇ ਹੋਣਗੇ। ਅਮਰ ਸਿੰਘ ਬੋਲਿਆ, ਉਹਨਾਂ ਨੂੰ ਵੀ ਵਿਆਹ ਲਈ ਬੁਲਾ ਲਵਾਂਗੇ। ਹਰਨਾਮ ਕੌਰ ਅਤੇ ਸੁਰਜੀਤ ਸਿੰਘ ਨੂੰ ਬੁਲਾਉਣ ਦੀ ਗੱਲ ਸੁਣ ਕੇ ਰਤਨ ਕੌਰ ਆਪਣੇ ਸੁਭਾਅ ਅਨੁਸਾਰ ਭੜਕ ਪਈ, "ਮੈਂ ਨਹੀਂ ਸਾਰਾ ਚੌਣਾ ਆਪਣੇ ਘਰ ਵਿਚ ਸੰਭਾਲ ਸਕਦੀ।"

ਹਮੀਰ ਸਿੰਘ ਨੇ ਵਾਪਸੀ ਜਹਾਜ਼ ਲਿਆ ਤੇ ਪੰਜਾਬ ਮੁੜ ਆਇਆ।

ਪਾਰਟੀ ਸਰਗਰਮੀ ਪਹਿਲਾਂ ਹੀ ਘੱਟ ਸੀ। ਹੁਣ ਹੋਰ ਘਟਾ ਦਿੱਤੀ। ਪਰ ਸਿਹਤ ਢਿੱਲੀ ਰਹਿਣ ਲੱਗ ਪਈ। ਡਾਕਟਰ ਪਾਸ ਚੈੱਕ-ਅੱਪ ਕਰਾਈ ਤਾਂ ਸ਼ੂਗਰ ਵਧੀ ਹੋਈ ਸੀ ਤੇ ਬਲੱਡ ਪ੍ਰੈਸ਼ਰ ਵੀ ਵੱਧ ਸੀ। ਡਾਕਟਰ ਦੇ ਦੱਸੇ ਮੁਤਾਬਕ ਦਵਾਈ ਖਾਣੀ ਸ਼ੁਰੂ ਕਰ ਦਿੱਤੀ।

ਰਣਜੀਤ ਸਿੰਘ ਹੱਸਦਾ-ਹੱਸਦਾ ਬਾਪੂ ਨੂੰ ਬੋਲਿਆ, "ਸਿਆਸੀ ਬੰਦੇ ਲਈ ਸਿਆਸਤ ਵੀ ਖੁਰਾਕ ਹੈ। ਤੁਸੀਂ ਸਕੂਟਰ ਲੈ ਕੇ ਕਦੇ-ਕਦੇ ਜ਼ਿਲ੍ਹਾ ਪਾਰਟੀ-ਦਫਤਰ ਦਾ ਗੇੜਾ ਕੱਢਿਆ ਕਰੋ। ਆਪਣੇ ਸਿਆਸੀ ਸਾਥੀਆਂ ਨੂੰ ਮਿਲਿਆ ਕਰੋ। ਤੁਹਾਡੀ ਸਿਹਤ ਲਈ ਜ਼ਰੂਰੀ ਹੈ।"

ਪਾਰਟੀ-ਦਫਤਰ ਵਿਚ ਹੀ ਇਕ ਸਾਥੀ ਨੇ ਕਿਹਾ ਸੀ- "ਯਾਰ ਹਮੀਰ! ਮੇਰੀ ਧੀ ਮੁਟਿਆਰ ਐ। ਬੀ. ਏ. ਬੀ. ਐਡ. ਐ। ਕੋਈ ਮੁੰਡਾ ਦੱਸ।"

ਹਮੀਰ ਸਿੰਘ ਨੇ ਰਣਜੀਤ ਸਿੰਘ ਦੀ ਦੱਸ ਪਾਈ। ਦੋਨਾਂ ਧਿਰਾਂ ਨੂੰ ਜੋੜੀ ਪਸੰਦ ਸੀ। ਵਿਆਹ ਕਰ ਦਿੱਤਾ ਗਿਆ। ਨੌਕਰੀ ਕੱਚੀ ਹੋਣ ਕਰਕੇ ਰਣਜੀਤ ਸਿੰਘ ਨੂੰ ਵਿਆਹ ਕਰਾਉਣ ਬਾਰੇ ਝਿਜਕ ਸੀ, ਪਰ ਮਾਂ-ਪਿਉ ਛੇਤੀ ਵਿਆਹ ਕਰਾ ਲੈਣ ਦੇ ਹੱਕ ਵਿਚ ਸਨ। ਮਾਂ ਹਰਨਾਮ ਕੌਰ ਨੇ ਤਾਂ ਕਿਹਾ- "ਪੁੱਤਾ! ਤੇਰੀ ਉਮਰ ਵਿਆਹ ਕਰਾਉਣ ਦੀ ਲੰਘਦੀ ਜਾਂਦੀ ਐ। ਹੋਰ ਦੋ ਸਾਲਾਂ ਨੂੰ ਤੈਨੂੰ ਕਿਸੇ ਨੇ ਧੀ ਦਾ ਰਿਸ਼ਤਾ ਨਹੀਂ ਦੇਣਾ। ਵਿਆਹ ਕਰਾ ਲੈ।"

ਰਣਜੀਤ ਸਿੰਘ ਦੀ ਪਤਨੀ ਪਰਮਜੀਤ ਕੌਰ ਪ੍ਰਾਈਵੇਟ ਸਕੂਲ ਵਿਚ ਪੜ੍ਹਾਉਣ ਲੱਗ ਪਈ, ਪਰ ਤਨਖਾਹ ਪਹਿਲਾਂ-ਪਹਿਲਾਂ ਸਿਰਫ ਪੰਦਰਾਂ ਸੌ ਰੁਪਏ ਮਿਲੀ। ਹੁਣ ਵੀ ਕਈ ਸਾਲਾਂ ਬਾਅਦ ਵਧਦੀ-ਵਧਦੀ ਦੋ ਹਜ਼ਾਰ ਰੁਪਏ ਮਹੀਨਾ ਹੋਈ ਹੈ।

ਵਿਆਹ ਕਰਾਉਣ ਨਾਲ ਘਰ ਦੀ ਖਿੱਚ ਤੇ ਪਰਿਵਾਰਕ ਰੁਝੇਵਾਂ ਬਹੁਤ ਵਧ ਗਿਆ। ਜਦੋਂ ਪਹਿਲਾਂ ਇਕ ਬੱਚਾ, ਪਿੱਛੋਂ ਦੋ ਸਾਲ ਬਾਅਦ ਦੂਜਾ ਬੱਚਾ ਆ ਗਏ ਤਾਂ ਘਰ ਦੀ ਰੌਣਕ ਤੇ ਖਿੱਚ ਤਾਂ ਵਧੀ ਹੀ, ਰੁਝੇਵਾਂ ਤੇ ਜ਼ੁੰਮੇਵਾਰੀ ਬਹੁਤ ਵਧ ਗਈ। ਨਾਲ-ਨਾਲ ਖੇਤੀ ਦਾ ਕੰਮ ਵੀ ਦੇਖਣਾ ਪੈਂਦਾ ਸੀ। ਕਾਲਿਜੋਂ ਆ ਕੇ ਕਾਲਿਜ ਭੁੱਲ ਜਾਂਦਾ, ਸਿਰਫ ਘਰ-ਪਰਿਵਾਰ ਹੀ ਯਾਦ ਰਹਿੰਦੇ।

ਪਰ ਜਦੋਂ ਕਾਲਿਜ ਆ ਵੜਦਾ, ਆਪਣੀਆ ਕਲਾਸਾਂ ਪੜ੍ਹਾਉਂਦਾ, ਸਟਾਫ-ਮੈਂਬਰਾਂ ਨਾਲ ਬੈਠਦਾ, ਤਾਂ ਵਿਦਿਅਕ ਕੰਮ ਅਤੇ ਵਿਦਿਆਰਥੀਆਂ ਦੀਆਂ ਸਮੱਸਿਆਵਾਂ ਉਸ ਦਾ ਸਾਰਾ ਧਿਆਨ



ਖਿੱਚ ਲੈਂਦੀਆਂ।

ਸਟਾਫ-ਮੈਂਬਰਾਂ ਵਿਚ ਬੈਠਿਆਂ, ਗੱਲਾਂ ਕਰਦਿਆਂ ਅਤੇ ਗੱਲਾਂ ਸੁਣਦਿਆਂ ਉਹ ਕਈ ਵਾਰ ਇਹ ਸੋਚ ਕੇ ਹੈਰਾਨ ਹੁੰਦਾ, ਅਧਿਆਪਕਾਂ ਦੀ ਬਹੁ-ਗਿਣਤੀ ਨੂੰ ਨਵਾਂ ਪੜ੍ਹਨ-ਵਿਚਾਰਨ ਵਿਚ ਕੋਈ ਦਿਲਚਸਪੀ ਨਹੀਂ ਸੀ। ਬਹੁਤਿਆਂ ਨੇ ਜਿਵੇਂ ਸਹੁੰ ਖਾਧੀ ਹੋਈ ਸੀ, ਕੋਈ ਨਵੀਂ ਕਿਤਾਬ ਨਹੀਂ ਪੜ੍ਹਨੀ। ਗੱਲ-ਬਾਤ ਵਿਚ ਕੋਈ ਵਿਚਾਰ-ਉਤੇਜਕ ਨੁਕਤਾ ਨਹੀਂ ਪੇਸ਼ ਕਰਨਾ। ਬਹੁਤੇ ਲੈਕਚਰਾਰ ਤਾਂ ਇਕੱਠੇ ਬੈਠ ਕੇ ਚੁੱਪ ਹੀ ਰਹਿੰਦੇ ਸਨ। ਪ੍ਰੋ: ਹਰਭਜਨ ਸਿੰਘ ਤੇ ਜਸਵੰਤ ਸਿੰਘ ਗਿੱਲ ਜ਼ੁੰਮੇਵਾਰ ਪ੍ਰਾਧਿਆਪਕ ਸਨ, ਗੰਭੀਰ ਸਨ, ਪਰ ਕੋਈ ਡੂੰਘਾ ਮਸਲਾ ਉਹ ਵੀ ਨਹੀਂ ਛੇੜਦੇ ਸਨ। ਪ੍ਰੋ: ਸ਼ੁਕਲਾ ਤੇ ਰਾਮ ਲੁਭਾਇਆ ਸਭ ਤੋਂ ਬਹੁਤੀਆਂ ਗੱਲਾਂ ਕਰਦੇ ਸਨ। ਪਰ ਬਹੁਤੀਆਂ ਬੇ-ਮਾਅਨੀ। ਸ਼ੁਕਲਾ ਨੂੰ ਤਾਂ ਨਿੰਦਿਆ-ਚੁਗਲੀ ਕਰਨ ਵਿਚ ਹੀ ਸੁਆਦ ਆਉਂਦਾ ਸੀ। ਬੰਦਾ ਨੇਕ ਹੋਵੇ, ਬਦ ਹੋਵੇ, ਉਸ ਨੂੰ ਹਰ ਕਿਸੇ ਦੀ ਨਿੰਦਿਆਂ ਕਰਨ ਵਿਚ ਖ਼ੁਸ਼ੀ ਮਿਲਦੀ ਸੀ। ਇਸੇ ਕਰਕੇ ਬਾਕੀ ਸਟਾਫ-ਮੈਂਬਰ ਉਸ ਦੀ ਗ਼ੈਰ-ਹਾਜ਼ਰੀ ਵਿਚ ਉਸਨੂੰ ਟੂਟੀ ਕਹਿੰਦੇ ਸਨ।

ਪੁਰਾਣੇ ਪੱਕੇ ਲੱਗੇ ਸਟਾਫ-ਮੈਂਬਰਾਂ ਦੀਆਂ ਤਨਖਾਹਾਂ ਦਾ ਵੱਡਾ ਹਿੱਸਾ ਸਰਕਾਰ ਵੱਲੋਂ ਆਉਂਦਾ ਸੀ, ਪਰ ਗਰਾਂਟਾਂ ਵਿਚ ਕੱਟ ਵੀ ਹਰ ਸਾਲ ਲਗਦੇ ਸਨ। ਇਸ ਕਰਕੇ ਸਟਾਫ-ਮੈਂਬਰ ਨਾ ਸਰਕਾਰ ਉੱਤੇ ਖ਼ੁਸ਼ ਸਨ, ਨਾ ਕਮੇਟੀ ਉੱਤੇ। ਕਮੇਟੀ ਦਾ ਮਖੌਲ ਉਡਾਉਣ ਲਈ ਤਾਂ ਅਕਸਰ ਨਿੰਦਿਆ-ਦਰਬਾਰ ਲਗਦਾ।

ਪ੍ਰੋ: ਰਣਜੀਤ ਸਿੰਘ ਦੇ ਮਨ ਵਿਚ ਵੀ ਰੰਜਸ਼ ਅਤੇ ਸ਼ਕਾਇਤ ਉਭਰਦੀ। ਕਦੇ-ਕਦੇ ਸਾਥੀਆਂ ਵਿਚ ਬੈਠ ਕੇ ਭੜਾਸ ਕੱਢ ਦਿੰਦਾ। ਤਾਂ ਵੀ, ਉਸ ਦਾ ਸਿਧਾਂਤ ਸੀ, ਦੂਜਿਆਂ ਨੂੰ ਦੋਸ਼ ਦੇਣ ਦੀ ਥਾਂ ਬੰਦੇ ਨੂੰ ਆਪਣਾ ਕੰਮ ਧਿਆਨ ਨਾਲ ਕਰਨਾ ਚਾਹੀਦਾ ਹੈ। ਜੇ ਸੰਸਾਰ ਵਿਚ ਹਰ ਬੰਦਾ ਆਪਣੀ ਯੋਗਤਾ ਵਧਾਵੇ, ਆਪਣੇ ਜ਼ਿੰਮੇ ਲੱਗਾ ਕੰਮ ਤਨ-ਦੇਹੀ ਨਾਲ ਨਬੇੜੇ ਤਾਂ ਸੰਸਾਰ ਦੀ ਹਾਲਤ ਸੁਧਰ ਸਕਦੀ ਹੈ।

ਇਸ ਕਰਕੇ ਇਕ ਵਾਰ ਆਪਣੇ ਆਪ ਉੱਤੇ ਖਿਝ ਆਈ। 'ਮੈਂ ਇਸ ਆਰਜ਼ੀ ਨੌਕਰੀ ਨਾਲ ਕਿਉਂ ਚੰਬੜੀ ਬੈਠਾਂ? ਕੀ ਮੈਂ ਏਨੇ ਜੋਗਾ ਈ ਆਂ?' ਯੂਨੀਅਨ ਪਬਲਿਕ ਸਰਵਿਸ ਕਮਿਸ਼ਨ ਦਾ ਇੰਡੀਅਨ ਐਮਿਨਿਸਟਰੇਟਿਵ ਸਰਵਿਸ ਲਈ ਮੁਕਾਬਲੇ ਦੇ ਇਮਤਿਹਾਨ ਦਾ ਇਸ਼ਤਿਹਾਰ ਛਪਿਆ, ਤਾਂ ਬਿਨੈ-ਫਾਰਮ ਹਾਸਲ ਕੀਤਾ, ਤੇ ਇਮਤਿਹਾਨ ਵਿਚ ਬੈਠਣ ਲਈ ਅਰਜ਼ੀ ਭੇਜ ਦਿੱਤੀ। ਪ੍ਰਿਲੀਮਿਨਰੀ ਇਮਤਿਹਾਨ ਪਾਸ ਵੀ ਕਰ ਲਿਆ। ਮੁੱਖ ਇਮਤਿਹਾਨ ਦਿੱਤਾ। ਉਹ ਵੀ ਪਾਸ ਹੋ ਗਿਆ। ਪਰ ਇੰਟਰਵਿਊ ਤੋਂ ਬਾਅਦ ਚੋਣ ਨਾ ਹੋਈ। ਨਿਰਾਸ਼ਾ ਹੋਈ, ਪਰ ਬਹੁਤੀ ਨਹੀਂ। ਅਗਲੀ ਵਾਰ ਫੇਰ ਕੋਸ਼ਸ਼ ਕਰਾਂਗਾ। ਅਗਲੀ ਵਾਰ ਮੈਂ ਜ਼ਰੂਰ ਪਾਸ ਹੋ ਜਾਣਾ ਹੈ।

ਪਰ ਅਗਲੀ ਵਾਰ ਇਮਤਿਹਾਨ ਵਿਚ ਬੈਠਣ ਦਾ ਮੌਕਾ ਖੁੰਝ ਗਿਆ, ਕਿਉਂਕਿ ਇਕ ਦਿਨ ਅਚਾਨਕ ਹਮੀਰ ਸਿੰਘ ਦੀ ਛਾਤੀ ਵਿਚ ਦਰਦ ਹੋਇਆ। ਦੋਵੇਂ ਭਰਾ ਬਾਪ ਨੂੰ ਹਾਰਟ-ਸਪੈਸ਼ਲਿਸਟ ਪਾਸ ਦਿਖਾਉਣ ਲਈ ਲੈ ਗਏ।

ਡਾਕਟਰ ਨੇ ਤਸ਼ਖ਼ੀਸ ਕੀਤੀ। ਦਿਲ ਨੂੰ ਖ਼ੂਨ ਲਿਜਾਣ ਵਾਲੀਆਂ ਨਾੜੀਆਂ ਵਿਚ ਚਰਬੀ ਜੰਮ ਗਈ ਸੀ। ਖ਼ੂਨ ਪੂਰਾ ਨਹੀਂ ਜਾਂਦਾ ਸੀ।

ਹਮੀਰ ਸਿੰਘ ਹੁਣ ਬਹੁਤ ਮੁਹਤਾਤ ਹੋ ਗਿਆ। ਦਵਾਈ ਖਾਂਦਾ। ਆਪਣੇ ਖੇਤਾਂ ਵੱਲ, ਪਹਿਲਾਂ ਨਾਲੋਂ ਵੱਧ ਬਾਕਾਇਦਗੀ ਨਾਲ, ਸਵੇਰੇ ਸ਼ਾਮ ਗੇੜੇ ਮਾਰਦਾ। ਸੈਰ ਵੀ ਹੋ ਜਾਂਦੀ। ਕੰਮ-ਕਾਰ ਦੀ ਨਿਗਰਾਨੀ ਵੀ ਹੋ ਜਾਂਦੀ।

ਪਰ ਇਕ ਦਿਨ ਕਨੇਡਾ ਤੋਂ ਚਿੱਠੀ ਆ ਗਈ। ਅਮਰ ਸਿੰਘ ਨੇ ਹਮੀਰ ਸਿੰਘ ਨੂੰ ਲਿਖਿਆ ਸੀ, ਸਾਨੂੰ ਤੁਹਾਡੇ ਦਿਲ ਦੀ ਬਿਮਾਰੀ ਬਾਰੇ ਪਤਾ ਲੱਗਾ ਹੈ। ਤੁਹਾਡੀ ਚੰਗੀ ਸਿਹਤ ਲਈ ਅਰਦਾਸ ਕਰਦੇ ਹਾਂ। ਪਰ ਸਾਡੀ ਬੇਨਤੀ ਹੈ, ਆਪਣੇ ਜੀਉਂਦੇ ਜੀਅ ਆਪਣੇ ਹੱਥੀਂ ਅੱਧੀ ਜ਼ਮੀਨ ਮੇਰੇ ਨਾਮ ਲਿਖਵਾ ਦਿਉ, ਤਾਂ ਕਿ ਪਿੱਛੋਂ ਮੁੰਡਿਆਂ ਨਾਲ ਜ਼ਮੀਨ ਦੀ ਵੰਡ-ਵੰਡਾਈ ਦੇ ਕਾਰਨ ਝਗੜਾ ਨਾ ਹੋਵੇ।

"ਮੇਰਾ ਭਰਾ ਮੈਨੂੰ ਛੇਤੀ ਮਰਿਆ ਲੋੜਦਾ ਸੀ। ਸੰਸਾਰ ਦੇ ਰਿਸ਼ਤੇ ਕਿੰਨੇ ਝੂਠੇ ਐ?" ਹਮੀਰ ਸਿੰਘ ਅਮਰ ਸਿੰਘ ਬਾਰੇ ਸੋਚ ਕੇ ਕਈ ਦਿਨ ਉਦਾਸ ਰਿਹਾ।

"ਬਾਪੂ ਜੀ! ਤੁਸੀਂ ਜ਼ਮੀਨ ਲਿਖਣ-ਲਿਖਾਨ ਦੇ ਕੰਮ ਵਿਚ ਬਿਲਕੁਲ ਨਹੀਂ ਪੈਣਾ। ਜ਼ਮੀਨ

ਅਸੀਂ ਕਿਧਰੇ ਨਹੀਂ ਚੁੱਕ ਲਿਜਾਣੀ। ਚਾਚੇ ਨੂੰ ਇਸ ਗੱਲ ਦੀ ਸਮਝ ਹੋਣੀ ਚਾਹੀਦੀ ਹੈ।" ਰਣਜੀਤ ਸਿੰਘ ਨੇ ਹਮੀਰ ਸਿੰਘ ਨੂੰ ਕਿਹਾ।

ਫੇਰ ਰੁਕ ਕੇ ਬੋਲਿਆ, "ਤੁਸੀਂ ਚਾਚੇ ਦੀ ਚਿੱਠੀ ਦਾ ਜਵਾਬ ਵੀ ਨਹੀਂ ਲਿਖਣਾ। ਸਿਰਫ਼ ਆਪਣੀ ਸਿਹਤ ਸੁਧਾਰੋ। ਜੇ ਚਾਚੇ ਦੀ ਚਿੱਠੀ ਦੋਬਾਰਾ ਆਈ, ਤਾਂ ਮੈਂ ਆਪ ਜਵਾਬ ਲਿਖ ਦਿਆਂਗਾ।"

ਪਰ ਕਦੇ ਕਦੇ ਮਾਂ ਹਰਨਾਮ ਕੌਰ ਮਸਲੇ ਛੇੜ ਲੈਂਦੀ-"ਛੋਟੇ ਦੀ ਕਿਧਰੇ ਨੌਕਰੀ ਲੱਗ ਜਾਂਦੀ ਤਾਂ ਇਹਦਾ ਵਿਆਹ ਵੀ ਕਰ ਦਿੰਦੇ।"

"ਖੇਤੀ ਵੀ ਤਾਂ ਕਿਸੇ ਨੇ ਕਰਨੀ ਐ? ਨੌਕਰੀ ਕਰਨੀ ਜ਼ਰੂਰੀ ਐ?"

"ਜੇ ਤੁਹਾਡੇ ਭਰਾ ਨੇ ਅੱਧੀ ਜ਼ਮੀਨ ਅਲੱਗ ਕਰਵਾ ਲਈ, ਤਾਂ ਬਾਕੀ ਰਹਿੰਦੇ ਅੱਧੇ ਤਿੰਨ ਖੇਤਾਂ ਵਿਚੋਂ ਇਹ ਕੀ ਕਮਾਏਗਾ? ਇਹਦੀ ਵੀ ਕਿਤੇ ਨੌਕਰੀ ਲਗਵਾਉ।"

ਹਮੀਰ ਸਿੰਘ ਕਹਿਣਾ ਚਾਹੁੰਦਾ ਸੀ, 'ਨੌਕਰੀ ਤਾਂ ਅਜੇ ਵੱਡੇ ਦੀ ਵੀ ਕੱਚੀ ਐ', ਪਰ ਚੁੱਪ ਰਿਹਾ। ਕਈ ਮਹੀਨੇ ਲੰਘ ਗਏ।

ਚਾਰ ਅਪਰੈਲ ਨੂੰ ਰਣਜੀਤ ਸਿੰਘ ਆਪਣੇ ਕਾਲਿਜ ਵਿਚ ਬਣੇ ਯੂਨੀਵਰਸਿਟੀ ਇਮਤਿਹਾਨੀ ਕੇਂਦਰ ਵਿਚ ਡੀਊਟੀ ਦੇ ਕੇ ਬਾਹਰ ਨਿਕਲਿਆ ਹੀ ਸੀ ਕਿ ਛੋਟੇ ਭਰਾ ਸੁਰਜੀਤ ਸਿੰਘ ਦਾ ਪਿੰਡੋਂ ਫੋਨ ਆਇਆ, "ਬਾਪੂ ਜੀ ਨੂੰ ਹਾਰਟ ਅਟੈਕ ਹੋਇਆ ਐ। ਮੈਂ ਕਿਸੇ ਦੀ ਪਿੰਡੋਂ ਕਾਰ ਮੰਗ ਕੇ ਉਹਨਾਂ ਨੂੰ ਸ਼ਹਿਰ ਡਾਕਟਰ ਪਾਸ ਲੈ ਕੇ ਆ ਰਿਹਾ ਹਾਂ।" ਸੁਰਜੀਤ ਸਿੰਘ ਬਹੁਤ ਘਬਾਇਆ ਹੋਇਆ ਸੀ।

ਰਣਜੀਤ ਸਿੰਘ ਨੂੰ ਹੱਥਾਂ-ਪੈਰਾਂ ਦੀ ਪੈ ਗਈ। ਕਿਸੇ ਸਾਥੀ-ਅਧਿਆਪਕ ਨਾਲ ਗੱਲ ਵੀ ਨ ਕੀਤੀ। ਕਾਹਲੀ-ਕਾਹਲੀ ਸਕੂਟਰ-ਸਟੈਂਡ ਵੱਲ ਤੁਰ ਪਿਆ। ਪਰ ਫੇਰ ਚੇਤਾ ਆਇਆ, ਸਕੂਟਰ ਤ ਸਵੇਰੇ ਖਰਾਬ ਸੀ। ਮੈਂ ਬੱਸ ਵਿਚ ਆਇਆ ਸੀ। ਕਾਹਲੇ ਕਦਮੀਂ ਸੜਕ ਵੱਲ ਨੂੰ ਤੁਰ ਪਿਆ।

ਸੜਕ ਦੇ ਅੱਧ ਵਿਚ ਪਹੁੰਚ ਕੇ ਅਚਾਨਕ ਡਿੱਗ ਪਿਆ। ਉਸ ਵੇਲੇ ਦੂਰੋਂ ਆਉਂਦੀ ਬੱ ਦਿਸੀ ਸੀ। ਪਿੱਛੋਂ ਉਸਨੂੰ ਪਤਾ ਨਹੀਂ ਲੱਗਾ, ਕੀ ਹੋਇਆ?

ਦੋਵੇਂ ਬਾਪ-ਬੇਟਾ ਇਕੋ ਹਸਪਤਾਲ ਵਿਚ ਦਾਖਲ ਹੋਏ। ਹਮੀਰ ਸਿੰਘ ਤਾਂ ਸੱਤ ਦਿਨ ਹਸਪਤਾਲ ਵਿਚ ਰਿਹਾ। ਰਣਜੀਤ ਸਿੰਘ ਤਿੰਨ ਦਿਨ ਰਹਿ ਕੇ ਅਗਲੇ ਦਿਨ ਇਮਤਿਹਾਨੀ ਡੀਊਟੀ ਉੱਤੇ ਅ ਹਾਜ਼ਰ ਹੋਇਆ।

ਪ੍ਰੋ: ਹਰਭਜਨ ਸਿੰਘ ਤੇ ਪ੍ਰੋ: ਗਿੱਲ ਨੇ ਇਕ ਦਿਨ ਮੌਕਾ ਦੇਖ ਕੇ ਰਣਜੀਤ ਸਿੰਘ ਦੇ ਸੜਕ ਦੇ ਅੱਧ-ਵਿਚਕਾਰ ਡਿੱਗ ਪੈਣ ਦੀ ਗੱਲ ਫੇਰ ਛੇੜ ਲਈ।

ਸੋਚਵਾਨ ਮਨੋ-ਦਸ਼ਾ ਵਿਚ ਰਣਜੀਤ ਸਿੰਘ ਇਹਨਾਂ ਦੋਸਤ-ਸਾਥੀਆਂ ਨੂੰ ਬੋਲਿਆ, "ਕਈ ਸਟਾਫ-ਮੈਂਬਰ ਸ਼ਾਇਦ ਸੋਚੀ ਜਾਂਦੇ ਹੋਣ, ਮੈਂ ਉਸ ਦਿਨ ਮਰਨ ਦੀ ਕੋਸ਼ਸ਼ ਕੀਤੀ ਸੀ। ਮਰਨ ਦਾ ਕ ਫਾਇਦਾ ਐ ਪ੍ਰੋਫੈਸਰ ਸਾਹਿਬ। ਮਰਨ ਨਾਲ ਕੋਈ ਮਸਲਾ ਹੱਲ ਹੁੰਦਾ ਐ?" ਫੇਰ ਬੋਲਿਆ, "ਮੈਂ ਬੁਜ਼ਦਿਲ ਨਹੀਂ। ਮੈਂ ਲੜਨ ਵਿਚ ਯਕੀਨ ਰਖਦਾ ਹਾਂ। ਆਈ ਐਮ ਫਾਈਟਰ।"

"ਉਂਝ ਮੈਂ ਇਹ ਵੀ ਸੋਚਦਾਂ, ਮੈਂ ਇਕੱਲਾ ਜਾਂ ਤੁਸੀਂ ਇਕੱਲੇ ਲੜ ਕੇ ਕਿਹੜੀ ਜੰਗ ਜਿੱਤਾਂਗੇ?"

ਫੇਰ ਰਣਜੀਤ ਸਿੰਘ ਨੂੰ ਆਪਣਾ ਬਾਪ ਹਮੀਰ ਸਿੰਘ ਤੇ ਉਸਦੀ ਸਾਰੀ ਜ਼ਿੰਦਗੀ ਦੀ ਕਹਾਣੀ ਯਾਦ ਆਈ।

"ਪ੍ਰੋ: ਹਰਭਜਨ ਸਿੰਘ ਤੇ ਪ੍ਰੋ: ਗਿੱਲ ਸਾਹਿਬ! ਭਾਰਤੀ ਲੋਕਾਂ ਨੇ ਸੰਗਠਤ ਹੋ ਕੇ ਵੀ ਲੜਨ ਦੀ ਕੋਸ਼ਸ਼ ਕੀਤੀ, ਪਰ ਗੱਲ ਬਣੀ ਨਹੀਂ।"

"ਤਾਂ ਵੀ, ਮੈਂ ਖੁਦਕੁਸ਼ੀ ਨਹੀਂ ਕਰਾਂਗਾ। ਹੌਸਲਾ ਨਹੀਂ ਹਾਰਾਂਗਾ। ਬੰਦੇ ਦੀ ਜੀਊਂਦੇ ਰਹਿਣ ਅਤੇ ਜੱਦੋ-ਜਹਿਦ ਕਰਦੇ ਰਹਿਣ ਵਿਚ ਹੀ ਗਤੀ ਐ।"

[628, ਗਰੀਨ ਮਾਡਲ ਟਾਊਨ, ਜਲੰਧਰ



# ਪਰਛਾਈਆਂ

## ਹਰਪ੍ਰੀਤ ਸੇਖਾ

ਚੀਜ਼ ਵਧੀਆ ਇਹ 'ਨੈਨਟਿੰਡੋ ਵੀ' । ਕਿਸੇ ਹੋਰ ਦੀ ਲੋੜ ਹੀ ਨਹੀਂ, ਆਪੇ ਬੰਦਾ ਖੇਡੀ ਜਾਵੇ। ਜਿਹੜੀ ਖੇਡ ਖੇਡਣੀ ਹੋਵੇ ਉਸ ਖੇਡ ਦੀ ਡਿਸਕ ਵਿਚ ਪਾ ਦੇਵੋ। ਜੀਹਨੂੰ ਜੀਅ ਕਰਦਾ ਉਹਨੂੰ ਵਿਰੋਧੀ ਚੁਣ ਲਵੋ। ਉਸਦੀ ਮਨਭਾਉਂਦੀ ਸ਼ਕਲ-ਸੂਰਤ, ਰੰਗ-ਰੂਪ ਬਣਾ ਦੇਵੋ। ਮਰਜ਼ੀ ਦੇ ਕੱਪੜੇ ਪਾ ਦੇਵੋ। ਖਿਡਾਰੀ ਤਿਆਰ। ਜਿਹੜਾ ਮਰਜ਼ੀ ਨਾਂ ਰੱਖ ਦੇਵੋ। ਫਿਰ ਸਿਸਟਮ ਵਿਚ ਸੇਵ ਕਰ ਲਵੋ। ਜਦੋਂ ਜੀਅ ਕਰੇ ਉਸ ਨਾਲ ਖੇਡ ਲਵੋ। ਮੈਂ ਹੁਣੇ ਸਚਿਨ ਦੀ ਮਾਂ ਨਾਲ ਟੈਨਿਸ ਖੇਡ ਕੇ ਹਟਿਆਂ। ਚਿੱਤ ਖੁਸ਼ ਹੋ ਗਿਆ। ਪਹਿਲਾਂ ਉਸਦੀ ਸੜੀ-ਮਚੀ ਹੋਈ ਸ਼ਕਲ ਬਣਾਈ। ਉਸੇ ਵਾਂਗ ਪਕੌੜੇ ਵਰਗਾ ਨੱਕ ਲਾਇਆ ਉਸਦੇ। ਚੁੰਨ੍ਹੀਆਂ ਅੱਖਾਂ ਬਣਾ ਕੇ ਲੱਪ-ਲੱਪ ਮਸਕਾਰਾ ਲਾ ਦਿੱਤਾ। ਤਵੇ ਵਰਗਾ ਰੰਗ ਤੇ ਉੱਤੋਂ ਲਾਲ ਸੂਹੀ ਸੁਰਖੀ ਲਾ ਦਿੱਤੀ। ਫਿਰ ਟੈਨਿਸ ਖੇਡਦਿਆਂ ਬੜਾ ਭਜਾਇਆ। ਆਪਣੇ ਆਪ ਹੀ ਪਤਾ ਨੀ ਕਿਵੇਂ ਐਨੀ ਫੁਰਤੀ ਆ ਗਈ ਮੇਰੀਆਂ ਬਾਹਾਂ ਵਿਚ, ਰੀਮੋਟ ਘੁੰਮਾਉਣ ਲਈ। ਉਸ ਨੂੰ ਹਫ਼ੀ-ਹਾਰੀ ਦੇਖ ਲੱਜਤ ਆ ਗਈ। ਖੇਡਣ ਤੋਂ ਬਾਅਦ ਉਸਦੀ ਸ਼ਕਲ ਨਾ ਚਾਹੁੰਦਿਆਂ ਹੋਇਆਂ ਵੀ ਸਿਸਟਮ ਵਿੱਚੋਂ ਮਿਟਾਉਣੀ ਪਈ। ਸਚਿਨ ਨੂੰ ਇਹ ਚੰਗੀ ਨਹੀਂ ਲੱਗਣੀ। ਸੋਚਦਾ ਹਾਂ ਕਿ ਉਸ ਨੂੰ ਇਹ ਖੇਡ ਦੇ ਹੀ ਆਵਾਂ। ਉਸਦਾ ਜਨਮ ਦਿਨ ਹੈ ਅਗਲੇ ਹਫ਼ਤੇ। ਪਰ ਡਰ ਹੈ ਕਿ ਉਸਦੀ ਮਾਂ ਮੈਨੂੰ ਉਸ ਨਾਲ ਮਿਲਣ ਨਾ ਹੀ ਦੇਵੇ। ਉਸਦੀ ਸਾਰੀ ਜ਼ਿੰਮੇਵਾਰੀ ਉਸਨੇ ਆਪਣੇ ਕੋਲ ਰੱਖੀ ਹੋਈ ਹੈ। ਮੈਥੋਂ ਚਾਈਲਡ ਸਪੋਰਟ ਵੀ ਨਹੀਂ ਦਿੱਤੀ ਜਾਂਦੀ। ਚਾਈਲਡ ਸਪੋਰਟ ਕਿੱਥੋਂ ਦੇਵਾਂ, ਜਦੋਂ ਆਮਦਨ ਹੀ ਬਹੁਤੀ ਨਹੀਂ ਹੁੰਦੀ। ਘਰ ਵੀ ਉਸ ਨੂੰ ਮਿਲ ਗਿਆ। ਪਰ ਕਈ ਵਾਰੀ ਚਿੱਤ 'ਚ ਆਉਂਦੀ ਹੈ ਕਿ ਕੈਸ਼ ਕੰਮ ਕਰਨ ਨਾਲੋਂ ਪੂਰੀ ਆਮਦਨ ਦਿਖਾ ਕੇ ਚਾਈਲਡ ਸਪੋਰਟ ਦੇ ਦਿਆ ਕਰਾਂ, ਫੇਰ ਵੀ ਪਿਓ ਹਾਂ। ਪਰ ਫਿਰ ਸੋਚਦਾ ਹਾਂ ਕਿ ਆਵਦਾ ਖਰਚ ਕਿਵੇਂ ਪੂਰਾ ਹੋਊਗਾ। ਕਈ ਵਾਰੀ ਸੋਚਿਆ ਹੈ ਕਿ ਕਦੇ ਸਚਿਨ ਨੂੰ ਕੋਈ ਗਿਫਟ ਵਗੈਰਾ ਹੀ ਦੇ ਆਵਾਂ ਪਰ ਕਦੇ ਕੋਲ ਕੁਝ ਬਚਦਾ ਹੀ ਨਹੀਂ। ਇਹ ਨੈਨਟਿੰਡੋ ਵੀ ਦੀ ਖੇਡ ਵੀ ਮੈਂ ਧਾਰ ਕੇ ਉਸ ਲਈ ਨਹੀਂ ਲਿਆਂਦੀ। ਕੰਮ 'ਤੇ ਇਕ ਚੋਰ ਆਇਆ ਸੀ ਵੇਚਣ। ਉਹ ਚਾਰ ਚੁੱਕੀ ਫਿਰਦਾ ਸੀ। ਸੌ ਡਾਲਰ ਮੰਗੇ ਇਕ ਦਾ। ਉਂਝ ਕਹਿੰਦੇ ਕਿ ਇਹ ਤਿੰਨ ਸੌ ਨੂੰ ਆਉਂਦੀ ਹੈ। ਮੇਰੇ ਨਾਲ ਦਿਆਂ ਤਿੰਨਾਂ ਨੇ ਪੰਝੱਤਰਾਂ-ਪੰਝੱਤਰਾਂ 'ਚ ਲੈ ਲਈਆਂ। ਮੈਨੂੰ ਵੀ ਆਖਣ ਲੱਗ ਪਏ ਕਿ ਮੈਂ ਵੀ ਖਰੀਦ ਲਵਾਂ। ਚੋਰ ਵੀ ਆਖੇ ਕਿ ਇਕ ਪਿੱਛੇ ਉਹ ਹੋਰ ਕਿੱਧਰ ਤੁਰਿਆ ਫਿਰੇਗਾ। ਕਹਿੰਦਾ ਕਿ ਪੰਜਾਹਾਂ 'ਚ ਦੇ ਦੂ ਆਖਰੀ ਵੀ। ਮੈਂ ਪਤਾ ਨੀ ਕਿਹੜੇ ਰੌਂ 'ਚ ਸੀ। ਮੈਂ ਵੀ ਲੈ ਲਈ। ਚਿੱਤ 'ਚ ਆਈ ਕਿ ਚੱਲ ਸਚਿਨ ਨੂੰ ਦੇ ਦੇਊਂ। ਘਰ ਆ ਕੇ ਉਵੇਂ ਹੀ ਰੱਖ ਦਿੱਤੀ। ਦੂਜੇ ਦਿਨ ਕੰਮ 'ਤੇ ਮੇਰੇ ਨਾਲ ਦੇ ਇਸ ਖੇਡ ਦੀਆਂ ਤਰੀਫਾਂ ਕਰਨੋ ਨਾ ਹਟਣ ਸਾਰਾ ਦਿਨ। ਵਾਪਸ ਆ ਕੇ ਮੈਂ ਵੀ ਡੱਬਾ ਖੋਲ੍ਹ ਕੇ ਟੀ ਵੀ ਨਾਲ ਜੋੜ ਲਈ। ਮੈਨੂੰ ਇਹ ਖੇਡ ਵਧੀਆ ਲੱਗੀ। ਜਵਾਕਾਂ ਨੂੰ ਤਾਂ ਇਹ ਚੰਗੀ ਲੱਗਣੀ ਹੀ ਹੈ, ਵੱਡਿਆਂ ਦਾ ਵੀ ਜੀਅ ਲਵਾ ਦਿੰਦੀ ਐ। ਖੇਡ ਦੀ ਖੇਡ ਤੇ ਕਸਰਤ ਦੀ ਕਸਰਤ। ਰੀਮੋਟ ਘੁਮਾਉਂਦਾ ਤੇ ਨਾਲ ਨਾਲ ਟੱਪਦਾ ਬੰਦਾ ਮੁੜ੍ਹਕੋ-ਮੁੜ੍ਹਕੀ ਹੋ ਜਾਂਦੈ। ਡਾਕਟਰ ਵੀ ਆਖਦਾ ਸੀ ਬਈ ਕਸਰਤ ਕਰਿਆ ਕਰਾਂ। ਐਵੇਂ ਡਾਕਟਰ ਮਾਰਦੇ ਰਹਿੰਦੇ ਆ। ਡਾਕਟਰਾਂ ਨੂੰ ਵੰਝ ਦਾ ਪਤਾ! ਮੈਂ ਵੀ ਐਵੇਂ ਦੱਸ ਬੈਠਾ ਸਾਰਾ ਕੁਝ, ਜਦੋਂ ਉਹਨੇ ਟੈਕਸੀ ਵਾਲੀ ਗੱਲ ਛੇੜ ਲਈ। ਕਹਿੰਦਾ, "ਤੁਹਾਨੂੰ ਅਡੈਕਸ਼ਿਨ ਆ। ਮੈਂ ਫਾਈਲ 'ਚ ਰੀਕਾਰਡ ਨੀ ਕਰਦਾ ਪਰ ਤੁਹਾਨੂੰ ਆਪਣਾ ਧਿਆਨ ਹੋਰ ਕੰਮਾਂ 'ਚ ਲਾਉਣਾ ਚਾਹੀਦੈ, ਨਾਲ ਕਸਰਤ ਕਰਨੀ ਚਾਹੀਦੀ ਆ।"

ਪੁੱਛਣ ਵਾਲਾ ਹੋਵੇ ਕੋਈ ਬਈ ਆਹ ਡੌਲੇ ਬਿਨਾਂ ਕਸਰਤ ਕਰਿਆਂ ਈ ਬਣ ਗਏ! ਜਿਹੜੇ ਬੰਦੇ 'ਚ ਦਮ ਹੋਊਗਾ, ਉਹੀ ਕਰੂਗਾ ਇਹ ਕੁਝ। ਅੱਗੇ ਬਥੇਰੇ ਵਾਰੀ ਟੈਕਸੀ 'ਚ ਕੀਤਾ ਏਦਾਂ ਪਰ ਉਸ ਦਿਨ ਫਸਗੇ। ਕੀ ਪਤਾ ਸੀ ਬਈ ਫਸ ਜਾਊਂਗਾ, ਨਹੀਂ ਤਾਂ ਕਿਤੇ ਹੋਰ ਲੈ ਜਾਂਦਾ। ਮੈਂ ਸੋਚਿਆ ਬਈ ਜ਼ਰੂਰ ਵਾਧੂ 'ਚ ਮੋਟਲ 'ਤੇ ਖਰਚਾ ਕਰਨੈ। ਜਦੋਂ ਉਹ ਆਪ ਸੱਦਦੀ ਸੀ ਅੰਦਰ। ਮੈਥੋਂ ਤਾਂ ਨੀ ਇਉਂ ਨਾਂਹ ਹੁੰਦੀ, ਜਦੋਂ ਜਨਾਨੀ ਆਪ ਸੱਦੇ। ਮੇਰੇ ਅੰਦਰ ਤਾਂ ਸਗੋਂ ਆਪ ਪੁੱਛਣ ਦੀ ਤਾਂਘ ਹੋਣ ਲੱਗਦੀ ਐ , ਜਦੋਂ ਲੱਗੇ ਕਿ ਕੰਮ ਬਣ ਜਾਵੇਗਾ। ਮੈਨੂੰ ਲੱਗਦਾ ਸੀ ਕਿ ਵਿਆਹ ਕਰਵਾ ਕੇ ਮੇਰੇ ਅੰਦਰੋਂ ਇਹ ਭੁੱਖ ਘਟ ਜਾਵੇਗੀ ਪਰ ਇਹ ਘਟਣ ਦੀ ਬਜਾਏ ਵਧ ਗਈ। ਕਈ ਵਾਰ ਸੋਚਦਾਂ ਕਿ ਕਿਤੇ ਕਿਸੇ ਕਸੂਤੀ ਹਾਲਤ 'ਚ ਨਾ ਫਸ ਜਾਵਾਂ। ਪਰ ਜਦੋਂ ਕੋਈ ਐਹੋ-

ਜਿਹਾ ਮੌਕਾ ਆ ਜਾਵੇ ਫਿਰ ਹੋਰ ਸਭ ਕੁਝ ਭੁੱਲ ਜਾਂਦਾ, ਸਿਵਾਏ ਤੀਵੀਂ ਦੇ ਸਰੀਰ ਦੇ। ਪਰ ਉਸ ਦਿਨ ਸੱਚੀਂ ਫਸ ਗਿਆ। ਉੱਤੋਂ ਉਹਦਾ ਬੁਆਏ-ਫਰੈਂਡ ਆ ਗਿਆ। ਨਾਲੇ ਸਾਲਾ ਘਸੁੰਨ ਮਾਰ ਗਿਆ। ਨਾਲੇ ਟੈਕਸੀ ਚਲਾਉਣ ਦਾ ਐਨਾ ਵਧੀਆ ਕੰਮ ਗੰਵਾਇਆ। ਪੁਲਸ ਨੇ ਜਿਹੜੇ ਚਾਰਜ ਲਾਏ ਉਹ ਅੱਡ । ਨਾਲੇ ਘਰ ਟੁੱਟ ਗਿਆ। ਅੱਗੇ ਲੁਕ-ਛਿਪ ਕੇ ਕਰ ਲੈਂਦਾ ਸੀ ਸਾਰਾ ਕੁਝ। ਓਦਨ ਉਹ ਕਹਿੰਦੀ ਖੜ੍ਹੇ ਪੈਰ ਘਰੋਂ ਨਿਕਲ। ਮੈਂ ਗਲਤੀ ਵੀ ਮੰਨ ਲਈ। ਪਰ ਉਹ ਨਾ ਮੰਨੀ। ਉਸ ਨੂੰ ਸ਼ੱਕ ਤਾਂ ਪਹਿਲਾਂ ਵੀ ਰਹਿੰਦਾ ਸੀ ਮੇਰੇ 'ਤੇ। ਖਾਸ ਕਰ ਉਹਦੀ ਛੋਟੀ ਭਰਜਾਈ ਨਾਲ ਗੱਲ ਕਰਦਿਆਂ ਵੀ ਉਹ ਮੈਨੂੰ ਨਾ ਦੇਖ ਸਕਦੀ। ਉਹਨੂੰ ਇਹੀ ਸ਼ੱਕ ਰਹਿੰਦਾ ਬਈ ਸਾਡੀ ਕੋਈ ਗੱਲ ਬਾਤ ਐ। ਵਾਹ ਲੱਗਦੀ ਮੈਨੂੰ ਸਹੁਰਿਆਂ ਦੇ ਘਰ ਨਾ ਜਾਣ ਦਿੰਦੀ। ਜਿਸ ਦਿਨ ਮੇਰੀ ਵੱਡੀ ਸਾਲੀ ਦੇ ਮੁੰਡੇ ਦੀ ਪਾਰਟੀ ਸੀ, ਉਸ ਦਿਨ ਮੈਂ ਤੇ ਉਹ ਕਿਤੇ ਇਕੱਠੇ ਨੱਚਣ ਲੱਗੇ। ਉਂਝ ਹੀ ਨੱਚਦਿਆਂ ਤੋਂ ਇਕ ਦੂਜੇ ਦੇ ਨੇੜੇ ਹੋ ਗਏ। ਵਿਚੋਂ ਹੀ ਉਹ ਬਾਹੋਂ ਫੜ ਕੇ ਮੈਨੂੰ ਪਾਸੇ ਲੈ ਗਈ ਕਹਿੰਦੀ, " ਸਾਲੇਹਾਰਾਂ ਭੈਣਾਂ ਵਰਗੀਆਂ ਹੁੰਦੀਆਂ। ਕੀ ਲੋਕਾਂ ਨੂੰ ਤਮਾਸ਼ਾ ਦਿਖਾਉਨੈ।" ਘਰੇ ਆ ਕੇ ਫੇਰ ਝੱਜੂ ਪਾ ਲਿਆ ਕਿ ਮੈਂ ਉਸਦੀ ਪਾਰਟੀ ਖਰਾਬ ਕਰ ਦਿੱਤੀ। ਮੈਂ ਬਥੇਰੀਆਂ ਸਫਾਈਆਂ ਦਿੱਤੀਆਂ ਪਰ ਉਹ ਰੋਣੋ ਚੁੱਪ ਹੀ ਨਾ ਕਰੇ। ਸੱਚੀ ਗੱਲ ਐ, ਮੈਨੂੰ ਮੇਰੀ ਉਹ ਸਾਲੇਹਾਰ ਚੰਗੀ ਤਾਂ ਲਗਦੀ ਸੀ ਪਰ ਸਾਡੀ ਕੋਈ ਏਸ ਤਰ੍ਹਾਂ ਦੀ ਗੱਲ-ਬਾਤ ਨਹੀਂ ਸੀ।

ਚੱਲ ਘਰ ਤਾਂ ਇਕ ਦਿਨ ਅੱਗੋਂ-ਪਿੱਛੋਂ ਟੁੱਟਣਾ ਹੀ ਸੀ। ਬੰਦਾ ਕਿੰਨਾ ਕੁ ਚਿਰ ਸਹੀ ਜਾਵੇ ਨਘੋਚਾਂ। ਕਨੇਡਾ ਕੀ ਸੱਦ ਲਿਆ ਬਸ ਸਮਝਿਆ ਕਰੇ ਕਿ ਮੁੱਲ ਖਰੀਦ ਲਿਆ। ਇਕ ਦਿਨ ਤਾਂ ਜੀਅ ਕਰੇ ਕਿ ਘਰੋਂ ਚਲਿਆ ਹੀ ਜਾਵਾਂ। ਉਸ ਦਿਨ ਮੇਰੇ ਇਕ ਦੋਸਤ ਦਾ ਫੋਨ ਆ ਗਿਆ। ਉਹ ਇੰਡੀਆ ਤੋਂ ਕੁਝ ਦਿਨ ਪਹਿਲਾਂ ਹੀ ਆਇਆ ਸੀ। ਛੇ ਕੁ ਵੱਜੇ ਸੀ ਸ਼ਾਮ ਦੇ । ਉਹ ਕਹਿੰਦਾ ਕਿ ਹੁਣੇ ਹੀ ਆਉਂਦਾ ਹੈ ਕਿਸੇ ਨੂੰ ਨਾਲ ਲੈ ਕੇ। ਮੇਰੇ ਫੋਨ ਰੱਖਦਿਆਂ ਹੀ ਉਹ ਝੱਟ ਰੋਟੀ ਪਕਾਉਣ ਲਈ ਉੱਠਦੀ ਬੋਲੀ ਕਿ ਉਹਦੇ ਆਉਣ ਤੋਂ ਪਹਿਲਾਂ-ਪਹਿਲਾਂ ਰੋਟੀ ਖਾ ਲਈਏ। ਉਹਦੇ ਆਏ ਤੋਂ ਚਾਹ ਬਣਾ ਦੇਵੇਗੀ। ਉਹ ਗੁਰੂ ਅੱਧੇ ਘੰਟੇ 'ਚ ਹੀ ਪਹੁੰਚ ਗਿਆ। ਓਦਰਿਆਂ ਵਾਂਗ ਮਿਲਿਆ। ਉਹ ਚਾਹ ਪੀਣ ਵਾਲਾ ਕਿੱਥੇ ਸੀ। ਬੈਠਣ ਸਾਰ ਹੀ ਬੋਲਿਆ, "ਐਵੇਂ ਈ ਹਾਲ-ਚਾਲ ਪੁੱਛੀ ਜਾਏਂਗਾ ਕਿ ਕੁਛ ਪਿਆਏਂਗਾ ਵੀ। ਫੇਰ ਈ ਖੁੱਲ੍ਹ ਕੇ ਹਾਲ ਦੱਸੂੰ ਪਿੰਡ ਦਾ।" ਇਹ ਝੱਟ ਰਸੋਈ 'ਚੋਂ ਬੋਲੀ, " ਬੱਸ ਆ ਗੀ ਚਾਹ ਵੀਰ ਜੀ। ਉਬੱਲਣ ਵਾਲੀ ਐ।" "ਲੈ ਇਹ ਚਾਹ ਦਾ ਟੈਮ ਆ ਭਰਜਾਈ?" ਉਹ ਬੋਲਿਆ। ਮੈਂ ਕੱਚਾ ਜਿਹਾ ਹੁੰਦਾ ਬੋਤਲ ਲੈਣ ਰਸੋਈ 'ਚ ਚਲਿਆ ਗਿਆ। ਮੇਰੇ ਹੱਥੋਂ ਬੋਤਲ ਫੜ ਕੇ ਕਹਿੰਦੀ, "ਹੁਣ ਚਾਹ ਕੌਣ ਪੀਊਗਾ?" ਮੈਂ ਉਸ ਤੋਂ ਬੋਤਲ ਲੈ ਕੇ ਲਿਵਿੰਗ ਰੂਮ 'ਚ ਜਾ ਬੈਠਾ। ਉਹ ਵੀ ਮਗਰ ਹੀ ਚਾਹ ਦੀ ਟਰੇਅ ਚੁੱਕੀ ਆ ਗਈ। ਠਾਹ ਦੇ ਕੇ ਟਰੇਅ ਮੇਜ਼ 'ਤੇ ਰੱਖ ਕੇ ਉਹ ਅੰਦਰ ਜਾ ਪਈ। ਉਸ ਦਿਨ ਮੇਰਾ ਜੀਅ ਕਰੇ ਬਈ ਵੱਡੇ ਭਰਾ ਵਾਂਗੂ ਡਾਂਗ ਚੁੱਕ ਲਵਾਂ ਤੇ ਬਿਨਾਂ ਦੇਖਿਆਂ ਵਰ੍ਹਾਵਾਂ ਜਿੱਥੇ ਵਰ੍ਹਦੀ ਐ। ਪਰ ਮੈਂ ਆਪਣੇ ਆਪ ਨੂੰ ਰੋਕ ਲਿਆ। ਬੀਬੀ ਕਦੇ ਕੁਸਕੀ ਨੀ ਸੀ ਬਾਪੂ ਜੀ ਮੂਹਰੇ। ਨਾ ਕਦੇ ਵੱਡੀਆਂ ਭਰਜਾਈਆਂ ਕੁਈਆਂ ਸੀ। ਇਹਨੇ ਦਬਕਾ ਤਾਂ ਕੀ ਝੱਲਣਾ ਸੀ ਸਗੋਂ ਆਪ ਗੱਲ-ਗੱਲ 'ਚ ਨਿਘੋਚਾਂ ਕੱਢਦੀ । ਪਹਿਲੀ ਜਾਂ ਦੂਜੀ ਰਾਤ ਈ ਹੋਣੀ ਐਂ ਹਾਲੇ, ਜਦੋਂ ਨੇੜੇ ਹੋਣ ਲੱਗਾ, ਮੂੰਹ ਦੂਜੇ ਪਾਸੇ ਫੇਰ ਗਈ। ਕਹਿੰਦੀ ਪਹਿਲਾਂ ਬੁਰਸ਼ ਕਰਕੇ ਆ। ਉਦੋਂ ਬੁਰਸ਼ ਕੀਹਨੂੰ ਸੁਝਦਾ ਹੁੰਦਾ। ਜਿੰਦਣ ਦਾਰੂ ਪੀਤੀ ਹੋਣੀ ਓਦਨ ਤਾਂ ਨੇੜੇ ਵੀ ਨਾ ਲੱਗਣ ਦਿਆ ਕਰੇ। ਓਦੋਂ ਤਾਂ ਸਗੋਂ ਜ਼ਿਆਦੇ ਜੀਅ ਕਰਦਾ ਹੁੰਦਾ। ਮੈਂ ਲੋਰ 'ਚ ਆਏ ਨੇ ਕਈ ਵਾਰ ਆਖਿਆ ਵੀ ਕਿ ਲੋਕਾਂ ਦੀਆਂ ਤੀਵੀਆਂ ਤਾਂ ਘਰ ਵਾਲੇ ਨੂੰ ਹਿੱਕ ਨਾਲ ਘੁੱਟ-ਘੁੱਟ ਰੱਖਦੀਆਂ ਤੇ ਤੂੰ ਦੂਰ ਭੱਜਦੀ ਐਂ। ਓਹਨੇ ਅੱਗੋਂ ਆਖਣਾ, "ਜਿਹੜਾ ਤੂੰ ਮੇਰੀ ਕੇਅਰ ਕਰਦਾਂ, ਉਹ ਵੀ ਦਿਸੀ ਜਾਂਦੀ ਆ। ਤੈਨੂੰ ਪਤੈ ਸਮੈੱਲ ਨਾਲ ਮੇਰਾ ਮੂਡ ਆਫ਼ ਹੋ ਜਾਂਦੈ। ਅਗਲੇ ਦਾ ਐਨਾ ਕੁ ਤਾਂ ਖਿਆਲ ਰੱਖਣਾ ਚਾਹੀਦੈ।"

ਐਨੇ ਨਖ਼ਰੇ ਕੌਣ ਝੱਲੇ! ਉਹ ਵੀ ਉਹਦੇ, ਜੀਹਦਾ ਮੂੰਹ ਨਾ ਮੱਥਾ। ਕਨੇਡਾ 'ਚ ਨਾ ਹੁੰਦੀ ਤਾਂ ਓਥੇ ਇੰਡੀਆ ਐਹੋ-ਜਿਹੀ ਨੂੰ ਗੋਹਾ-ਕੂੜਾ ਸੁੱਟਣ 'ਤੇ ਨਾ ਰੱਖਦੇ।

ਨੈਨਟਿੰਡੋ 'ਚ ਕਿਤੇ ਟੋਕਰਾ ਹੋਵੇ ਨਾ, ਫੇਰ ਗੋਹੇ-ਕੂੜੇ ਨਾਲ ਭਰ ਕੇ ਇਹਦੇ ਸਿਰ 'ਤੇ ਟਿਕਾ ਕੇ ਵੇਖੀਏ ਬਈ ਕਿਵੇਂ ਲੱਗਦੀ ਐ। ਟੋਕਰਾ ਜੇ ਈ ਹੋਵੇ। ਗੋਰਿਆਂ ਦੀਆਂ ਖੇਡਾਂ ਈ ਐ ਬਹੁਤੀਆਂ। ਉਂ ਏਸ ਗੱਲੋਂ ਗੋਰਿਆਂ ਦੀ ਰੀਸ ਨੀ ਕਰ ਸਕਦਾ ਕੋਈ। ਹਰੇਕ ਗੱਲ ਨੂੰ ਖੇਡ ਬਣਾ ਲੈਂਦੇ ਆ। ਫੇਰ ਨੀ ਸੰਗਦੇ। ਖੁੱਲ੍ਹ ਕੇ ਖੇਡਦੇ ਆ। ਗੋਰੀਆਂ ਭੋਰਾ ਨਖਰਾ ਨੀ ਕਰਦੀਆਂ। ਵੀਹ ਵਾਰੀ ਪੱਬਾਂ 'ਚੋਂ ਨਾਲ ਲਿਆਂਦੀਐਂ। ਕਦੇ ਕਿਸੇ



ਨੂੰ ਮੂੰਹੋਂ ਸਮੈੱਲ ਨੀ ਆਈ।

ਇਕ ਨੂੰ ਲੱਗਦੈ ਆਈ ਸੀ। ਤੇ ਓਹਨੇ ਪੁੱਠਾ ਪੰਗਾ ਪੁਆ ਤਾ ਸੀ। ਕਿੱਸ ਨਾ ਕਰਨ ਦੇਵੇ। ਮੇਰਾ ਜੀਅ ਕਰੇ ਚੁੰਮਣ ਨੂੰ। ਸੋਹਣੀ ਬਹੁਤ ਸੀ। ਕਹਿੰਦੀ ਮੈਂ ਪਰਾਏ ਬੰਦਿਆਂ ਨੂੰ ਕਿੱਸ ਨੀ ਕਰਦੀ। ਮੈਨੂੰ ਲੱਗੇ ਬਈ ਨਖ਼ਰੇ ਕਰਦੀ ਐ। ਐਨਾ ਖਰਚਾ ਕੀਤਾ। ਔਕੇ ਤੋਂ ਮੈਥੋਂ ਚੁਪੇੜ ਵੱਜ ਗਈ। ਪਰ ਉਹ ਚੁਪੇੜ ਮਹਿੰਗੀ ਪਈ। ਘੰਟੇ 'ਚ ਈ ਦੋ ਬੰਦਿਆਂ ਨੂੰ ਨਾਲ ਲੈ ਕੇ ਆ ਗੀ। ਉਹ ਸਾਲੇ ਨਾਲੇ ਤਾਂ ਘਸੁੰਨ ਮਾਰ ਗਏ ਨਾਲੇ ਟੀ ਵੀ ਤੇ ਹੋਰ ਥੋੜ੍ਹਾ-ਬਹੁਤਾ ਜਿਹੜਾ ਸਮਾਨ ਪਿਆ ਸੀ ਚੁੱਕ ਕੇ ਲੈ ਗਏ। ਓਦਣ ਤਾਂ ਮੇਰੇ ਕੰਨਾਂ ਨੂੰ ਹੱਥ ਲੱਗ ਗਏ ਬਈ ਹੁਣ ਨੀ ਕਿਸੇ ਗੋਰੀ-ਗਾਰੀ ਦੇ ਚੱਕਰਾਂ 'ਚ ਪੈਣਾਂ। ਪਰ ਮੇਰੇ ਅੰਦਰ ਐਨੀ ਅੱਗ ਐ! ਕਿੱਥੇ ਸਰਦੈ! ਉਂ ਤਾਂ ਹਰੇਕ ਵਾਰੀ ਜਦੋਂ ਕੰਮ ਨਬੇੜਦਾਂ ਤਾਂ ਜੀਅ ਕਰਦਾ ਬਈ 'ਗਾਹ ਨੂੰ ਨੀ। ਅੰਦਰੋਂ ਕੁਛ ਖੁੱਸ ਜੇ ਜਾਂਦਾ। ਖਾਲੀ-ਖਾਲੀ ਜਾ ਲੱਗਣ ਲੱਗ ਜਾਂਦਾ ਅੰਦਰ। ਪਰ ਫੇਰ ਸਾਰਾ ਕੁਛ ਭੁੱਲ-ਭਲਾ ਜਾਂਦਾ ਜਦੋਂ ਜੀਅ ਕਰਦਾ। ਹਾਲੇ ਕੱਲ੍ਹ ਦੀ ਈ ਗੱਲ ਲੈ ਲਉ। ਪੰਜ ਕੁ ਵਜੇ ਤੜਕੇ ਅੱਖ ਖੁੱਲ੍ਹ ਗਈ। ਜੀਅ ਕਰੇ ਬਈ ਕੋਈ ਸਾਥ ਹੋਵੇ। ਮੈਂ ਚਾਹ ਪੀਣ ਤੋਂ ਵੀ ਪਹਿਲਾਂ ਇੰਟਰਨੈੱਟ ਖੋਲ੍ਹ ਲਿਆ। ਪਹਿਲਾਂ ਯਾਹੂ ਮਸੈਂਜਰ ਖੋਲ੍ਹਿਆ, ਫੇਰ ਐੱਮ ਐੱਸ ਐੱਨ। ਐਨੀ ਸੰਦੇਹਾਂ ਕਿਹੜੀ ਸੇਲ੍ਹੀ ਨੇ ਹੋਣਾ ਸੀ ਔਨ-ਲਾਈਨ। ਫੇਰ ਮੈਂ ਪਲੈਂਟੀ ਆਫ਼ ਫਿਸ਼ ਵੈੱਬਸਾਈਟ ਖੋਲ੍ਹ ਲਈ। ਓਥੇ ਵੀ ਕੋਈ ਨੇੜੇ-ਤੇੜੇ ਦੀ ਨਾ ਮਿਲੀ। ਫੇਰ ਮੈਂ ਕਰੈਗਸਲਿਸਟ ਵੈੱਬਸਾਈਟ 'ਤੇ ਚਲਾ ਗਿਆ। ਪਹਿਲਾਂ ਤਾਂ ਮੈਂ ਆਦਤ ਪਈ ਹੋਣ ਕਰਕੇ ਕੁੜੀਆਂ ਵੱਲੋਂ ਮੁੰਡਿਆਂ ਦੀ ਤਲਾਸ਼ 'ਚ ਦਿੱਤੇ ਇਸ਼ਤਿਹਾਰ ਵੇਖੇ। ਉਹਦਾ ਤਾਂ ਮੈਨੂੰ ਪਹਿਲਾਂ ਈ ਪਤਾ ਸੀ ਬਈ ਓਥੋਂ ਕੁਛ ਨੀ ਥਿਆਉਣਾ। ਜਿਹੜੇ ਇਕ-ਦੋ ਇਸ਼ਤਿਹਾਰ ਹੁੰਦੇ ਆ, ਉਹ ਕੋਈ ਪਹਿਲਾਂ ਈ ਲੈ ਜਾਂਦਾ ਹੋਊ। ਮੈਨੂੰ ਤਾਂ ਕੋਈ ਟੱਕਰੀ ਨੀ ਓਥੇ। ਫੇਰ ਮੈਂ ਧੰਦੇ ਵਾਲੀਆਂ ਵੱਲੋਂ ਦਿੱਤੇ ਇਸ਼ਤਿਹਾਰ ਦੇਖਣ ਲੱਗ ਪਿਆ। ਉਹਨਾਂ ਦੀਆਂ ਨੰਗੀਆਂ ਫੋਟੋ ਤੇ ਤੱਤੇ ਤੱਤੇ ਸੱਦੇ ਪੜ੍ਹ ਕੇ ਜੀਅ ਹੋਰ ਉਤਾਵਲਾ ਹੋ ਗਿਆ। ਪਰ ਕੱਲ ਪੱਲੇ ਕੁਛ ਹੈ ਨੀ ਸੀ। ਜਦੋਂ ਹੋਰ ਨਾ ਰਿਹਾ ਗਿਆ ਤਾਂ ਬੰਦਿਆਂ ਵੱਲੋਂ ਬੰਦੇ ਲੱਭਣ ਵਾਲੇ ਇਸ਼ਤਿਹਾਰ ਦੇਖਣ ਲੱਗ ਪਿਆ। ਪਹਿਲਾਂ ਵੀ ਮੈਂ ਇਹ ਕਈ ਵਾਰ ਪੜ੍ਹੇ ਸੀ, ਪਰ ਮੈਂ ਆਪਣੇ ਆਪ ਨੂੰ ਰੋਕ ਲੈਂਦਾ। ਪਰ ਕੱਲ੍ਹ ਨੀ ਰੁਕਿਆ ਗਿਆ। ਮੈਂ ਇਕ ਨਾਲ ਸੀਟੀ ਰਲਾ ਲਈ। ਮੈਂ ਚਲਿਆ ਗਿਆ। ਉਹ ਇਉਂ ਐਕਟਿੰਗ ਕਰੇ ਜਿਵੇਂ ਜਨਾਨੀ ਹੋਵੇ। ਕਿੱਸ ਕਰਨ ਨੂੰ ਫਿਰੇ ਸਾਲਾ। ਮੈਂ ਉਹਦਾ ਮੂੰਹ ਪਰੇ ਧੱਕ ਦਿੱਤਾ। ਮੁੜਨ ਲੱਗੇ ਨੂੰ ਮੈਨੂੰ ਆਪਣੇ-ਆਪ ਤੋਂ ਈ ਕਚਿਆਣ ਜਿਹੀ ਆਵੇ। ਚਿੱਤ 'ਚ ਆਵੇ ਬਈ ਕਿਹੜੇ ਰਾਹੀਂ ਤੁਰ ਪਿਆ। ਆ ਕੇ ਮੈਂ ਮਲ ਮਲ ਨਹਾਤਾ। ਪਰ ਆਥਣੇ ਜਿਹੇ ਫਿਰ ਚਿੱਤ ਕਰਨ ਲੱਗ ਪਿਆ। ਪਰ ਉਹ ਮਿਲਿਆ ਨਾ। ਸਬੱਬੀਂ ਨਿਊ ਫਾਊਂਡਲੈਂਡ ਵਾਲੀ ਸਹੇਲੀ ਮਸੈਂਜਰ 'ਤੇ ਮਿਲ ਗਈ। ਅਸੀਂ ਵੈੱਬ ਕੈਮ ਚਲਾ ਲਏ। ਨਿਰਵਸਤਰ ਹੋ ਗਏ ਕੈਮਰੇ ਸਾਹਮਣੇ। ਇਹ ਖੇਡ ਤਾਂ ਸਗੋਂ ਹੋਰ ਅੰਦਰ ਅੱਗ ਮਚਾਉਂਦੀ ਐ। ਪਰ ਉਹ ਤਾਂ ਬੜੀ ਦੂਰ ਬੈਠੀ ਸੀ। ਇਕ ਵਾਰ ਮੈਂ ਇਸੇ ਖੇਡ ਦਾ ਪੱਟਿਆ ਵਿਨੀਪੈਗ ਵੀ ਪਹੁੰਚ ਗਿਆ ਸੀ। ਬਹੁਤ ਤੱਤੀਆਂ ਗੱਲਾਂ ਕਰਿਆ ਕਰੇ ਉਹ। ਫੋਟੋ ਵੀ ਦਿਖਾ ਦਿੱਤੀ। ਫੋਨ ਨੰਬਰ ਵੀ ਦੇ ਦਿੱਤਾ। ਪਰ ਉਹ ਵੈੱਬਕੈਮ ਨਹੀਂ ਸੀ ਚਲਾਉਂਦੀ। ਆਖ ਦਿਆ ਕਰੇ ਕਿ ਉਸ ਕੋਲ ਹੈ ਨਹੀਂ। ਪਰ ਉਹਦੀ ਫੋਟੋ ਤੇ ਗੱਲਾਂ ਨੇ ਐਨੀ ਤੜਫਣ ਲਾਈ ਕਿ ਮੈਂ ਔਖੇ-ਸੌਖੇ ਨੇ ਕੁਝ ਡਾਲਰ ਜੋੜ ਕੇ ਵਿਨੀਪੈਗ ਨੂੰ ਚੜ੍ਹਾਈ ਕਰ ਦਿੱਤੀ। ਹੋਟਲ ਬੁੱਕ ਕਰਾ ਲਿਆ। ਚਿੱਤ 'ਚ ਡਰ ਵੀ ਕਿ ਜੇ ਨਾ ਮਿਲੀ! ਜੇ ਧੋਖਾ ਹੋ ਗਿਆ! ਪਰ ਉਹ ਆ ਗਈ। ਫੋਟੋ ਨਾਲੋਂ ਵੀ ਸੋਹਣੀ। ਪੂਰੀ ਸਜੀ-ਧਜੀ। ਸੰਗਾਊ ਜਿਹੀ। ਮਿਲਣ ਸਾਰ ਹੀ ਜੀਅ ਕਰੇ ਬਈ ਮੈਨੂੰ ਆਪਣੀ ਛਾਤੀ ਨਾਲ ਐਨਾ ਘੁੱਟੇ ਕਿ ਕੜਾਕੇ ਨਿਕਲ ਜਾਣ। ਸੋਚਿਆ ਕਿ ਖਰਚਾ ਕੀਤਾ ਰਾਸ ਆ ਗਿਆ। ਮੈਂ ਉਚੇਚ ਨਾਲ ਬੁਰਸ਼ ਕੀਤਾ। ਪਿੱਛੋਂ ਗੰਮ ਵੀ ਚੱਬਦਾ ਰਿਹਾ। ਪੱਬ 'ਚ ਚਲੇ ਗਏ। ਉੱਥੇ ਪੀਂਦੇ ਰਹੇ। ਮੈਨੂੰ ਤਾਂ ਪੀਣ ਤੋਂ ਬਿਨਾਂ ਹੀ ਸਰੂਰ ਸੀ। ਐਨੀ ਸੋਹਣੀ ਕੁੜੀ ਦਾ ਸਾਥ! ਜੀਅ ਕਰੇ ਬੱਸ ਐਂ ਹੀ ਬੈਠੇ ਰਹੀਏ। ਮੈਂ ਤਾਂ ਸੋਚਦਾ ਸੀ ਕਿ ਵਾਈਨ ਲਵੇਗੀ ਪਰ ਉਹ ਤਾਂ ਮੇਰੇ ਨਾਲੋਂ ਵੀ ਅਗਾਹ ਸੀ ਪੀਣ 'ਚ। ਦੋ ਕੁੜੀਆਂ ਉਹਨੂੰ ਹੋਰ ਮਿਲ ਗਈਆਂ ਉਸ ਦੀਆਂ ਸਿਆਣੂੰ। ਸਾਰੀਆਂ ਈ ਪੂਰੀਆਂ ਪਿਆਕੜਾਂ। ਮੈਂ ਉਨ੍ਹਾਂ ਸਾਹਮਣੇ ਥੋੜ੍ਹੀ ਪੀ ਕੇ ਕਮਜ਼ੋਰ ਨਹੀਂ ਸੀ ਪੈਣਾ ਚਾਹੁੰਦਾ। ਚਿੱਤ ਪੂਰਾ ਬਾਗੋਬਾਗ। ਲੱਗੇ ਬਈ ਮੇਰੇ ਵਰਗਾ ਕੌਣ ਐ। ਗੋਪੀਆਂ 'ਚ ਕ੍ਰਿਸ਼ਨ। ਉਹ ਵੀ ਵਾਰ-ਵਾਰ ਆਖਣ, "ਵੀ ਆਲ ਵੈਲ ਹੈਵ ਫੰਨ ਟੂਨਾਈਟ।" ਮੈਂ ਚਿੱਤ 'ਚ ਸਕੀਮਾਂ ਬਣਾਉਣ ਲੱਗ ਪਿਆ ਬਈ ਤਿੰਨਾਂ ਨੂੰ ਕਿਵੇਂ ਸੰਭਾਲਣੈ। ਫਿਲਮਾਂ ਵਾਲੇ ਸੀਨ ਦਿਮਾਗ 'ਚ

ਚੱਲਣ ਲੱਗ ਪਏ। ਏਸੇ ਸਰੂਰ 'ਚ ਉਹਨਾਂ ਦੇ ਬਰਾਬਰ ਪੀ ਗਿਆ। ਫੇਰ ਸੁਰਤ ਹੀ ਨਹੀਂ ਕਿ ਕਿਵੇਂ ਹੋਟਲ ਪਹੁੰਚਿਆ ਤੇ ਉਹ ਕਿੱਧਰ ਚਲੀਆਂ ਗਈਆਂ। ਦੂਜੇ ਦਿਨ ਫੋਨ ਹੀ ਨਾ ਚੁੱਕੇ। ਬਹੁਤ ਪਛਤਾਇਆ ਬਈ ਐਨੇ ਡਾਲਰਾਂ ਨਾਲ ਤਾਂ ਕਈ ਵਾਰੀ ਰਾਂਝਾ ਰਾਜ਼ੀ ਹੋ ਜਾਣਾ ਸੀ। ਫੇਰ ਨਹੀਂ ਗਿਆ ਮੈਂ ਕਦੇ ਕਿਸੇ ਬਾਹਰਲੇ ਸ਼ਹਿਰ। ਕਈ ਮਸੈਂਜਰ ਵਾਲੀਆਂ ਸਹੇਲੀਆਂ ਨੇ ਕਿਹਾ ਵੀ। ਈਫੋਰਡ ਨਹੀਂ ਹੁੰਦਾ ਐਨਾ। ਉਨ੍ਹਾਂ ਨਾਲ ਵੈੱਬਕੈਮ 'ਤੇ ਜਾਂ ਲਿਖਕੇ ਦੂਰਭੋਗ ਜ਼ਰੂਰ ਕਰ ਲਈਦੈ। ਆਪਣੇ ਸ਼ਹਿਰ 'ਚ ਹੋਰ ਖਰਚਾ ਨੀ ਹੁੰਦਾ। ਕੀਮਤ ਤਾਰੋ ਤੇ ਕੰਮ ਨਬੇੜੋ। ਵਾਪਸ ਮੁੜਦਿਆਂ ਹਰ ਵਾਰ ਆਪਣੇ ਆਪ ਨੂੰ ਆਖੀਦਾ ਕਿ ਬਸ, ਹੋਰ ਨਹੀਂ। ਬਥੇਰੀ ਕਮਾਈ ਖਰਾਬ ਕਰ ਲਈ।ਜਿੰਨੀ ਕਮਾਈ ਹੁੰਦੀ ਆ ਏਸੇ ਕੰਮ 'ਚ ਰੁੜ੍ਹੀ ਜਾਂਦੀ ਆ। ਲੋਕਾਂ ਨੇ ਕੀ ਦਾ ਕੀ ਬਣਾ ਲਿਆ। ਤੇ ਮੈਂ ਉਸੇ ਹੀ ਪੁਰਾਣੀ ਮੁਸ਼ਕ ਮਾਰਦੀ ਇਕ ਬੈਡਰੂਮ ਦੀ ਬੇਸਮੈਂਟ ਵਿਚ ਰੁਲਦਾਂ। ਕਿਸੇ ਰਿਸ਼ਤੇਦਾਰ ਨਾਲ ਆਉਣ-ਜਾਣ ਨੀ ਰਿਹਾ। ਪਰ ਫਿਰ ਜਦੋਂ ਲੱਛ ਉੱਠਦਾ, ਸਭ ਸਿਆਣਪਾਂ ਭੁੱਲ ਜਾਂਦੀਆਂ। ਹੋਰ ਕੁਝ ਸੁਝਦਾ ਹੀ ਨਹੀਂ, ਬਸ ਧਿਆਨ ਸੈਕਸ ਨਾਲ ਹੀ ਜੁੜ ਜਾਂਦਾ। ਜਿਵੇਂ ਦੁਨੀਆਂ 'ਚ ਇਸ ਤੋਂ ਬਿਨਾਂ ਹੋਰ ਕੁਝ ਹੋਵੇ ਹੀ ਨਾ। ਪਤਾ ਨੀ ਐਨੀ ਪਾਵਰ ਕਿਉਂ ਦੇਤੀ ਰੱਬ ਨੇ। ਪਤਾ ਨ੍ਹੀ ਕਿੰਨੀਆਂ ਕੁ ਦਾ ਸਾਥ ਭੋਗਿਆ ਹੋਊ! ਗਿਣਤੀ ਕੋਈ ਨੀ! ਪਰ ਅੰਦਰ ਭਰਦਾ ਹੀ ਨਹੀਂ।

ਜਦੋਂ ਜੀਤਾਂ ਮਿਲੀ ਸੀ ਉਦੋਂ ਲੱਗਦਾ ਸੀ ਕਿ ਇਹ ਮੇਰਾ ਅੰਦਰ ਭਰ ਦੇਵੇਗੀ। ਇਕ ਸਟੋਰ ਵਿਚ ਮਿਲੀ। ਲੱਗਿਆ ਜਿਵੇਂ ਕਿਤੇ ਪਹਿਲਾਂ ਵੀ ਮੈਂ ਉਸ ਨੂੰ ਕਿਤੇ ਦੇਖਿਆ ਸੀ ਇਕ-ਦੋ ਵਾਰ, ਪਰ ਚੇਤਾ ਨੀ ਸੀ ਆਉਂਦਾ। ਸਾਡੀਆਂ ਅੱਖਾਂ ਮਿਲੀਆਂ ਤਾਂ ਮੇਰੇ ਅੰਦਰ ਕੁਝ ਹੋਇਆ। ਉਸਦੀ ਤੱਕਣੀ 'ਚ ਕੋਈ ਖਿੱਚ ਜਿਹੀ ਲੱਗੀ ਮੈਨੂੰ । ਉਸ ਨੇ ਨੀਵੀਂ ਪਾ ਲਈ ਤੇ ਫਿਰ ਝਾਕੀ। ਮੈਂ ਉਸਦੇ ਆਸੇ-ਪਾਸੇ ਐਵੇਂ ਹੀ ਹੈਂਗਰਾਂ ਤੋਂ ਕੱਪੜੇ ਲਾਹ-ਲਾਹ ਵਿਹੰਦਾ ਰਿਹਾ। ਉਹ ਚੋਰੀ ਅੱਖ ਦੇਖਦੀ। ਮੈਨੂੰ ਲੱਗਾ ਕਿ ਉਹ ਵੀ ਮੇਰੇ ਵਾਂਗ ਹੀ ਐਵੇਂ ਹੀ ਚੁੱਕ-ਧਰ ਕਰ ਰਹੀ ਹੈ। ਮੈਂ ਆਪਣਾ ਫੋਨ ਨੰਬਰ ਲਿਖ ਕੇ ਉਸ ਨੂੰ ਫੜਾ ਆਇਆ। ਮੈਨੂੰ ਲੱਗਾ ਕਿ ਉਹ ਜ਼ਰੂਰ ਫੋਨ ਕਰੇਗੀ। ਅਗਲੇ ਦਿਨ ਜਦੋਂ ਉਸਦਾ ਫੋਨ ਆਇਆ ਤਾਂ ਮੈਨੂੰ ਇੰਡੀਆ ਗੁਆਂਢ 'ਚ ਰਹਿੰਦੀ ਭਰਜਾਈ ਯਾਦ ਆਉਂਦੀ ਰਹੀ। ਉਦੋਂ ਮੈਂ ਹਾਲੇ ਸੱਤਵੀਂ 'ਚ ਪੜ੍ਹਦਾ ਸੀ। ਭਰਜਾਈ ਮੈਨੂੰ ਸੈਨਤ ਨਾਲ ਆਪਣੇ ਘਰ ਸੱਦ ਲੈਂਦੀ। ਤੇ ਫਿਰ ਆਪਣੀ ਛਾਤੀ ਨਾਲ ਘੁੱਟ ਲੈਂਦੀ। ਜੀਤਾਂ ਦੇ ਬੋਲਾਂ ਤੋਂ ਮੈਨੂੰ ਲੱਗਾ ਕਿ ਉਹ ਵੀ ਭਰਜਾਈ ਵਾਂਗ ਮੈਨੂੰ ਆਪਣੀ ਛਾਤੀ ਨਾਲ ਲਾਉਣ ਲਈ ਬਿਹਬਲ ਹੈ। ਫਿਰ ਅਸੀਂ ਮਿਲੇ ਸੀ। ਉਸਦਾ ਤਲਾਕ ਹੋਇਆ ਹੋਇਆ ਸੀ ਤੇ ਉਹ ਦੋ ਬੱਚਿਆਂ ਦੀ ਮਾਂ ਸੀ। ਜਵਾਨੀ ਉਸਦੀ ਡੁੱਲ੍ਹ-ਡੁੱਲ੍ਹ ਪੈਂਦੀ ਸੀ। ਮੈਨੂੰ ਲੱਗਾ ਕਿ ਉਹ ਵੀ ਭਰਜਾਈ ਵਾਂਗ ਆਖੇਗੀ, "ਮੈਨੂੰ ਆਪਣੇ ਵਰਗਾ ਸੋਹਣਾ ਜਿਹਾ ਮੁੰਡਾ ਦੇ ਕੇ ਪੂਰਨ ਕਰ ਦੇ।" ਪਰ ਉਹ ਤਾਂ ਮੇਰੇ ਕੰਮ ਬਾਰੇ, ਮੇਰੀ ਆਮਦਨ ਬਾਰੇ ਪੁੱਛਦੀ ਰਹੀ। ਤੇ ਜਦ ਮੈਂ ਬਾਹੋਂ ਫੜ ਕੇ ਆਪਣੇ ਵੱਲ ਖਿੱਚਿਆ ਤਾਂ ਉਸਨੇ ਆਪਣਾ ਹੱਥ ਵਿਚਕਾਰ ਕਰ ਲਿਆ। ਕਹਿੰਦੀ, " ਸਾਰੀ ਗੱਲ ਖੁੱਲ੍ਹਣ ਤੋਂ ਬਆਦ।" ਮੇਰਾ ਅੰਦਰ ਬੁਝ ਗਿਆ। ਮੈਂ ਸੋਚਿਆ ਕਿ ਐਨੇ ਨਖਰੇ ਸਹਿਣ ਨਾਲੋਂ ਤਾਂ ਪੈਸੇ ਦੇ ਕੇ ਕੰਮ ਨਬੇੜਿਆ ਹੀ ਚੰਗਾ ਹੈ। ਨਾਲੇ ਨਵੀਂ ਤੋਂ ਨਵੀਂ ਨਾਲ। ਪਰ ਕਈ ਵਾਰ ਜੀਅ ਕਰਦਾ ਹੈ ਕਿ ਹਰ ਵਾਰ ਇੱਕੋ ਜਿਹਾ ਤਾਂ ਲੱਗਦਾ ਹੈ। ਕੋਈ ਫਰਕ ਤਾਂ ਹੁੰਦਾ ਨੀ , ਕਿਉਂ ਐਵੇਂ ਭਟਕਦਾ ਫਿਰਦਾਂ ਕਿਉਂ ਨਾ ਵਾਪਸ ਘਰ ਚਲਾ ਜਾਵਾਂ। ਉਸ ਵੇਲੇ ਮੈਨੂੰ ਸਚਿਨ ਦੀ ਮਾਂ ਦਾ ਮੇਰੇ 'ਤੇ ਸ਼ੱਕ ਕਰਨਾ ਯਾਦ ਕਰਕੇ ਸਗੋਂ ਉਸਦਾ ਮੋਹ ਆਉਂਦਾ। ਮੇਰੇ 'ਤੇ ਮੇਰ ਜਤਾਉਂਦੀ ਸੀ। ਇਸੇ ਕਰਕੇ ਮੇਰੇ ਨਾਲ ਨਖਰੇ ਕਰਦੀ ਸੀ। ਪਰ ਫੇਰ ਲਗਦਾ ਕਿ ਉਹਦੇ ਨਾਲ ਰਹਿੰਦਿਆਂ ਕਿਹੜਾ ਖੁਸ਼ ਸੀ। ਉਦੋਂ ਵੀ ਲੱਗਦਾ ਸੀ ਕਿ ਕੋਈ ਹੋਰ ਹੋਵੇ। ਹੁਣ ਜੀਅ ਕਰਦਾ ਹੈ ਕਿ ਨੈਨਟਿੰਡੋ ਵੀ ਦੀ ਕੋਈ ਐਹੋ ਜਿਹੀ ਖੇਡ ਹੋਵੇ ਕਿ ਬੰਦਾ ਆਪਣੇ ਸਰੀਰ ਦੀ ਅੱਗ ਏਸ ਖੇਡ ਨਾਲ ਹੀ ਬੁਝਾ ਲਵੇ, ਕਿਸੇ ਹੋਰ ਦੀ ਲੋੜ ਹੀ ਨਾ ਪਵੇ। ਜੇ ਕਿਤੋਂ ਐਹੋ ਜੇਹੀ ਖੇਡ ਦੀ ਡਿਸਕ ਲੱਭ ਗਈ, ਫੇਰ ਨੀ ਮੈਂ ਦਿੰਦਾ ਇਹ ਨੈਨਟਿੰਡੋ ਸਚਿਨ ਨੂੰ। ਮੈਂ ਭਰਜਾਈ ਵਾਂਗ ਮੂਰਤ ਵਰਗੀ ਤੀਵੀਂ ਤਿਆਰ ਕਰਾਂ ਤੇ ਉਸਦਾ ਨਾਂ ਭਰਜਾਈ ਰੱਖਾਂ। ਤੇ ਫਿਰ ਉਹ ਮੈਨੂੰ ਆਪਣੀ ਛਾਤੀ ਨਾਲ ਲਾ ਕੇ ਆਖੇ, "ਮੈਨੂੰ ਆਪਣੇ ਵਰਗਾ ਸੋਹਣਾ----।

**[8422 -150A Street, Surrey, B.C. CANADA V3S 8J7]**

# ਸਾਡਾ ਮਾਰਕੋਨੀ

ਬਲਜੀਤ ਬਾਸੀ

ਸਾਡੇ ਪੁਰਾਣੇ ਘਰ ਦੇ ਦਲਾਨ ਦੀ ਇਕ ਕੰਧ ਨਾਲ ਕੰਧ ਜਿੱਡਾ ਹੀ ਇਕ ਸੰਦੂਕ ਲੱਗਾ ਹੁੰਦਾ ਸੀ। ਨਿੱਕੇ ਹੁੰਦਿਆਂ ਮੈਂ ਜਦ ਵੀ ਇਸ ਸੰਦੂਕ ਦਾ ਹੇਠਲਾ ਖਾਨਾ ਖੋਲ੍ਹਦਾ ਸਾਂ, ਸਾਹਮਣੇ ਟਰੰਕ ਦਾ ਟਰੰਕ ਇਕ ਲੱਕੜ ਦਾ ਬਕਸਾ ਪਿਆ ਦਿਸਦਾ ਸੀ। ਰਜਾਈਆਂ, ਤਲਾਈਆਂ, ਖੇਸਾਂ, ਸਰਹਾਣਿਆਂ ਦੀਆਂ ਬੇਅੰਤ ਤਹਿਆਂ ਦੀ ਗੁਦਗਦਾਹਟ ਉਪਰ ਝੂਲਦਾ ਇਹ ਬਕਸਾ ਰੇਡੀਓ ਅਖਵਾਉਂਦਾ ਸੀ।ਇਹ ਘਰ ਦੇ ਹੋਰ ਜੰਤਰਾਂ ਚਿਮਟੇ ਭੂਕਨੇ ਆਦਿ ਨਾਲੋਂ ਭਿੰਨ ਸੀ ਕਿਉਂਕਿ ਇਸ ਵਿਚ ਨਿੱਕੇ ਨਿੱਕੇ ਡੁਡਣੇ ਜਹੇ ਲੱਗੇ ਹੋਏ ਸਨ, ਉਪਰ ਵਿਚਕਾਰ ਜਿਹੇ ਚੱਪਣੀ ਜਿੱਡਾ ਇਕ ਚੋਂਚਾ ਲੱਗਾ ਹੋਇਆ ਸੀ ਤੇ ਫਿਰ ਗੱਭੇ ਫਿੱਟ ਹੋਇਆ ਸ਼ੀਸ਼ਾ ਇਸਨੂੰ ਅਦਭੁਤ ਤੇ ਵਚਿੱਤਰ ਆਭਾ ਬਖਸ਼ ਰਿਹਾ ਸੀ। ਮੈਂ ਦਾਅ ਲਗਦੇ ਇਸ ਚੋਂਚੇ ਨੂੰ ਗੇੜਾ ਦੇ ਦੇਣਾ ਜਿਸ ਨਾਲ ਇਸਦੇ ਸ਼ੀਸ਼ੇ ਵਿਚੋਂ ਝਾਕਦੀ ਸੂਈ ਏਧਰ ਉਧਰ ਲਰਜ਼ਣ ਲਗਦੀ ਸੀ। ਬਾਅਦ ਵਿਚ ਪਤਾ ਲੱਗਾ ਕਿ ਇਸ ਜੁਗਾੜ ਨਾਲ ਰੇਡੀਓ ਦੇ ਸਟੇਸ਼ਨ ਬਦਲੇ ਜਾਂਦੇ ਹਨ। ਇਸ ਛੇੜ ਛਾੜ ਕਰਕੇ ਮੇਰੇ ਅੰਦਰ ਅਜੀਬ ਸੁਖਦ ਤਰਬਾਂ ਛਿੜ ਜਾਂਦੀਆਂ ਜਿਸਦਾ ਸੁਭਾਗ ਪਿੰਡ ਵਿਚ ਸਿਰਫ਼ ਮੈਨੂੰ ਹੀ ਉਪਲਬਧ ਸੀ।

ਸਾਡੇ ਭਾਪਾ ਜੀ ਦੇਸ਼ ਦੀਆਂ ਕਈ ਕਪੜਾ ਮਿੱਲਾਂ ਵਿਚ ਵੀਵਿੰਗ ਮਾਸਟਰ ਰਹਿ ਚੁੱਕੇ ਸਨ। ਪਿਛਲੀ ਸਦੀ ਦੇ ਪੰਜਾਹਵਿਆਂ ਵਿਚ ਉਹ ਫਗਵਾੜੇ ਦੀ ਮਸ਼ਹੂਰ ਜਗਤਜੀਤ ਕਾਟਨ ਮਿੱਲ ਵਿਚ ਇਹੋ ਨੌਕਰੀ ਕਰਦੇ ਸਨ। ਸਾਡੇ ਭਾਪਾ ਜੀ ਬੜੀ ਸਾਫ਼ ਨੀਅਤ ਵਾਲੇ, ਕੰਮ 'ਚ ਨਿਪੁੰਨ ਪਰ ਗਰਮ ਸੁਭਾਅ ਦੇ ਸਨ। ਉਹ ਪ੍ਰੋਫੈਸਰ ਪੂਰਨ ਸਿੰਘ ਦੇ ਸੰਕਲਪਤ ਕਿਸੇ ਦੀ ਟੈਂ ਨਾ ਮੰਨਣ ਵਾਲੇ ਪੰਜਾਬੀ ਸਨ। ਉਨ੍ਹਾਂ ਇਸ ਪ੍ਰੋਫੈਸਰ ਦੀ ਕਥਨੀ 'ਤੇ ਖਰੇ ਉਤਰਨ ਲਈ ਕਈ ਵਾਰੀ ਰੋਟੀ ਰੋਜ਼ੀ ਨੂੰ ਲੱਤ ਮਾਰੀ। ਦਰਜਣ ਭਰ ਕੱਪੜਾ ਮਿੱਲਾਂ ਵਿਚੋਂ ਇਸੇ ਲਈ ਨੌਕਰੀ ਤੋਂ ਹੱਥ ਧੋਤੇ ਕਿਉਂਕਿ ਉਹ ਕਿਸੇ ਨਾ ਕਿਸੇ ਕਾਰਨ ਆਪਣੇ ਸੀਨੀਅਰ ਨਾਲ ਪੰਗਾ ਲੈ ਲੈਂਦੇ ਸਨ ਤੇ ਬੋਰੀਆ ਬਿਸਤਰਾ ਚੱਕ ਕੇ ਪਿੰਡ ਆ ਬਹਿੰਦੇ ਸਨ। ਫਗਵਾੜੇ ਦੀ ਮਿੱਲ ਵਿਚ ਅੰਗਰੇਜ਼ ਅਫਸਰ ਨਾਲ ਆਢਾ ਲਾ ਲਿਆ ਤੇ ਇਸ ਵਾਰੀ ਬੋਰੀਏ ਬਿਸਤਰੇ ਵਿਚ ਫਗਵਾੜਿਉਂ ਖਰੀਦਿਆ ਰੇਡੀਓ ਵੀ ਬੰਨ੍ਹ ਲਿਆਏ।

ਪਿੰਡ ਆ ਕੇ ਸਾਡੀ ਮਾਂ ਨੇ ਇਹ ਰੇਡੀਓ ਸੰਦੂਕ ਦੇ ਅੰਦਰ ਤਾੜ ਦਿੱਤਾ। ਮੈਨੂੰ ਖਿਝ ਚੜ੍ਹਨੀ ਕਿ ਇਹ ਚਾਪੜ ਜਿਹਾ ਬੋਲਦਾ ਨਹੀਂ ਭਾਵੇਂ ਪਤਾ ਲੱਗ ਗਿਆ ਸੀ ਕਿ ਇਸਦੀ ਬੋਲਤੀ ਬਿਜਲੀ ਨਾਲ ਹਰਕਤ ਵਿਚ ਆਉਂਦੀ ਹੈ ਤੇ ਬਿਜਲੀ ਤਾਂ ਪਿੰਡ ਵਿਚ ਆਈ ਹੀ ਨਹੀਂ ਸੀ। ਮੈਂ ਕਈ ਵਾਰੀ ਆਪਣੇ ਬੇਲੀਆਂ ਮੱਖਣ, ਠੇਲਾ, ਟਿੱਡਾ, ਬਾਗੀ ਵਰਗਿਆਂ 'ਤੇ ਟੌਅਰ ਜਮਾਉਣ ਲਈ ਉਨ੍ਹਾਂ ਨੂੰ ਘਰ 'ਚ ਲਿਆ ਕੇ ਇਸ ਬਾਬੇ ਦੇ ਦਰਸ਼ਨ ਕਰਾਉਣੇ ਤੇ ਦੱਸਣਾ ਕਿ ਇਸ ਵਿਚ ਬੰਦ ਕੀਤੇ ਬੰਦੇ ਬੋਲਦੇ ਹਨ ਤਾਂ ਉਨ੍ਹਾਂ ਆਖਣਾ ਬੁਲਾ ਕੇ ਦਿਖਾ। ਜਦ ਉਨ੍ਹਾਂ ਨੂੰ ਬਿਜਲੀ ਵਾਲਾ ਭੇਤ ਦੱਸਣਾ ਤਾਂ ਉਨ੍ਹਾਂ ਨੂੰ ਬੜੀ ਨਮੋਸ਼ੀ ਹੋਣੀ। ਰੇੜੂਆ ਤਾਂ ਉਨ੍ਹਾਂ ਨੇ ਪਹਿਲਾਂ ਦੇਖਿਆ ਹੋਇਆ ਸੀ ਜੋ ਲਊਡਸਪੀਕਰ ਲਈ ਪ੍ਰਚਲਤ ਲਫਜ਼ ਸੀ। ਤਵਿਆਂ ਤੋਂ ਬਿਨਾਂ ਵੀ ਕੋਈ ਰੇੜੂਆ ਹੋ ਸਕਦਾ ਹੈ, ਇਹ ਉਨ੍ਹਾਂ ਲਈ ਨਵੀਂ ਗੱਲ ਸੀ। ਨਾਲੇ ਮੇਰੇ ਮੂੰਹੋਂ ਘਰੋੜ ਕੇ ਬੋਲਿਆ ਸਹੀ ਸ਼ਬਦ 'ਰੇਡੀਓ' ਸੁਣ ਕੇ ਉਨ੍ਹਾਂ 'ਤੇ ਬੜਾ ਰੁਹਬ ਪੈਣਾ।

ਸਾਡੀ ਮਾਂ ਨੇ ਕਈ ਵਾਰੀ ਜਦ ਕੋਈ ਰਜਾਈ ਜਾਂ ਖੇਸ ਵਗੈਰਾ ਕੱਢਣੇ ਹੁੰਦੇ ਤਾਂ ਇਸ ਰੇਡੀਓ ਨੂੰ ਚੁਕਵਾਉਣ ਲਈ ਮੈਂ ਵੀ ਹੱਥ ਪਵਾਉਣਾ। ਇਹ ਦੈਂਗੜਾ ਜਿਹਾ ਮਸੀਂ ਖਾਨੇ ਵਿਚੀਂ ਟੇਢਾ ਮੇਢਾ ਕਰਕੇ ਲੰਘਦਾ ਸੀ।ਮਾਂ ਕਪੜਿਆਂ ਦੀ ਖਾਣ ਪੁੱਟ ਰਹੀ ਹੁੰਦੀ ਤਾਂ ਮੈਂ ਮੌਕਾ ਲਗਦੇ ਹੀ ਰੇਡੀਓ ਨੂੰ ਪਿੱਛਿਉਂ ਖੋਲ੍ਹ ਕੇ ਇਸਦਾ ਅੰਦਰਲਾ ਤਾਣਾਪੇਟਾ ਦੇਖਣ ਲਗ ਪੈਣਾ। ਕਿੰਨੀਆਂ ਸਾਰੀਆਂ ਲਾਟੂਨੁਮਾ ਸ਼ੀਸ਼ੀਆਂ ਜਿਹੀਆਂ ਦੇਖ ਕੇ ਸੋਚਣਾ ਕਿ ਏਹੀ ਆਦਮੀ ਹੁੰਦੇ ਹੋਣਗੇ ਜੋ ਬਿਜਲੀ ਦੀ ਛੋਹ ਲਗਦੇ ਹੀ ਬੋਲਣ ਲੱਗ ਪੈਂਦੇ ਹੋਣਗੇ। ਮਾਂ ਨੇ ਝਿੜਕਣਾ ਕਿ ਜੇ ਇਸਨੂੰ ਸੱਟਫੇਟ ਲੱਗ ਗਈ ਜਾਂ ਕੋਈ ਨਾੜ ਹਿੱਲ ਗਈ ਤਾਂ ਇਹ ਆਦਮੀ ਬੋਲਣ ਜੋਗੇ

ਨਹੀਂ ਰਹਿਣੇ।

ਫਿਰ ਜਦ ਸਾਡੇ ਪਿੰਡ ਬਿਜਲੀ ਆਈ ਤਾਂ ਸਾਡੇ ਪਿੰਡ ਸਭ ਤੋਂ ਪਹਿਲਾਂ ਜਿੰਨ੍ਹਾਂ ਨੂੰ ਆਕਾਸ਼ਬਾਣੀ ਹੋਈ ਉਹ ਵਡਭਾਗੇ ਅਸੀਂ ਸਾਂ। ਘਰ ਵਿਚ ਪਏ ਇਕ ਢਿਚਕੂੰ ਢਿਚਕੂੰ ਮੇਜ਼ ਉੱਤੇ ਚਾਦਰ ਵਿਛਾ ਕੇ ਤੇ ਰੇਡੀਓ ਨੂੰ ਸੰਦੂਕ ਦੀ ਕੈਦ 'ਚੋਂ ਕੱਢਕੇ ਇਸ ਉੱਤੇ ਸੁਸ਼ੋਭਤ ਕਰ ਦਿੱਤਾ ਗਿਆ। ਚਾਲੂ ਕਰਨ ਪਿੱਛੋਂ ਜਿਉਂ ਹੀ ਸਾਡਾ ਘਰ ਆਕਾਸ਼ਬਾਣੀ ਨਾਲ ਗੂੰਜਿਆ, ਸਾਡੇ ਘਰ ਦਾ ਦਲਾਨ, ਵਰਾਂਡਾ, ਵਿਹੜਾ, ਕੋਠਾ ਤੇ ਗਲੀ ਲੋਕਾਂ ਨਾਲ ਸੁਣ ਜਾ ਸੁਣ ਜਾ ਹੋ ਗਏ। ਪਿੰਡ ਵਿਚ ਸਾਡੀ ਚੜ੍ਹਤ ਮੱਚ ਗਈ। ਸਾਡਾ ਘਰ ਰੋਜ਼ ਲੋਕਾਂ ਨਾਲ ਭਰ ਜਾਣਾ, ਖਾਸ ਤੌਰ 'ਤੇ ਸ਼ਾਮ ਨੂੰ ਖੂਬ ਰੌਣਕ ਹੋਣੀ। ਉਦੋਂ ਲੋਕ ਆਮ ਤੌਰ 'ਤੇ ਸ਼ਾਮ ਨੂੰ ਦਿਹਾਤੀ ਪ੍ਰੋਗਰਾਮ ਹੀ ਸੁਣਦੇ ਹੁੰਦੇ ਸਨ ਜਿਸ ਵਿਚ ਠੂਣੀਆ ਰਾਮ, ਕੰਮੇਦਾਨ ਤੇ ਮੁਨਸ਼ੀ ਜੀ ਦੇ ਟੋਟਕੇ ਸੁਣ ਸੁਣ ਕੇ ਲੋਕ ਖੁਸ਼ ਹੋ ਜਾਂਦੇ। ਜਾਂ ਫਿਰ ਸੁਰਿੰਦਰ ਕੌਰ ਪ੍ਰਕਾਸ਼ ਕੌਰ ਦੇ ਗਾਣੇ ਆਉਂਦੇ। ਇਕ ਵਾਰੀ ਅਮਰਜੀਤ ਠੇਲੇ ਨਾਲ ਖੁੱਤੀ ਵਿਚ ਠੀਕਰੀਆਂ ਖੇਲਦਿਆਂ ਮੈਂ ਸਾਰੀਆਂ ਠੀਕਰੀਆਂ ਹਾਰ ਗਿਆ। ਕੀ ਨਿਕਾਰੀ ਚੀਜ਼ ਠੀਕਰੀਆਂ ਹੁੰਦੀਆਂ ਹਨ, ਟੁੱਟੇ ਭੱਜੇ ਮਿੱਟੀ ਦੇ ਭਾਂਡਿਆਂ ਦੇ ਟੂਕੜੇ ਪਰ ਉਨ੍ਹਾਂ ਦਿਨਾਂ ਵਿਚ ਉਹ ਵੀ ਦੁਰਲੱਭ ਹੀ ਸਨ। ਅਮਰਜੀਤ ਠੇਲੇ ਨੇ ਮੈਨੂੰ ਪੇਸ਼ਕਸ਼ ਕੀਤੀ ਕਿ ਜੇ ਮੈਂ ਉਸਨੂੰ ਆਪਣੇ ਰੇਡੀਓ ਤੋਂ "ਤੈਨੂੰ ਦੇਵਾਂਗੀ ਪੰਜ ਪਤਾਸੇ ਵੇ ਮੁਣਸ਼ੀ ਖਤ ਲਿਖਦੇ" ਗਾਣਾ ਸੁਣ ਲੈਣ ਦੇਵਾਂਗਾ ਤਾਂ ਉਹ ਮੈਨੂੰ ਸਾਰੀਆਂ ਜਿੱਤੀਆਂ ਹੋਈਆਂ ਠੀਕਰੀਆਂ ਵਾਪਸ ਕਰ ਦੇਵੇਗਾ। ਮੇਰੇ ਲਈ ਉਦੋਂ ਠੀਕਰੀਆਂ ਕਿਹੜੀਆਂ ਪਤਾਸਿਆਂ ਤੋਂ ਘੱਟ ਸਨ। ਲੱਭਣ ਲਈ ਹੋਰ ਰੂੜੀਆਂ ਢੇਰਾਂ ਦੀ ਫੋਲਾਫਾਲੀ ਕਰਨੀ ਪੈਣੀ ਸੀ। ਮੈਂ ਪੇਸ਼ਕਸ਼ ਮਨਜ਼ੂਰ ਕਰ ਲਈ। ਉਸਨੇ ਮੈਨੂੰ ਸਾਰੀਆਂ ਜਿੱਤੀਆਂ ਠੀਕਰੀਆਂ ਮੋੜ ਦਿੱਤੀਆਂ। ਇਸ ਤਰਾਂ ਰੇਡੀਓ ਦਾ ਮੈਨੂੰ ਵਿਤੀ ਲਾਭ ਤਾਂ ਹੋਇਆ ਪਰ ਢਿੱਲਾ ਪਿਆ ਖੁੱਤੀ ਦੀ ਖੇਡ ਵਿੱਚ ਮੈਂ ਕਦੇ ਤਾਕ ਨਾ ਹੋ ਸਕਿਆ।

ਹੌਲੀ ਹੌਲੀ ਸਾਡੇ ਰੇਡੀਓ ਦੀ ਧਾਂਕ ਮੰਦੀ ਪੈਣ ਲੱਗ ਪਈ। ਘਰੋ ਘਰੀ ਰੇਡੀਓ ਆਉਣ ਲੱਗ ਪਏ ਸਨ। ਲੋਕ ਦੂਜਿਆਂ ਦੀ ਟੈਂ ਤੇ ਦੂਜੇ ਦੇ ਰੇਡੀਓ ਦੀ ਟੈਂ ਟੈਂ ਕਿੰਨਾ ਕੁ ਚਿਰ ਜਰ ਸਕਦੇ ਸਨ!

ਸਾਡਾ ਘਰ ਪਿੰਡ ਦੀ ਲੰਮੀ ਬੀਹੀ, ਜੋ ਅਖੀਰ ਦੋ ਹਿੱਸਿਆਂ ਚ ਪਾਟਦੀ ਸੀ, ਦੀ ਚੜ੍ਹਦੀ ਸ਼ਾਖਾ ਦੇ ਸਿਰੇ 'ਤੇ ਸੀ। ਦਰਅਸਲ ਇਹ ਇਕ ਵਿਚ ਦੋ ਘਰ ਸਨ। ਬਾਹਰਲਾ ਦਰਵਾਜ਼ਾ ਇਕ ਸੀ ਤੇ ਫਿਰ ਇਕ ਸਾਂਝਾ ਵਿਹੜਾ, ਇਕ ਸਾਂਝਾ ਵਰਾਂਡਾ, ਇਕ ਪੌੜੀ ਤੇ ਅੱਗੇ ਆਪੋ ਆਪਣੇ ਇਕ ਇਕ ਦਲਾਨ ਤੇ ਅੱਗੇ ਕੋਠੜੀਆਂ। ਇਕ ਘਰ ਸਾਡਾ ਤੇ ਇਕ ਸਾਡੇ ਥੋੜਾ ਦੂਰੋਂ ਲਗਦੇ ਚਾਚਾ ਜੀ ਦਾ ਸੀ। ਅਜਿਹੇ ਘਰ ਨੂੰ ਅਮਰੀਕਾ ਵਿਚ ਡੂਪਲੈਕਸ ਕਿਹਾ ਜਾਂਦਾ ਹੈ ਤੇ ਉਨ੍ਹਾਂ ਦਿਨਾਂ ਵਿਚ ਪਿੰਡ ਵਿੱਚ ਸਾਡੀ ਸ਼ਾਨ ਅਮਰੀਕੀਆਂ ਨਾਲੋਂ ਘੱਟ ਤਾਂ ਨਹੀਂ ਸੀ। ਸਾਡੇ ਡੂਪਲੈਕਸ ਵਿਚ ਪਿੰਡ ਦੇ ਹੋਰ ਘਰਾਂ ਨਾਲੋਂ ਅਲੋਕਾਰ ਗੱਲ ਇਹ ਸੀ ਕਿ ਇਸ ਵਿਚ ਵਰਾਂਡੇ ਬਰਾਜਮਾਨ ਸਨ ਜਿਸ ਕਰਕੇ ਪਹਿਲੀਆਂ 'ਚ ਲੋਕ ਸਾਨੂੰ ਬਰਾਂਡਿਆਂ ਵਾਲੇ ਸੱਦਦੇ ਸਨ। ਸਾਡੇ ਚਾਚਾ ਜੀ ਸਕੂਲ ਵਿਚ ਪੀਟੀ ਲੱਗੇ ਹੋਣ ਕਰਕੇ ਤੇ ਮੇਰੇ ਭਾਪਾ ਜੀ ਵਿਭਿੰਨ ਕਪੜਾ ਮਿੱਲਾਂ ਵਿਚ ਵੀਵਿੰਗ ਮਾਸਟਰ ਦੀ ਨੌਕਰੀ ਕਰਦੇ ਰਹੇ ਹੋਣ ਕਾਰਨ ਫਿਰ ਸਾਨੂੰ ਮਾਸਟਰਾਂ ਵਾਲੇ ਕਿਹਾ ਜਾਣ ਲੱਗ ਪਿਆ। ਫਿਰ ਜਦ ਸਭ ਤੋਂ ਪਹਿਲਾਂ ਸਾਡੇ ਘਰ ਰੇਡੀਓ ਬੋਲਿਆ ਤਾਂ ਸਾਡੀ ਅੱਲ 'ਰੇਡੂਏ ਕੇ' ਚੱਲ ਪਈ। ਸਪੱਸ਼ਟ ਹੈ ਕਿ ਸਾਡੇ ਖਾਨਦਾਨ ਨੇ ਖੇਤੀ ਨੂੰ ਨਖਿੱਧ ਤੇ ਚਾਕਰੀ ਨੂੰ ਉਤਮ ਕਿੱਤਾ ਮੰਨ ਲੈਣ ਦਾ ਬੀੜਾ ਚੁੱਕਿਆ ਸੀ ਤੇ ਲੋਕਾਂ ਨੇ ਇਸ ਪ੍ਰਾਪਤੀ ਨੂੰ ਸਾਡੀ ਹਮੇਸ਼ਾ ਬਦਲਦੀ ਅੱਲ ਨਾਲ ਤਸਲੀਮ ਕੀਤਾ ਸੀ। ਪਰ 'ਰੇਡੂਏ ਕੇ' ਸਾਡੀ ਅੱਲ ਬਹੁਤਾ ਚਿਰ ਨਾ ਚੱਲੀ ਕਿਉਂਕਿ ਸਾਡੇ ਦੋਨਾਂ ਪਰਿਵਾਰਾਂ ਦੀ ਅਗਲੀ ਪੁਸ਼ਤ ਨੇ ਤਾਂ ਜਿਵੇਂ ਮਾਸਟਰਾਂ ਦੀ ਝੋਲ ਹੀ ਸੁੱਟ ਦਿੱਤੀ; ਸਾਨੂੰ ਮੁੜ 'ਮਾਸਟਰਾਂ ਦੇ' ਕਿਹਾ ਜਾਣ ਲੱਗਾ। ਪਰਾਇਮਰੀ ਸਕੂਲ ਤੋਂ ਲੈ ਕੇ ਯੂਨੀਵਰਸਿਟੀ ਤਕ ਦਰਜਾ ਬ ਦਰਜਾ ਹਰ ਤਰ੍ਹਾਂ ਦੀ ਅਧਿਆਪਕੀ ਸਾਡੇ ਡੂਪਲੈਕਸ ਦੀ ਮਾਰ ਵਿਚ ਆ ਗਈ। ਸਾਡਾ ਨਾਨਾ, ਜਿਸਨੇ ਆਪ ਜ਼ਿੰਦਗੀ ਭਰ ਡੱਕਾ ਭੰਨ ਕੇ ਦੂਹਰਾ ਨਹੀਂ ਕੀਤਾ, ਇਕ ਵਾਰ ਆਪਣੇ ਦੋਹਤਿਆਂ ਦੇ ਕਿੱਤੇ ਬਾਰੇ ਕਿਸੇ ਨੂੰ ਦੱਸ ਰਿਹਾ ਸੀ,"ਬੜਾ ਬੜਿਆਂ ਦੀਆਂ ਨਲੀਆਂ ਪੂੰਝਦੈ, ਛੋਟਾ ਛੋਟਿਆਂ ਦੀਆਂ।"

ਆਪਣੇ ਖਾਨਦਾਨ ਦੀ ਮਿੱਟੀ ਫਰੋਲਣ 'ਤੇ ਪਤਾ ਲੱਗਾ ਕਿ ਜਦ ਸਾਡੀ ਦਾਦੀ ਵਿਆਹੀ ਹੋਈ ਆਈ



ਤਾਂ ਉਸਨੂੰ ਸਾਡੇ ਘਰ ਦੇ ਹਰ ਖੱਲ ਖੂੰਜੇ ਵਿਚ ਤਮਾਖੂ ਦੀਆਂ ਪੋਟਲੀਆ ਹੀ ਦਿਸਣ ਨੂੰ ਮਿਲੀਆਂ। ਉਸ ਸਚਿਆਰੀ ਦਾਦੀ ਦੀ ਰਹਿੰਦੀ ਥੋੜ੍ਹੀ ਜਿਹੀ ਉਮਰ ਤਮਾਖੂ ਤੇ ਹੁੱਕੇ ਦੀ ਸੁਆਹ ਸੁੰਭਰਦੀ ਦੀ ਹੀ ਨਿਕਲ ਗਈ। ਮੈਂ ਡਰਦਾ ਚਚੇਰੇ ਟੱਬਰ ਦੀ ਦਫ਼ਾ ਨਹੀਂ ਪੱਟਣੀ ਚਾਹੁੰਦਾ ਪਰ ਉਨ੍ਹਾਂ ਦੇ ਤਾਂ ਅਫੀਮ ਡੋਡੇ ਵੀ.....। ਅਜੇਹੇ ਦਲਿੱਦਰੀ ਖਾਨਦਾਨ ਵਿਚ ਖੇਤੀ ਪ੍ਰਤੀ ਉਦਾਸੀਨਤਾ ਪੈਦਾ ਨਾ ਹੁੰਦੀ ਤਾਂ ਕੁਦਰਤ ਦੇ ਰੰਗਾਂ ਦੀ ਸਿਫ਼ਤ ਫਿਰ ਕਿਸਨੇ ਕਰਨੀ ਸੀ।

ਸਾਡੇ ਦਲਾਨ ਦੇ ਐਨ ਦਰਮਿਆਨ ਇਕ ਪੀਲਪਾਵਾ ਹੁੰਦਾ ਸੀ ਜੋ ਪੂਰੇ ਦਲਾਨ ਨੂੰ ਚਾਰ ਹਿੱਸਿਆਂ ਵਿਚ ਵੰਡਦਾ ਸੀ। ਪੀਲਪਾਵੇ ਦੇ ਅੱਖਰੀ ਅਰਥ ਹੁੰਦੇ ਹਨ ਹਾਥੀ ਦਾ ਪੈਰ, ਪੀਲ=ਹਾਥੀ, ਪਾਵਾ=ਪੈਰ। ਪਰ ਦਰਅਸਲ ਇਹ ਹਾਥੀ ਦਾ ਪੈਰ ਨਾ ਹੋ ਕੇ ਪੂਰਾ ਹਾਥੀ ਦਾ ਹਾਥੀ ਸੀ, ਸੀਖਪਾ ਖੜ੍ਹਾ ਕੀਤਾ ਹਾਥੀ। ਇਸਨੇ ਘੱਟੋ ਘੱਟ ਮੰਜੇ ਜਿੰਨਾ ਥਾਂ ਮੱਲਿਆ ਹੋਇਆ ਸੀ। ਮੇਰਾ ਖਿਆਲ ਹੈ ਕਿ ਇਸ ਪੀਲਪਾਵੇ ਨੂੰ ਖੜ੍ਹੇ ਕਰਨ ਵਿਚ ਦਰਜਣ ਭਰ ਮਿੱਟੀ ਦੇ ਗੱਡੇ ਜ਼ਰੂਰ ਲੱਗੇ ਹੋਣਗੇ। ਫਿਰ ਉਸ ਜ਼ਮਾਨੇ ਦੀ ਕਿਰਸ ਦੇਖੋ ਕਿ ਜਦ ਘਰ ਬਿਜਲੀ ਲੁਆਈ ਤਾਂ ਇਸ ਦਲਾਨ ਵਿਚ ਇਕੋ ਪੱਚੀ ਦਾ ਬਲਬ ਸਰਿਆ, ਉਹ ਵੀ ਇਸਦੇ ਅਗਲੇ ਹਿੱਸੇ 'ਚ। ਫਲਸਰੂਪ ਦਰਵਾਜ਼ੇ ਦੇ ਸਿਰਫ਼ ਸਾਹਮਣਲੇ ਹਿੱਸੇ ਹੀ ਬਲਬ ਦੀ ਸਿੱਧੀ ਰੋਸ਼ਨੀ ਆਉਂਦੀ ਸੀ, ਬਾਕੀ ਭਾਗ ਤੇ ਪਿਛਲੀਆਂ ਕੋਠੜੀਆਂ ਵਿਚ ਰਾਹ-ਰੋਕੂ ਪੀਲਪਾਵੇ ਕਾਰਨ ਸਿਰਫ ਇਸ ਰੋਸ਼ਨੀ ਦੀ ਰੋਸ਼ਨੀ ਹੀ ਪੁੱਜਦੀ ਸੀ। ਪਿਛਲੇ ਪਾਸੇ ਛੱਤ 'ਤੇ ਇਕ ਮੋਘ ਰੱਖਿਆ ਗਿਆ ਸੀ, ਜੋ ਇਸ ਪਾਸੇ ਦੀ ਰੋਸ਼ਨੀ ਦੀ ਘਾਟ ਪੂਰੀ ਕਰਨ ਦੀ ਕੋਸਿਸ਼ ਕਰਦਾ ਸੀ।ਇਸ ਮੋਘ 'ਚੋਂ ਝਰਦੇ ਚਾਨਣ ਵਿਚ ਚਮਕਦੇ ਧੂੜ ਦੇ ਕਿਣਕੇ ਹਨੇਰੇ ਘਰ ਵਿਚ ਜ਼ਿੰਦਗੀ ਦੀ ਰਾਸ ਪੇਸ਼ ਕਰ ਜਾਂਦੇ।

ਕਈ ਵਾਰੀ ਸਾਡਾ ਰੇਡੀਓ ਖਰਾਬ ਹੋ ਜਾਣਾ ਤਾਂ ਅਸੀਂ ਇਸ ਨੂੰ ਕੁੱਟ ਕੁੱਟ ਸੂਤ ਕਰ ਲੈਣਾ ਪਰ ਜਦ ਇਸ ਨੇ ਘਰੜ ਘਰੜ ਕਰਦੇ ਨੇ ਬਾਹਲੀ ਅੜੀ ਕਰਨ ਲੱਗਣਾ ਤਾਂ ਪਿੰਡ ਦੇ ਹਾਈ ਸਕੂਲ ਦੇ ਡਰਾਇੰਗ ਮਾਸਟਰ, ਜਿਸ ਨੂੰ ਅਸੀਂ ਡਰੈਂਗਾ ਕਹਿੰਦੇ ਸਾਂ ਤੇ ਜੋ ਸਾਡੇ ਹੀ ਪਿੰਡ ਦਾ ਸੀ, ਨੂੰ ਸੱਦ ਲਿਆਉਣਾ। ਉਸਨੇ ਇਸ ਮੋਘ ਦੇ ਥੱਲੇ ਮੇਜ਼ ਡਾਹ ਕੇ ਰੇਡੀਓ ਖੋਲ੍ਹ ਲੈਣਾ। ਮੋਘ ਵਿਚੋਂ ਝਰ ਕੇ ਰੇਡੀਓ 'ਤੇ ਬੈਟਰੀ ਵਾਂਗ ਚਾਨਣ ਦੀ ਛੱਲੀ ਡਿਗਣੀ ਤੇ ਰੇਡੀਓ ਦਾ ਸਾਰਾ ਤਾਣਾ ਪੇਟਾ ਜਗਮਗ ਕਰ ਉਠਣਾ। ਜਦੋਂ ਵੀ ਘਰ ਬੁਹਾਰਿਆ ਜਾਂਦਾ ਤਾਂ ਸਾਰੀ ਮਿੱਟੀ ਉੜ ਉੜ ਕੇ ਗਲੀਆਂ ਵਾਲੇ ਪਿਛਲੇ ਪਾਸਿਓਂ ਰੇਡੀਓ ਵਿਚ ਵੜ ਜਾਣੀ। ਇਕ ਵਾਰੀ ਜਦ ਡਰੈਂਗੇ ਨੇ ਰੇਡੀਓ ਖੋਲ੍ਹਿਆ ਤਾਂ ਉਹ ਇਸ ਵਿਚ ਪਈ ਮਿੱਟੀ ਦੇਖਕੇ ਕਹਿੰਦਾ ਕਿ ਮੇਰਾ ਜੀਅ ਕਰਦਾ ਹੈ ਇਸ ਵਿਚ ਕਹੀ ਲੈ ਕੇ ਵੜ ਜਾਵਾਂ।

ਸਾਡੇ ਭਾਪਾ ਜੀ ਨੇ ਇਸ ਰੇਡੀਓ ਦੀਆਂ ਬੜੀਆਂ ਸਿਫਤਾਂ ਕਰਨੀਆਂ ਕਿ ਇਸਦੀ ਆਵਾਜ਼ ਗੜ੍ਹਕਵੀਂ ਹੈ, ਜਿਸ ਬੰਦੇ ਜਾਣੀ ਮਾਰਕੋਨੀ ਨੇ ਰੇਡੀਓ ਦੀ ਕਾਢ ਕੱਢੀ ਸੀ ਇਹ ਰੇਡੀਓ ਉਸੇ ਦੀ ਕੰਪਨੀ ਦਾ ਬਣਿਆ ਹੋਇਆ ਹੈ। ਸਾਨੂੰ ਤੇ ਹੋਰ ਲੋਕਾਂ ਨੂੰ ਇਹ ਗੱਲ ਇਸ ਤਰ੍ਹਾਂ ਸਮਝ ਆਉਣੀ ਜਿਵੇਂ ਇਹ ਸਾਡਾ ਰੇਡੀਓ ਮਾਰਕੋਨੀ ਨੇ ਆਪਣੇ ਹੱਥੀਂ ਬਣਾਇਆ ਹੋਵੇ। ਅਸੀਂ ਇਸ ਰੇਡੀਓ 'ਤੇ ਹੋਰ ਵੀ ਹਰਸ਼ ਕਰਨ ਲੱਗਣਾ। ਅਸਲ ਵਿਚ ਇਸ ਦੇ ਉਪਰ ਲਿਖੇ ਸਟੇਸ਼ਨ ਵੀ ਯੂਰਪ ਦੇ ਹੀ ਸਨ ਜਿਵੇਂ ਪੈਰਿਸ, ਫ਼ਰੈਂਕਫ਼ਰਟ, ਬਰਲਿਨ, ਬੁਡਾਪੈਸਟ, ਸੋਫੀਆ, ਲੰਡਨ ਆਦਿ।

ਦਲਾਨ ਦੇ ਪਿਛਲੇ ਪਾਸੇ ਬਾਲਣ ਵਾਲੀ ਕੋਠੜੀ ਵਿਚ ਚੂਹਿਆਂ ਦਾ ਰੈਣਬਸੇਰਾ ਸੀ। ਪੂਰੀ ਰਾਤ ਇਨ੍ਹਾਂ ਦੀ ਟਰੈਫ਼ਿਕ ਚਲਦੀ ਸੀ। ਇਕ ਫ਼ਰੀਵੇ ਸਾਡੀਆਂ ਰਜਾਈਆਂ ਉਪਰੋਂ ਵੀ ਲੰਘਦਾ ਸੀ। ਅਸੀਂ ਟਰੈਫ਼ਿਕ ਵਿਚ ਰੁਕਾਵਟ ਪਾਉਣ ਤੋਂ ਡਰਦੇ ਮੂੰਹ ਬਾਹਰ ਨਹੀਂ ਸਾਂ ਕੱਢਦੇ। ਉਹ ਦੂਜੀ ਕੋਠੜੀ ਵਿਚੋਂ ਗੁੜ ਸ਼ੱਕਰ ਛਕ ਕੇ ਤੇ ਮੀਂਗਣਾਂ ਕਰਕੇ ਮਨੋਰੰਜਨ ਕਰਨ ਲਈ ਰੇਡੀਓ ਦਾ ਕਵਰ ਚੁੱਕ ਇਸਦੇ ਅੰਦਰ ਘੁਸ ਜਾਂਦੇ ਸਨ। ਜੇ ਖਬਰ ਮਾੜੀ ਹੋਣੀ ਜਾਂ ਗਾਣਾ ਬੇਸੁਰਾ ਹੋਣਾ ਤਾਂ ਗੁੱਸੇ ਵਿਚ ਆ ਕੇ ਅੰਦਰ ਫੜਦੌਲ ਪਾਉਂਦੇ, ਇਸਦੀਆਂ ਤਾਰਾਂ ਤੇ ਸਪੀਕਰ ਦੇ ਪਰਦੇ ਕੁਤਰ ਕੁਤਰ ਖਾ ਜਾਂਦੇ ਤੇ ਇਸਦੇ ਬੋਲਣਹਾਰੇ ਵਾਲਵ ਭੰਨ ਸੁੱਟਦੇ। ਇਸ ਤਰ੍ਹਾਂ ਡਰੈਂਗੇ ਦਾ ਸਾਡੇ ਘਰ ਆਉਣ ਜਾਣ ਬਣਿਆ ਰਹਿੰਦਾ। ਪਰ ਇਕ ਸਕੂਲ ਦੇ ਮਾਸਟਰ

ਦੇ ਘਰ ਵਿਚ ਹੋਣ ਨਾਲ ਤੁਹਾਨੂੰ ਪਤਾ ਹੀ ਹੈ ਵਿਦਿਆਰਥੀ ਦੇ ਦਿਲ 'ਤੇ ਕੀ ਬੀਤਦੀ ਹੋਵੇਗੀ। ਮਸੀਂ ਤਾਂ ਇਸ ਬਲਾ ਤੋਂ ਸਕੂਲੋਂ ਬਚੀਦਾ ਸੀ ਤੇ ਇਹ ਘਰ ਵੀ ਆ ਧਮਕਦਾ ਸੀ। ਝੇਂਪਦਿਆਂ ਹੋਇਆਂ ਮੈਂ ਕਦੇ ਉਸਨੂੰ ਕੜ੍ਹਿਆ ਹੋਇਆ ਦੁੱਧ ਪਿਲਾਉਣਾ, ਕਦੇ ਚਾਹ ਕਦੇ ਸ਼ਕੰਜਵੀ। ਆਏ ਦਿਨ ਮਾਰਕੋਨੀ ਦਾ ਵਾਲਵ ਫਿਊਜ਼ ਹੀ ਰਹਿੰਦਾ। ਵੱਡੀ ਗੱਲ ਇਸ ਦੇ ਗਿੱਠ ਗਿਠ ਲੰਬੇ ਮੌਲਿਕ ਵਾਲਵਾਂ ਦੇ ਨਾਲ ਦੇ ਵਾਲਵ ਮਿਲਦੇ ਹੀ ਨਹੀਂ ਸਨ। ਹੌਲੀ ਹੌਲੀ ਦੇਸੀ ਕੰਪਨੀਆਂ ਦੇ ਇਸ ਤੋਂ ਅੱਧੇ ਸਾਈਜ਼ ਦੇ ਬੌਨੇ ਜਿਹੇ ਵਾਲਵਾਂ ਤੇ ਹੋਰ ਪੁਰਜਿਆਂ ਨਾਲ ਹੀ ਬੁੱਤਾ ਸਾਰਿਆ ਜਾਣ ਲੱਗਾ।

ਪਿੰਡ ਦੇ ਇਸ ਕੱਚੇ ਘਰ ਵਿਚ ਬਚਪਨ ਵਿੱਚ ਮੈਨੂੰ ਮਾਰਕੋਨੀ ਤੋਂ ਵਿਸ਼ਾਲ ਜਾਣਕਾਰੀ ਮਿਲੀ। ਵਿਵਿਧ ਭਾਰਤੀ ਸੁਣਦਿਆਂ ਦੇਸ਼ ਦੇ ਕਈ ਸ਼ਹਿਰਾਂ ਜਿਵੇਂ ਝੂਮਰੀ ਤਲੱਈਆ, ਰਤਲਾਮ, ਮਾਰਵਾ ਮੁੰਡਵਾ, ਨਇਆ ਜਾਲਨਾ, ਪੁਰਾਨਾ ਜਾਲਨਾ ਆਦਿ ਦਾ ਗਿਆਨ ਹੋਇਆ; ਪੰਜਾਬ ਦੀਆਂ ਮੰਡੀਆਂ ਖੰਨਾ, ਕੋਟਕਪੂਰਾ, ਤਪਾ ਆਦਿ ਬਾਰੇ ਪਤਾ ਲੱਗਾ। ਦੁਪਹਿਰ ਨੂੰ ਲਾਹੌਰ ਤੋਂ ਆਉਂਦੇ ਗਾਣਿਆਂ ਵਿਚ ਲਤਾ ਦੇ ਗਾਣੇ ਸੁਣ ਕੇ ਫਿਰ ਜਦ ਜਲੰਧਰ ਤੋਂ ਵੀ ਲਤਾ ਦੇ ਗਾਣੇ ਸੁਣਨੇ ਤਾਂ ਹੈਰਾਨ ਹੋਣਾ ਕਿ ਲਤਾ ਏਨੀ ਛੇਤੀ ਲਾਹੌਰ ਤੋਂ ਜਲੰਧਰ ਕਿਵੇਂ ਪਹੁੰਚ ਗਈ। ਜਦ ਚੀਨ ਨਾਲ ਭਾਰਤ ਦੀ ਲੜਾਈ ਦੀਆਂ ਖਬਰਾਂ ਸੁਣੀਆਂ ਤਾਂ ਪਤਾ ਲੱਗਾ ਕਿ ਚੀਨ ਦੇ ਲੋਕ ਫੀਨੇ ਤੇ ਠਿੰਗਣੇ ਹੁੰਦੇ ਹਨ। ਬਹਾਦਰ ਭਾਰਤੀ ਫੌਜੀ ਅਜੇਹੇ ਘਸਿਆਂ ਜਿਹਿਆਂ ਨੂੰ ਕੀ ਸਮਝਦੇ ਸਨ। ਪਰ ਔਖੀਆਂ ਘਾਟੀਆਂ ਵਿਚ ਲੜਨ ਦਾ ਤਜਰਬਾ ਨਾ ਹੋਣ ਕਾਰਨ ਉਨ੍ਹਾਂ ਨੂੰ ਸਾਰੀਆਂ ਚੌਕੀਆਂ ਮਜਬੂਰਨ ਛੱਡਣੀਆਂ ਪਈਆਂ। ਜਵਾਹਰ ਲਾਲ ਦੀ ਮੌਤ ਵੀ ਇਸ ਮਾਰਕੋਨੀ ਨੇ ਹੀ ਸੁਣਾਈ। ਬਿਨਾਕਾ ਗੀਤ ਮਾਲਾ ਦੇ ਅਮੀਨ ਸਾਈਨੀ ਨੇ ਸਾਨੂੰ ਦਾਤਣਾਂ ਛੁਡਾ ਕੇ ਬਿਨਾਕਾ ਟੂਥਪੇਸਟ ਕਰਨ ਲਾ ਦਿੱਤਾ। ਗਰਜ ਨਾਲ ਛਿੱਟੇ ਪੈਣ ਵਾਲੀ ਗੱਲ ਰੋਜ਼ ਦੁਹਰਾਈ ਜਾਂਦੀ ਪਰ ਕਦੇ ਸੱਚੀ ਨਹੀਂ ਸੀ ਹੋਈ, ਹੋ ਵੀ ਨਹੀਂ ਸੀ ਸਕਦੀ ਕਿਉਂਕਿ ਮੁਹਾਵਰਾ ਕਹਿੰਦਾ ਹੈ ਜੋ ਗਰਜਦੇ ਹਨ ਉਹ ਵਰਸਦੇ ਨਹੀਂ। ਗੁਆਚੇ ਹੋਏ ਬੰਦਿਆਂ ਦੀਆਂ ਸੂਚਨਾਵਾਂ ਤੇ ਹੁਲੀਏ ਕਈ ਵਾਰੀ ਨੋਟ ਕੀਤੇ ਪਰ ਕਦੇ ਕੋਈ ਨਾ ਲੱਭਾ, ਇਸ ਲਈ ਸਾਨੂੰ ਸਫਰ ਖਰਚ ਤੋਂ ਇਲਾਵਾ ਕਦੇ ਪੰਜ ਰੁਪਏ ਵੀ ਨਹੀਂ ਜੁੜੇ। ਉਹ ਹੋਰ ਹੀ ਜਿਣਸਾਂ ਹੁੰਦੀਆਂ ਹਨ ਜਿੰਨ੍ਹਾਂ ਨੂੰ ਗੁਆਚੀਆਂ ਚੀਜ਼ਾਂ ਲੱਭ ਪੈਂਦੀਆਂ ਹਨ, ਅਸੀਂ ਤਾਂ ਲੱਭੀਆਂ ਚੀਜ਼ਾਂ ਗੁਆਉਣ ਵਾਲੇ ਹਾਂ।

ਲੰਮੀ ਗਲੀ ਦੇ ਸ਼ੁਰੂ ਵਿਚ ਸਾਡੀ ਇਕ ਹਵੇਲੀ ਹੁੰਦੀ ਸੀ ਜਿੱਥੇ ਸਾਡੀ ਮੱਝ ਬੱਝਦੀ ਸੀ। ਚੀਨ ਦੀ ਲੜਾਈ ਖਤਮ ਹੁੰਦਿਆਂ ਹੀ ਅਸੀਂ ਹਵੇਲੀ ਢਾਹ ਕੇ ਇਕ ਤੀਲਾਂ ਦੀ ਡੱਬੀ ਜੇਹਾ ਤਿਆਸਵਾਂ ਘਰ ਛੱਤ ਲਿਆ ਤੇ ਜਿਸਦੀ ਵਿਚਕਾਰਲੀ ਮੰਜ਼ਿਲ 'ਤੇ ਵਸੋਂ ਕੀਤੀ। ਪੁਰਾਣਾ ਕੱਚਾ ਘਰ ਹੁਣ ਹਵੇਲੀ ਬਣ ਗਿਆ ਜਿੱਥੇ ਮੱਝ ਬੰਨ੍ਹਣੀ ਸ਼ੁਰੂ ਕਰ ਦਿੱਤੀ। ਅਸੀਂ ਮਾਨਵਵਾਦੀ, ਕਦੇ ਵੀ ਪਸ਼ੂਆਂ ਨੂੰ ਬੰਦਿਆਂ ਦੇ ਬਰਾਬਰ ਨਹੀਂ ਸਾਂ ਰਖਦੇ। ਅਸਲ ਵਿਚ ਮੇਰੇ ਵੱਡੇ ਭਰਾ ਹੁਣ ਵਿਆਹੁਣਯੋਗ ਹੋ ਗਏ ਸਨ ਤੇ ਪੁਰਾਣੇ ਕੱਚੇ ਘਰ ਵਿਚ ਚੱਜ ਦੇ ਰਿਸ਼ਤੇ ਆਉਣ ਦੀ ਸੰਭਾਵਨਾ ਨਹੀਂ ਸੀ। ਅਸੀਂ ਜਦੋਂ ਨਵਾਂ ਘਰ ਛੱਤਣ ਲਈ ਹਵੇਲੀ ਕੋਲ ਇੱਟਾਂ ਸੁਟਾਈਆਂ ਤਾਂ ਮੇਰੇ ਭਰਾ ਨੂੰ ਕੋਈ ਦੇਖਣ ਆ ਗਏ। ਅਸੀਂ ਬੜੀ ਹੁਸ਼ਿਆਰੀ ਨਾਲ ਉਨ੍ਹਾਂ ਨੂੰ ਬਣਨ ਜਾ ਰਹੇ ਪੱਕੇ ਘਰ ਦੀਆ ਇੱਟਾਂ ਦਿਖਾਲ ਕੇ ਡੂਪਲੈਕਸ ਲਿਆਂਦਾ ਤੇ ਮਾਰਕੋਨੀ ਚਲਾ ਕੇ ਇਸਦੇ ਅੱਗੇ ਬਠਾਲਿਆ। ਮਾਰਕੋਨੀ ਨੇ ਬਥੇਰੇ ਰਾਗ ਪੇਸ਼ ਕੀਤੇ ਪਰ ਗੱਲ ਨਹੀਂ ਬਣੀ, ਸ਼ਾਇਦ ਇੱਟਾਂ ਥੋੜ੍ਹੀਆਂ ਸਨ ਤੇ ਕੁੜੀ ਵਾਲਿਆ ਨੂੰ ਸ਼ੱਕ ਪੈ ਗਿਆ ਕਿ ਇਹ ਦਿਖਾਉਣ ਲਈ ਹੀ ਹਨ। ਨਾਲੇ ਮੂਹਰੇ ਨਜ਼ਰਬੱਟੂ ਪੀਲਪਾਵਾ ਜੁ ਖੜ੍ਹਾ ਸੀ।

ਖੈਰ ਨਵੇਂ ਘਰ ਵਿਚ ਆਉਣ ਵੇਲੇ ਅਸੀਂ ਸਾਰੇ ਭੈਣ ਭਰਾ ਜਵਾਨ ਹੋ ਗਏ ਸਾਂ, ਵੱਡਾ ਭਰਾ ਜੰਮੂ ਪ੍ਰੋਫ਼ੈਸਰ ਲੱਗ ਗਿਆ ਤੇ ਗਭਲਾ ਭਰਾ ਤੇ ਭੈਣ ਪਿੰਡ ਮਾਸਟਰ ਲੱਗ ਗਏ। ਪਰ ਮਾਰਕੋਨੀ ਬੁੱਢਾ ਹੋਣ ਲੱਗ ਪਿਆ। ਹੁਣ ਇਸਦੇ ਅਧੇ ਪੋਣੇ ਵਾਲਵ ਝੜ ਚੁੱਕੇ ਸਨ ਤੇ ਇਹ ਮਨੋਰੰਜਨ ਤੋਂ ਸਿਵਾ ਹੋਰ ਵੀ ਕੰਮ ਦੇਣ ਲੱਗ ਪਿਆ। ਇਸ ਦੇ ਅੰਦਰ ਕਾਫੀ ਜਗਹ ਖਾਲੀ ਹੁੰਦੀ ਸੀ, ਸ਼ਾਇਦ ਡੀਜ਼ਾਈਨਕਾਰਾਂ ਨੂੰ ਇਸ ਗੱਲ ਦੀ ਸਮਝ ਸੀ ਕਿ ਚੀਜ਼ਾਂ ਲੁਕੋਣ ਲਈ ਵੀ ਇਸ ਨੂੰ ਵਰਤਿਆ ਜਾਵੇਗਾ ਜਾਂ ਫਿਰ ਉਨ੍ਹਾਂ ਨੂੰ ਸ਼ੱਕ ਹੋਵੇਗਾ ਕਿ ਜੇ ਰੇਡੀਓ ਨਾਂ ਦੀ ਚੀਜ਼ ਕਾਮਯਾਬ ਨਾ ਹੋਈ ਤਾਂ ਇਸ ਤੋਂ ਹੋਰ ਕੰਮ ਲੈ ਲਏ ਜਾਣ। ਅਸੀਂ ਭਰਾਵਾਂ ਨੇ ਅਕਸਰ



ਹੀ ਇਸਦੇ ਅੰਦਰ ਸ਼ਰਾਬ ਦੀ ਬੋਤਲ ਤੇ ਗਲਾਸੀ ਲੁਕੋ ਛੱਡਣੀ। ਕਦੇ ਕਦਾਈਂ ਗਲੀ ਦੀ ਬਿੱਲੀ ਨੇ ਵੀ ਗਾਣੇ ਸੁਣਦਿਆਂ ਇਸ ਵਿਚ ਠੌਂਕਾ ਲਾ ਲੈਣਾ।

ਸਾਡੇ ਭਾਪਾ ਜੀ ਤੇ ਬੀਬੀ ਜੀ ਕਈ ਵਾਰੀ ਬਹੁਤ ਉੱਚੀ ਉੱਚੀ ਲੜ ਪੈਂਦੇ ਸਨ। ਤਦ ਮੈਂ ਰੇਡੀਓ ਦੀ ਆਵਾਜ਼ ਚੁੱਕ ਦੇਣੀ, ਉਨ੍ਹਾਂ ਦੀ ਤੂੰ ਤੂੰ ਮੈਂ ਮੈਂ ਬੇਅਸਰ ਤੇ ਹਾਸੋਹੀਣੀ ਚੀਜ਼ ਬਣਕੇ ਰਹਿ ਜਾਂਦੀ ਸੀ। ਆਪ ਤਾਂ ਮੈਂ ਸਾਰਾ ਸਾਰਾ ਦਿਨ ਕਿਤਾਬ ਫੜਕੇ ਰੇਡੀਓ ਦੇ ਵਿਚ ਹੀ ਵੜੇ ਰਹਿਣਾ। ਪਿੰਡ ਵਾਲੇ ਭਰਾ ਦਾ ਵਿਆਹ ਹੋ ਗਿਆ ਤੇ ਮੈਂ ਅੱਗੇ ਪੜ੍ਹਨ ਚੰਡੀਗੜ੍ਹ ਚਲੇ ਗਿਆ। ਮੇਰੇ ਮਗਰੋਂ ਮਾਰਕੋਨੀ ਦੀ ਕਦਰ ਘਟਣੀ ਸ਼ੁਰੂ ਹੋ ਗਈ। ਇਕ ਵਾਰੀ ਜਦ ਮੈਂ ਪਿੰਡ ਆਇਆ ਤਾਂ ਪਤਾ ਲੱਗਾ ਕਿ ਇਸ ਦੀਆਂ ਸਾਰੀਆਂ ਟਿਊਬਾਂ, ਟਰਾਂਸਫਾਰਮਰ ਤੇ ਸਪੀਕਰ ਨਵੇਂ ਪੁਆਏ ਹਨ। ਮੇਰੇ ਭਤੀਜੇ ਨੇ ਦੱਸਿਆ ਕਿ ਹੁਣ ਤਾਂ ਮਾਰਕੋਨੀ ਅੰਦਰੋਂ ਖੋਖਲਾ ਹੋ ਚੁੱਕਾ ਹੈ। ਉਸਨੇ ਮੇਰੇ ਸਾਹਮਣੇ ਇਸ ਦੀ ਨਿੰਦਿਆ ਕੀਤੀ, ਇਸਨੂੰ ਖੋਖਾ ਤਕ ਕਹਿਣ ਦੀ ਜੁਰਅਤ ਵੀ ਕੀਤੀ। ਉਹ ਇਸਦੀ ਇਜ਼ਤ ਤਾਂ ਕੀ ਸਗੋਂ ਵਧੇਰੇ ਹੀ ਕੁੱਟਣ ਲੱਗ ਪਿਆ ਸੀ।

ਤੇ ਜਿਸਦਾ ਮੈਨੂੰ ਡਰ ਸੀ ਉਹ ਵੀ ਹੋ ਕੇ ਰਿਹਾ। ਅਗਲੀ ਵਾਰ ਜਦ ਮੈਂ ਆਇਆ ਤਾਂ ਮੇਜ਼ 'ਤੇ ਹੋਰ ਹੀ ਇਕ ਗੱਲੇ ਕੁ ਜਿੱਡਾ ਰੇਡੀਓ ਪਿਆ ਦੇਖਿਆ। ਇਹ ਦੇਖਣ ਨੂੰ ਬੜਾ ਚੁਸਤ ਫੁਰਤ ਸੀ ਪਰ ਮਾਰਕੋਨੀ ਦੇ ਟਾਕਰੇ ਤਾਂ ਮਾਊਂ ਜਿਹਾ ਸੀ। ਭਤੀਜਾ ਕਹਿੰਦਾ ਮਾਰਕੋਨੀ ਨੂੰ ਅਲਮਾਰੀ ਵਿਚ ਸੰਤੋਖ ਦਿੱਤਾ ਹੈ, ਉਸਦੇ ਦਿਨ ਪੁੱਗ ਗਏ ਹਨ, ਜ਼ਮਾਨਾ ਛੋਟੀਆਂ ਚੀਜ਼ਾਂ ਦਾ ਆ ਗਿਆ ਹੈ। ਮੇਰੇ ਦੇਖਦੇ ਹੀ ਦੇਖਦੇ ਮੇਰਾ ਭਤੀਜਾ ਇੰਜਨੀਅਰੀ ਪੜ੍ਹਨ ਲੱਗ ਪਿਆ। ਇਕ ਹੋਰ ਵਾਰੀ ਜਦ ਮੈਂ ਆਪਣੇ ਪਿੰਡ ਅਇਆ ਤਾਂ ਉਸਨੇ ਮੈਨੂੰ ਇਕ ਬੂਟਾਂ ਦੇ ਡੱਬੇ ਜਿੱਡਾ ਰੇਡੀਓ ਦਿਖਾਇਆ ਜੋ ਉਸਨੇ ਆਪ ਬਣਾਇਆ ਸੀ। ਇਹ ਉਸਦੇ ਕਾਲਿਜ ਦਾ ਪਰੌਜੇਕਟ ਸੀ। ਉਸਨੇ ਦੱਸਿਆ ਕਿ ਉਸਨੇ ਮਾਰਕੋਨੀ ਦੇ ਸਾਰੇ ਚੰਗੇ ਚੰਗੇ ਪੁਰਜ਼ੇ ਕੱਢਕੇ ਇਸ ਵਿਚ ਪਾ ਲਏ ਹਨ। "ਇਸ ਕਰਕੇ ਮੈਂ ਤੈਨੂੰ ਹਿਸਾਬ ਦੇ ਸਵਾਲ ਸਮਝਾਉਂਦਾ ਰਿਹਾ ਕੇ ਤੂੰ ਇੰਜਨੀਅਰ ਬਣਕੇ ਇਕ ਦਿਨ ਮਾਰਕੋਨੀ ਹੀ ਚੁੱਕ ਦੇਵੇਂ?" ਮੈਂ ਉਸ 'ਤੇ ਬੇਹੱਦ ਖਫ਼ਾ ਸਾਂ। ਪਰ ਜ਼ਮਾਨਾ ਤੇ ਭਰਾ ਦਾ ਘਰ ਮੇਰੇ ਨਾਲ ਨਹੀਂ ਸਨ। ਖੋਖਲਾ ਹੋ ਚੁਕੇ ਮਾਰਕੋਨੀ ਦੇ ਖੋਖੇ ਤੋਂ ਹੁਣ ਘਰ ਵਿਚ ਬਾਲਣ ਵਾਲੇ ਅੰਦਰੋਂ ਗੁੱਲ, ਟੋਕ, ਪਾਥੀਆਂ, ਛਿਟੀਆਂ ਆਦਿ ਲਿਆ ਕੇ ਚੁਲ੍ਹੇ ਮੂਹਰੇ ਰੱਖਣ ਦਾ ਕੰਮ ਲਿਆ ਜਾਣ ਲੱਗ ਪਿਆ ਸੀ। ਛੇਤੀ ਹੀ ਦੂਜਾ ਰੇਡੀਓ ਵੀ ਚੁੱਕ ਦਿੱਤਾ ਗਿਆ ਸੀ ਕਿਉਂਕਿ ਘਰ ਵਿਚ ਟੈਲੀਵੀਯਨ ਆ ਚੁੱਕਾ ਸੀ। ਮੈਂ ਤਾਂ ਜਿਵੇਂ ਹੁਣ ਸਿਰਫ਼ ਮਾਰਕੋਨੀ ਦੀ ਹੋਣੀ ਦਾ ਮੂਕ ਦਰਸ਼ਕ ਹੀ ਬਣ ਗਿਆ ਸਾਂ। ਆਖਰੀ ਦਰਸ਼ਨਾਂ ਸਮੇਂ ਇਸ ਨੂੰ ਖੁਰਲੀ ਵਜੋਂ ਵਰਤਿਆ ਜਾ ਰਿਹਾ ਸੀ। ਇਸ ਵਿਚ ਪੱਠੇ ਦੱਥੇ ਪਾਕੇ ਕੱਟੀ ਦੇ ਅੱਗੇ ਧਰਿਆ ਪਿਆ ਸੀ। ਪਾਣੀ ਪੁਲਾਂ ਦੇ ਉਪਰੋਂ ਲੰਘ ਚੁੱਕਾ ਸੀ, ਮੈਂ ਜੀਅ ਥੋੜ੍ਹਾ ਕਰਕੇ ਘੁੱਟਿਆ ਵੱਟਿਆ ਰਿਹਾ।

ਇਕ ਹੋਰ ਪਿੰਡ ਦੀ ਫੇਰੀ ਸਮੇਂ ਮੈਂ ਮਾਰਕੋਨੀ ਪ੍ਰਤੀ ਸ਼ਰਧਾਂ ਵੱਸ ਸਿੱਧਾ ਪਿਛਲੇ ਘਰ ਮੱਝਾਂ ਵਾਲੇ ਅੰਦਰ ਚਲੇ ਗਿਆ। ਉਥੇ ਮਾਰਕੋਨੀ ਮਾਰਕਾ ਖੁਰਲੀ ਤਾਂ ਕੀ ਕੱਟੀ ਵੀ ਨਹੀਂ ਸੀ ਬੱਧੀ ਹੋਈ। ਪਤਾ ਲੱਗਾ ਕਿ ਮੱਝਾਂ ਵੇਚਕੇ ਇਨ੍ਹਾਂ ਦਾ ਕਜੀਆ ਮੁਕਾ ਲਿਆ ਗਿਆ ਹੈ। 'ਤੇ ਮਾਰਕੋਨੀ?' ਉਹ ਤਾਂ ਕੱਟੀ ਨੇ ਸਿੰਗ ਮਾਰ ਮਾਰਕੇ ਭੰਨ ਦਿੱਤਾ ਸੀ। ਮੱਝ ਵੇਚਣ ਪਿੱਛੋਂ ਮਾਰਕੋਨੀ ਵਿਚਲੀ ਅਲਮੀਨੀਅਮ ਇਕ ਕਬਾੜੀਏ ਨੂੰ ਵੇਚ ਦਿੱਤੀ ਤੇ ਇਸਦੀ ਲੱਕੜ ਨੂੰ ਬਾਲਣ ਵਜੋਂ ਵਰਤ ਲਿਆ। "ਹੋਰ ਤਾਂ ਗੱਲਾਂ ਦੀਆਂ ਗੱਲਾਂ ਇਸ ਦੀ ਅੱਗ ਦਾ ਤਾਅ ਬਹੁਤ ਸੀ। ਸਾਰਾ ਸਾਗ ਇਸੇ ਨਾਲ ਰਿੰਨ੍ਹਿਆ", ਭਾਬੀ ਨੇ ਦੱਸਿਆ।

**[400 - M4 , Plymouth Road, Plymouth MI 48170 U. S. A.]**

# ਕਾਰਲ ਮਾਰਕਸ ਦੀ ਵਾਪਸੀ
# ਇਕ ਬੌਧਿਕ ਸੂਰਮੇ ਦੀ ਸਿਰਜਣਾ

## ਜਸਪਾਲ ਸਿੰਘ

ਇਕੀਵੀਂ ਸਦੀ ਦੇ ਆਗਾਜ਼ ਵਿਚ ਕੁਝ ਸਮਾਂ ਪਹਿਲਾਂ ਬੀਬੀਸੀ ਨੇ ਇਕ ਸਰਵੇਖਣ ਕਰਵਾਇਆ ਸੀ ਜਿਸ 'ਚ ਇਸ ਟੀਵੀ ਚੈਨਲ ਨੇ ਪਿਛਲੇ ਇਕ ਹਜ਼ਾਰ ਸਾਲ ਦੇ ਸਭ ਤੋਂ ਮਹਾਨ ਚਿੰਤਕ, ਸਭ ਤੋਂ ਮਹਾਨ ਪੇਂਟਰ, ਸਭ ਤੋਂ ਮਹਾਨ ਵਿਗਿਆਨੀ ਆਦਿ ਬਾਰੇ ਜਨਤਾ ਦੀ ਰਾਏ ਪ੍ਰਾਪਤ ਕੀਤੀ ਸੀ। ਇਸ ਸਰਵੇਖਣ 'ਚ ਪਿਛਲੇ ਇਕ ਹਜ਼ਾਰ ਸਾਲ ਦਾ ਸਭ ਤੋਂ ਮਹਾਨ ਚਿੰਤਕ ਕਾਰਲ ਮਾਰਕਸ ਨੂੰ ਗਰਦਾਨਿਆ ਗਿਆ ਸੀ। ਕਾਰਲ ਮਾਰਕਸ ਦੇ ਵਿਚਾਰਾਂ ਦਾ ਇਸ ਤੋਂ ਇਕ ਦਹਾਕਾ ਪਹਿਲਾਂ ਸੋਵੀਅਤ ਸੰਘ ਦੇ ਟੁੱਟਣ ਸਮੇਂ ਘੋਰ ਖੰਡਨ ਸਾਰੇ ਪੱਛਮੀ ਜਗਤ 'ਚ ਵੇਖਣ ਨੂੰ ਮਿਲਿਆ ਸੀ, ਪਰ ਜਦੋਂ ਹੁਣ ਤੋਂ ਦੋ ਕੁ ਸਾਲ ਪਹਿਲਾਂ ਪੱਛਮੀ ਦੇਸ਼ਾਂ ਦੇ ਅਰਥਚਾਰੇ ਭਾਰੀ ਮੰਦੀ ਦੇ ਸੰਕਟ 'ਚ ਫਸ ਗਏ ਤਾਂ ਸਾਰੇ ਸਰਮਾਏਦਾਰੀ ਸੰਸਾਰ ਨੂੰ ਕਾਰਲ ਮਾਰਕਸ ਤੋਂ ਬਿਨਾਂ ਹੋਰ ਕੋਈ ਵੀ ਦਾਨਸ਼ਵਰ ਨਜ਼ਰ ਨਹੀਂ ਆਇਆ, ਜੋ ਉਨ੍ਹਾਂ ਨੂੰ ਇਸ ਅੰਨ੍ਹੀ ਗਲੀ 'ਚੋਂ ਬਾਹਰ ਕੱਢ ਸਕਦਾ ਹੋਵੇ। ਇੱਥੋਂ ਤਕ ਕਿ ਬਰਤਾਨੀਆ ਦੇ ਸੱਜ-ਪਿਛਾਖੜ ਪੂੰਜੀਵਾਦੀ ਪਰਚੇ *'ਦ ਇਕਾਨੌਮਿਸਟ'* ਨੇ ਵੀ ਇਕ ਅਜਿਹਾ ਕਾਰਟੂਨ ਛਾਪਿਆ ਜਿਸ 'ਚ ਫ਼ਰਾਂਸ ਦਾ ਪਿਛਾਂਹ-ਖਿੱਚੂ ਸੋਚ ਵਾਲਾ ਰਾਸ਼ਟਰਪਤੀ ਨਿਕੋਲਸ ਸਰਕੋਜ਼ੀ ਕਾਰਲ ਮਾਰਕਸ ਦੀ *ਦਾਸ ਕੈਪੀਟਲ* ਪੜ੍ਹ ਰਿਹਾ ਹੈ ਤਾਂ ਜੁ ਉਹ ਆਪਣੇ ਦੇਸ਼ ਨੂੰ ਮੰਦੀ ਦੀ ਇਸ ਹਨੇਰੀ ਸੁਰੰਗ 'ਚੋਂ ਬਾਹਰ ਕੱਢ ਸਕੇ। ਇਹ ਵੀ ਬੜੀ ਹੈਰਾਨੀ ਵਾਲੀ ਗੱਲ ਹੈ ਕਿ ਸਾਰੇ ਪੂੰਜੀਵਾਦੀ ਜਗਤ 'ਚ ਕਾਰਲ ਮਾਰਕਸ ਦੇ ਸ਼ਾਹਕਾਰ *ਦਾਸ ਕੈਪੀਟਲ* ਦੀ ਵਿਕਰੀ ਸੈਂਕੜੇ ਗੁਣਾ ਵਧ ਗਈ ਤੇ ਇਸ ਦੇ ਪ੍ਰਕਾਸ਼ਕਾਂ ਨੂੰ ਇਸ ਦੇ ਕਈ ਸੰਸਕਰਣ ਵਾਰ-ਵਾਰ ਛਾਪਣੇ ਪਏ।

ਕਾਰਲ ਮਾਰਕਸ ਦੇ ਚਿੰਤਨ 'ਚ ਅਜਿਹਾ ਕਿਹੜਾ ਚਮਤਕਾਰ ਹੈ ਜੋ ਅੱਜੋਕੇ ਪੂੰਜੀਵਾਦੀ ਜਗਤ ਨੂੰ ਵੀ ਉਸ ਦੇ ਘੋਰ ਆਰਥਿਕ ਸੰਕਟ ਤੋਂ ਨਿਜਾਤ ਦੁਆ ਸਕਦਾ ਹੈ, ਇਸ ਬਾਰੇ ਗੰਭੀਰ ਚਰਚਾ ਦੀ ਲੋੜ ਹੈ। ਜਦੋਂ 17 ਮਾਰਚ 1883 ਨੂੰ ਮਾਰਕਸ ਨੂੰ ਲੰਡਨ ਦੇ ਹਾਈਗੇਟ ਕਬਰਸਤਾਨ 'ਚ ਦਫ਼ਨਾਇਆ ਜਾਣ ਲੱਗਾ ਸੀ ਤਾਂ ਉਸ ਦੇ ਪ੍ਰਤਿਭਾਸ਼ਾਲੀ ਦੋਸਤ ਫ਼ਰੈਡਰਿਕ ਐਂਗਲਜ਼ ਨੇ ਇਕ ਭਾਵਪੂਰਨ ਲੈਕਚਰ ਦਿੱਤਾ ਸੀ। ਉਸ ਨੇ ਕਿਹਾ, *"14 ਮਾਰਚ ਨੂੰ ਦੁਪਹਿਰ ਦੇ ਪੌਣੇ ਤਿੰਨ ਵਜੇ ਸੰਸਾਰ ਦੇ ਸਭ ਤੋਂ ਮਹਾਨ ਚਿੰਤਕ ਨੇ ਸੋਚਣਾ ਬੰਦ ਕਰ ਦਿੱਤਾ... ਯੋਰਪ ਤੇ ਅਮਰੀਕਾ ਦੇ ਜੁਝਾਰੂ ਪ੍ਰੋਲਤਾਰੀਆ ਨੂੰ ਤੇ ਇਤਿਹਾਸ ਦੇ ਵਿਗਿਆਨ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪੈ ਗਿਆ ਹੈ।...ਜਿਵੇਂ ਡਾਰਵਿਨ ਨੇ ਜੈਵਿਕ ਕੁਦਰਤ ਦੇ ਵਿਕਾਸ ਦਾ ਨੇਮ ਲੱਭਿਆ, ਇਸੇ ਤਰ੍ਹਾਂ ਮਾਰਕਸ ਨੇ ਮਨੁੱਖੀ ਇਤਿਹਾਸ ਦੇ ਵਿਕਾਸ ਦਾ ਨੇਮ ਲੱਭਿਆ। ਇਹ ਸਾਧਾਰਨ ਜਿਹੀ ਹਕੀਕਤ ਕਿ ਮਨੁੱਖ ਜਾਤੀ ਨੂੰ ਰਾਜਨੀਤੀ, ਸਾਇੰਸ, ਕਲਾ ਤੇ ਧਰਮ ਆਦਿ ਤੋਂ ਪਹਿਲਾਂ ਰੋਟੀ, ਕੱਪੜਾ ਤੇ ਮਕਾਨ ਚਾਹੀਦਾ ਹੈ, ਹੁਣ ਤਕ ਵਿਚਾਰਧਾਰਾ ਦੇ ਪਰਦੇ ਪਿੱਛੇ ਛੁਪੀ ਰਹੀ...ਸਿਰਫ਼ ਇਹ ਹੀ ਨਹੀਂ, ਮਾਰਕਸ ਨੇ ਅੱਜੋਕੇ ਪੂੰਜੀਵਾਦੀ ਪ੍ਰਬੰਧ ਤੇ ਬੁਰਜੂਆ ਸਮਾਜ ਦੀ ਗਤੀ ਦੇ ਖਾਸ ਨੇਮ ਵੀ ਲੱਭੇ...ਇਸ ਦੇ ਨਾਲ ਨਾਲ ਮਾਰਕਸ ਇਕ ਇਨਕਲਾਬੀ ਵੀ ਸੀ ਜਿਸ ਦੇ ਜੀਵਨ ਦਾ ਮਨੋਰਥ ਹਰ ਢੰਗ ਨਾਲ ਪੂੰਜੀਵਾਦੀ ਸਮਾਜ ਅਤੇ ਉਸ ਦੀਆਂ ਸੰਸਥਾਵਾਂ ਨੂੰ ਜੜ੍ਹੋਂ ਉਖੇੜਨਾ ਸੀ ਤਾਂ ਜੁ ਅੱਜੋਕੇ ਪ੍ਰੋਲਤਾਰੀ ਨੂੰ ਮੁਕਤ ਕਰਾਇਆ ਜਾ ਸਕੇ। ਮਾਰਕਸ ਹੀ ਪਹਿਲਾ ਵਿਅਕਤੀ ਸੀ ਜਿਸ ਨੇ ਪ੍ਰੋਲਤਾਰੀ ਨੂੰ ਆਪਣੀ ਹਾਲਤ ਤੇ ਲੋੜਾਂ ਬਾਰੇ ਅਤੇ ਉਸ ਦੀ ਮੁਕਤੀ ਦੇ ਰਾਹ ਬਾਰੇ ਸੁਚੇਤ ਕਰਾਇਆ...।"*

ਸੰਸਾਰ ਚਿੰਤਨ, ਆਰਥਿਕਤਾ ਤੇ ਰਾਜਨੀਤੀ ਵਿਚ ਏਡੀ ਵੱਡੀ ਪੁਲਾਂਘ ਪੁੱਟਣ ਵਾਲੇ ਵਿਅਕਤੀ ਦੀ ਗੱਲ ਕਰਨ ਤੋਂ ਪਹਿਲਾਂ ਇਹ ਜ਼ਰੂਰੀ ਹੈ ਕਿ ਉਸ ਸਮੇਂ ਦੀ ਸਮੁੱਚੀ ਫ਼ਿਜ਼ਾ ਬਾਰੇ



ਚਾਨਣਾ ਪਾਇਆ ਜਾਏ ਜਿਸ ਨੂੰ ਆਧਾਰ ਬਣਾਕੇ ਕਾਰਲ ਮਾਰਕਸ ਨੇ ਸੰਸਾਰ ਫ਼ਲਸਫ਼ੇ, ਅਰਥ ਵਿਗਿਆਨ ਤੇ ਰਾਜਨੀਤੀ ਵਿਚ ਏਡਾ ਵੱਡਾ ਮੋੜ ਕੱਟਿਆ। ਇਸ ਮੰਤਵ ਲਈ ਜਰਮਨ ਕਲਾਸਕੀ ਫ਼ਲਸਫ਼ੇ, ਖੱਬੇ ਹੇਗਲਵਾਦ, ਮਕਾਨਕੀ ਪਦਾਰਥਵਾਦ, ਯੂਟੋਪੀਅਨ ਸਮਾਜਵਾਦ ਤੇ ਕਲਾਸਕੀ ਅਰਥ ਵਿਗਿਆਨ ਬਾਰੇ ਸੰਖੇਪ ਟਿੱਪਣੀ ਜ਼ਰੂਰੀ ਹੈ। ਉਂਝ ਤਾਂ ਮਾਰਕਸਵਾਦ ਸੰਸਾਰ ਫ਼ਲਸਫ਼ੇ ਦੀ ਹਜ਼ਾਰਾਂ ਸਾਲ ਪੁਰਾਣੀ ਰੀਤ ਨਾਲ ਜੁੜਿਆ ਹੋਇਆ ਹੈ, ਇਸੇ ਕਰਕੇ ਇਸ ਦੀਆਂ ਜੜ੍ਹਾਂ ਪੁਰਾਣੇ ਯੂਨਾਨੀ ਪਦਾਰਥਵਾਦੀ ਚਿੰਤਨ ਵਿਚ ਲੱਭੀਆਂ ਜਾ ਸਕਦੀਆਂ ਹਨ ਪਰ ਸਾਡੇ ਮੰਤਵ ਲਈ ਮਾਰਕਸ ਤੋਂ ਇਕ ਦਮ ਪਹਿਲਾਂ ਦਾ ਜਰਮਨ ਕਲਾਸਕੀ ਫ਼ਲਸਫ਼ਾ, ਜੋ ਖ਼ੁਦ ਪੱਛਮੀ ਚਿੰਤਨ ਵਿਚ ਇਕ ਮਹੱਤਵਪੂਰਨ ਮੀਲ ਪੱਥਰ ਹੈ, ਤੋਂ ਗੱਲ ਸ਼ੁਰੂ ਕਰਨੀ ਕਾਫ਼ੀ ਹੈ।

ਜਰਮਨ ਕਲਾਸਕੀ ਫ਼ਲਸਫ਼ੇ ਦਾ ਬਾਨੀ ਇਮੈਨੂਅਲ ਕਾਂਤ ਚਿੰਤਨ ਦੇ ਖੇਤਰ ਵਿਚ ਆਪਣੀ ਘੋਖ ਗਿਆਨ-ਪ੍ਰਾਪਤੀ ਦੀ ਕਿਰਿਆ ਤੋਂ ਸ਼ੁਰੂ ਕਰਦਾ ਹੈ। ਉਸ ਅਨੁਸਾਰ ਅਨੁਭਵ ਵਿਅਕਤੀ ਦੇ ਬਾਹਰੀ ਇੰਦਰਿਆਵੀ ਪ੍ਰਭਾਵਾਂ ਦਾ ਬੋਧ ਹੈ। ਬੰਦਾ ਜੋ ਗਿਆਨ ਕਿਰਿਆ ਦਾ ਕਰਤਾ ਹੈ, ਜਾਨਣ ਵਾਲਾ ਹੈ, ਉਹ ਆਪਣੇ ਅਨੁਭਵ ਰਾਹੀਂ ਸੰਸਾਰ ਦੇ ਭਿੰਨ ਭਿੰਨ ਘਟਨਾ-ਪ੍ਰਵਾਹਾਂ ਨੂੰ ਫੜਨ ਦੀ ਕੋਸ਼ਿਸ਼ ਕਰਦਾ ਹੈ ਅਤੇ ਇਹ ਪ੍ਰਤੀਤੀ ਅਨੁਭਵ ਬੰਦੇ ਅੰਦਰ ਬੋਧ-ਯੋਗਤਾ ਪੈਦਾ ਕਰਦਾ ਹੈ। ਸਾਰਾ ਚਿੰਤਨ ਅਖੀਰ ਨੂੰ ਚੇਤਨ-ਭਾਵ ਨਾਲ ਜੁੜਿਆ ਹੋਇਆ ਹੈ। ਪੂਰਵ-ਵਰਤੀ ਧਾਰਨਾਵਾਂ, ਜਿੱਥੋਂ ਸਾਡੀ ਮਨੋਕਿਰਿਆ ਸ਼ੁਰੂ ਹੁੰਦੀ ਹੈ, ਤਾਂ ਹੀ ਅਰਥਵਾਨ ਹੁੰਦੀਆਂ ਹਨ, ਜੇ ਉਹ ਅਨੁਭਾਵਿਕ ਸੰਸਾਰ 'ਤੇ ਲਾਗੂ ਕੀਤੀਆਂ ਜਾ ਸਕਣ। ਇਸ ਲਈ ਕੁਦਰਤ ਦਾ ਸਿਲਸਿਲਾ, ਜਿੱਥੋਂ ਤਕ ਇਸ ਦੀਆਂ ਭਿੰਨ ਭਿੰਨ ਇਕਾਈਆਂ/ਵਸਤਾਂ ਦਾ ਸੰਬੰਧ ਹੈ, ਕੁਦਰਤ ਵਿਚ ਨਹੀਂ ਸਗੋਂ ਮਨ ਦੁਆਰਾ ਇਸ 'ਤੇ ਠੋਸਿਆ ਜਾਂਦਾ ਹੈ। ਚੇਤਨ-ਭਾਵ ਤੋਂ ਬਿਨਾਂ ਕੋਈ ਚਿੰਤਨ ਨਹੀਂ ਅਤੇ ਚਿੰਤਨ ਦੀ ਸੰਰਚਨਾਤਮਕ ਕਿਰਿਆ ਤੋਂ ਬਿਨਾਂ ਚੇਤਨ-ਭਾਵ ਨਹੀਂ।

ਕਾਂਤ ਤੋਂ ਮਗਰੋਂ ਫ਼ਿਕਟ ਤੇ ਸ਼ੈਲਿੰਗ ਜਰਮਨ ਕਲਾਸਕੀ ਫ਼ਲਸਫ਼ੇ ਦੀ ਗਤੀ ਨੂੰ ਥੋੜ੍ਹਾ ਅੱਗੇ ਤੋਰਦੇ ਹਨ। ਮਸਲਾ ਇਹ ਸੀ ਕਿ ਖੋਜ ਦੀ ਵਸਤ ਨੂੰ ਇਕ ਅਚੱਲ ਵਸਤ ਦੇ ਰੂਪ ਵਿਚ ਨਹੀਂ ਸਗੋਂ ਸਮੁੱਚੀ ਗਤੀ ਤੇ ਬਣਤਰ ਦੀ ਪ੍ਰਕਿਰਿਆ ਦੇ ਰੂਪ ਵਿਚ ਸਮਝਿਆ ਜਾਏ। ਫ਼ਿਕਟ ਜ਼ਾਹਰ ਕਰਦਾ ਹੈ ਕਿ ਕਿਵੇਂ ਹਸਤੀ (ego) ਜੋ ਸਮੁੱਚੀ ਮਨੁੱਖ ਜਾਤੀ ਦੀ ਸਪਿਰਟ ਹੈ, ਅਣ-ਹਸਤੀ (non-ego) ਭਾਵ ਕੁਦਰਤ ਨਾਲ ਖਹਿੰਦੀ ਹੈ ਅਤੇ ਉਸ ਵਿਚੋਂ ਆਪਣੇ ਆਪ ਨੂੰ ਲੱਭਦੀ ਹੈ। ਇਸ ਦਾ ਅਰਥ ਹੈ ਕਿ ਕੁਦਰਤ ਆਪ ਸਪਿਰਟ ਹੈ, ਇਸ ਦੀ ਗਤੀ ਦਾ ਇਕ ਪਲ, ਇਸ ਦਾ ਆਪਣੇ ਆਪ ਤੋਂ ਦੁਫਾੜ। ਹਸਤੀ ਹੀ ਅਚੱਲ ਅਰੂਪ ਪਦਾਰਥ ਵਿਚ ਸਮੇਲ ਪੈਦਾ ਕਰਦੀ ਹੈ। ਬੰਦਾ ਆਪਣੀ ਹੋਂਦ ਕਾਰਨ ਹੀ ਆਪਣੇ ਤੋਂ ਬਾਹਰ ਹਰ ਚੀਜ਼ ਤੋਂ ਆਜ਼ਾਦ ਹੈ ਅਤੇ ਖ਼ੁਦ ਆਪਣੇ ਆਪ ਵਿਚ ਆਪਣੇ ਰਾਹੀਂ ਹੋਂਦ ਰੱਖਦਾ ਹੈ। ਹਸਤੀ ਅਨੁਭਾਵਿਕ ਵਿਅਕਤੀ (empirical individual subject) ਨਹੀਂ। ਇਹ ਅਪਾਰ ਹਸਤੀ ਹੈ ਭਾਵ ਸਮੁੱਚੀ ਮਨੁੱਖਤਾ ਇਕ ਕਰਤਾ ਦੇ ਰੂਪ ਵਿਚ। ਪਰ ਇਸ ਨੂੰ ਸਮੂਹ-ਕਰਤਾ ਵੀ ਨਹੀਂ ਕਿਹਾ ਜਾ ਸਕਦਾ ਕਿਉਂਕਿ ਵਿਅਕਤੀਗਤ ਚੇਤਨਾ ਤੋਂ ਬਿਨਾਂ ਇਹ ਕੋਈ ਆਜ਼ਾਦ ਹਸਤੀ ਨਹੀਂ।

ਕਾਂਤ ਤੇ ਫ਼ਿਕਟ ਤੋਂ ਬਾਅਦ ਸ਼ੈਲਿੰਗ ਵਜੂਦ ਨੂੰ ਅਸੀਮ (absolute) ਦੀ ਅਭਿੰਨ ਸਮਾਨਤਾ (indifferentiated identity) ਦੇ ਰੂਪ 'ਚ ਪੇਸ਼ ਕਰਦਾ ਹੈ ਅਤੇ ਵਜੂਦ ਦੀ ਸਾਰੀ ਬਹੁਰੰਗਤਾ ਤੇ ਅਨੇਕਤਾ ਨੂੰ ਇਕ ਭਰਮ ਕਹਿ ਕੇ ਨਜਿੱਠ ਦਿੰਦਾ ਹੈ। ਇਸੇ ਪੜਾਅ 'ਤੇ ਜਰਮਨ ਕਲਾਸਕੀ ਫ਼ਲਸਫ਼ੇ ਦੀਆਂ ਸਮੱਸਿਆਵਾਂ ਨਾਲ ਹੇਗਲ ਜੂਝਦਾ ਹੈ। ਉਸ ਦੇ ਫ਼ਲਸਫ਼ੇ ਦਾ ਮੁੱਖ ਉਦੇਸ਼ ਵਜੂਦ (Being) ਦੇ ਸੁਭਾਅ ਦੀ ਵਿਆਖਿਆ ਇਸ ਢੰਗ ਨਾਲ ਕਰਨਾ ਸੀ ਕਿ ਵਕਤੀ ਪਦਾਰਥਕ ਸੰਬੰਧਾਂ ਦੇ ਪ੍ਰਭਾਵ ਤੋਂ ਇਸ ਨੂੰ ਮੁਕਤ ਕਰਵਾਇਆ ਜਾ ਸਕੇ ਅਤੇ ਇਸ ਦੇ ਨਾਲ ਨਾਲ ਹੀ ਬ੍ਰਹਿਮੰਡ ਦੀ ਸਾਰੀ ਭਿੰਨਤਾ ਤੇ ਵਡੱਤਣ ਬਰਕਰਾਰ ਰੱਖੀ ਜਾ ਸਕੇ। ਉਹ ਬ੍ਰਹਿਮੰਡ ਨੂੰ ਇਕ ਭਿੰਨਤਾ-ਸਹਿਤ ਅਰਥ ਭਰਪੂਰ ਸਮੁੱਚਤਾ

ਦੇ ਰੂਪ ਵਿਚ ਪੇਸ਼ ਕਰਦਾ ਹੈ। ਇਸ ਢੰਗ ਨਾਲ ਹੇਗਲ ਪੂਰਬੀ ਤੇ ਪੱਛਮੀ ਫ਼ਲਸਫ਼ੇ ਦੀ ਸਿਖਰ ਕਿਹਾ ਜਾ ਸਕਦਾ ਹੈ, ਕਿਉਂਕਿ ਉਹ ਪੂਰਬੀ ਚਿੰਤਨ ਦੀ ਅਭਿੰਨਤਾ ਤੇ ਪੱਛਮੀ ਚਿੰਤਨ ਦੀ ਭਿੰਨਤਾ ਨੂੰ ਸੰਜੋਗਣ (synthesize) ਦੀ ਕੋਸ਼ਿਸ਼ ਕਰ ਰਿਹਾ ਸੀ।

ਹੇਗਲ ਦਾ ਦਾਰਸ਼ਨਿਕ ਸਿਸਟਮ ਮਹਾਂ-ਵਿਚਾਰ (absolute idea) ਦੇ ਆਪਣੇ ਆਪ ਤੋਂ ਵਿਜੋਗ (alienation) ਤੋਂ ਸ਼ੁਰੂ ਹੁੰਦਾ ਹੈ ਅਤੇ ਸਮੁੱਚੀ ਇਤਿਹਾਸਕ ਪ੍ਰਕਿਰਿਆ ਵਿਚੋਂ ਲੰਘ ਕੇ ਉਹ ਆਪਣੇ ਆਪ ਵਿਚ ਸਮਾਅ ਜਾਂਦਾ ਹੈ। ਮਹਾਂ-ਵਿਚਾਰ ਦੀ ਪ੍ਰਕਿਰਿਆ ਕੋਈ ਫੋਕੀ ਕਸਰਤ ਨਹੀਂ ਕਿਉਂਕਿ ਇਹ ਸਿਰਫ਼ ਆਪਣੀ ਆਰੰਭਕ ਸਥਿਤੀ ਨਾਲ ਹੀ ਨਹੀਂ ਜੁੜਦਾ ਸਗੋਂ ਉਹ ਇਕ ਸਮੁੱਚੇ ਸਮੂਹ (integral whole) ਦੇ ਰੂਪ ਵਿਚ ਵਿਚਰਦਾ ਹੈ, ਜਿਸ ਵਿਚ ਮਹਾਂ-ਮਨ (Mind) ਆਪਣੀ ਯਾਤਰਾ ਦੇ ਦੌਰਾਨ ਇਕੱਠੀ ਕੀਤੀ ਸਾਰੀ ਅਨੁਭਵ ਦੀ ਦੌਲਤ ਸਾਂਭ ਕੇ ਰੱਖਦਾ ਹੈ। ਇਹ ਸਾਰੀ ਪ੍ਰਕਿਰਿਆ ਲਗਾਤਾਰ ਮੀਡੀਏਸ਼ਨ ਦੀ ਪ੍ਰਕਿਰਿਆ ਹੈ, ਜਿਸ ਵਿਚ ਮਹਾਂ-ਮਨ ਦਾ ਸਵੈ-ਵਖਰੇਵਾਂ ਆਪਣੇ ਆਪ 'ਚੋਂ ਨਿੱਤ ਨਵੇਂ ਰੂਪ ਪੈਦਾ ਕਰਦਾ ਹੈ ਅਤੇ ਫ਼ਿਰ ਇਨ੍ਹਾਂ ਨੂੰ de-objectivise ਕਰਕੇ ਆਪਣੇ ਆਪ ਵਿਚ ਸਮਾਅ ਲੈਂਦਾ ਹੈ। ਹਰ ਸਟੇਜ ਤੇ ਮਹਾਂ-ਮਨ ਲਗਾਤਾਰ ਆਤਮ-ਨਿਖੇਧ (self-negation) ਦੀ ਸਥਿਤੀ ਵਿਚੋਂ ਲੰਘਦਾ ਹੈ।

ਰਾਜ ਹੀ ਇਕ ਅਜਿਹੀ ਥਾਂ ਹੈ ਜਿਸ ਵਿਚ ਰਹਿ ਕੇ ਅੰਤਰੀਵ ਇੱਛਾ ਸਰਬਵਿਆਪਕ ਵਿਵੇਕ (Universal Reason) ਨਾਲ ਤਾਲਮੇਲ ਪੈਦਾ ਕਰਦੀ ਹੈ। ਇਹ ਹੀ ਮੁਕਤੀ ਦਾ ਸਾਕਾਰ ਰੂਪ ਹੈ, ਮਹਾਂ-ਵਿਚਾਰ ਹੈ ਜੋ ਧਰਤੀ 'ਤੇ ਇਸ ਰੂਪ ਵਿਚ ਹੋਂਦ ਰੱਖਦਾ ਹੈ। ਇਕ ਅਜਿਹੀ ਵਾਸਤਵਿਕਤਾ ਹੈ ਜੋ ਬੰਦੇ ਦੇ ਜੀਵਨ ਦੀ ਕਦਰ ਪਾਉਂਦੀ ਹੈ। "ਹਰ ਕਦਰ, ਹਰ ਵਾਸਤਵਿਕਤਾ ਜੋ ਬੰਦੇ ਵਿਚ ਹੈ ਉਹ ਰਾਜ ਕਰਕੇ ਹੈ।" ਸਮੂਹਕ ਇੱਛਾ (General Will) ਸਰਬਸੰਮਤੀ ਦੀ ਇੱਛਾ ਨਹੀਂ ਸਗੋਂ ਇਤਿਹਾਸਕ ਵਿਵੇਕ ਦੀ ਇੱਛਾ ਹੈ।

ਹੇਗਲ ਨੇ ਜੋ ਵਿਰੋਧ-ਵਿਕਾਸ ਦੇ ਨੇਮ ਆਪਣੀ ਪੁਸਤਕ *Science of Logic* ਵਿਚ ਦਿੱਤੇ, ਉਨ੍ਹਾਂ ਨੂੰ ਉਸ ਨੇ 'ਵਿਚਾਰ' ਦੇ ਵਿਕਾਸ ਦੇ ਨੇਮ ਕਹਿ ਕੇ ਸੱਦਿਆ। ਵਿਰੋਧ-ਵਿਕਾਸ ਦੇ ਹੇਗਲੀ ਨੇਮ ਜਿਨ੍ਹਾਂ ਨੂੰ ਮਗਰੋਂ ਮਾਰਕਸਵਾਦ ਨੇ ਅਪਣਾਇਆ, ਉਹ ਹਨ...ਗਿਣਾਤਮਕ ਤਬਦੀਲੀ ਤੋਂ ਗੁਣਾਤਮਕ ਤਬਦੀਲੀ ਤੇ ਗੁਣਾਤਮਕ ਤੋਂ ਗਿਣਾਤਮਕ, ਵਿਰੋਧਤਾਵਾਂ ਦਾ ਏਕਾ ਤੇ ਸੰਘਰਸ਼, ਨਿਖੇਧ ਦੇ ਨਿਖੇਧ ਦਾ ਨੇਮ। ਮਾਰਕਸ ਅਨੁਸਾਰ ਹੇਗਲ ਦੀ ਗ਼ਲਤੀ ਇਸ ਗੱਲ ਵਿਚ ਸੀ ਕਿ ਹੇਗਲ ਨੇ ਇਨ੍ਹਾਂ ਨੇਮਾਂ ਨੂੰ ਕੁਦਰਤ ਤੇ ਇਤਿਹਾਸ ਉੱਤੇ 'ਵਿਚਾਰ' ਦੇ ਨੇਮਾਂ ਦੇ ਤੌਰ 'ਤੇ ਠੋਸ ਦਿੱਤਾ। ਅਸਲ ਵਿਚ ਇਹ ਨੇਮ ਕੁਦਰਤ ਤੋਂ ਕ੍ਰਮਬੱਧ (deduce) ਹੋਣੇ ਚਾਹੀਦੇ ਸਨ। ਸਿੱਟਾ ਇਹ ਨਿਕਲਿਆ ਕਿ ਬ੍ਰਹਿਮੰਡ ਨੂੰ 'ਵਿਚਾਰ' ਦੇ ਇਕ ਸਿਸਟਮ ਅਨੁਸਾਰ ਢਾਲ ਕੇ ਵੇਖਿਆ ਜਾਣ ਲੱਗਾ ਜਦਕਿ ਹੇਗਲੀ 'ਵਿਚਾਰ' ਦਾ ਇਹ ਸਿਸਟਮ ਮਨੁੱਖੀ ਵਿਚਾਰ ਦੇ ਵਿਕਾਸ ਦੇ ਇਕ ਖ਼ਾਸ ਪੜਾਅ ਦੀ ਪੈਦਾਵਾਰ ਸੀ। ਇਸ ਲਈ ਮਾਰਕਸੀ ਵਿਰੋਧ-ਵਿਕਾਸ ਨੂੰ ਸਮਝਣ ਲਈ ਜ਼ਰੂਰੀ ਹੈ ਕਿ ਵਿਰੋਧ-ਵਿਕਾਸ ਕੁਦਰਤ, ਸਮਾਜ ਤੇ ਵਿਚਾਰ ਦੇ ਅੰਤਰਨਿਹਤ ਸੁਭਾਅ ਵਜੋਂ, ਵਿਰੋਧ-ਵਿਕਾਸ ਇਕ ਨੇਮ ਵਜੋਂ, ਵਿਰੋਧ-ਵਿਕਾਸ ਇਕ ਵਿਧੀ ਪ੍ਰਕਿਰਿਆ ਵਜੋਂ ਅਤੇ ਵਿਰੋਧ-ਵਿਕਾਸ ਇਕ ਅਮਲੀ ਪ੍ਰਕਿਰਿਆ ਵਜੋਂ। ਇਸ ਸਾਰੇ ਵਰਤਾਰੇ ਦਾ ਸਾਰ ਵਿਚ ਸਿੱਟਾ ਇਹ ਨਿਕਲਦਾ ਹੈ ਕਿ ਮਾਰਕਸ ਲਈ ਜੈਵਿਕ ਤੇ ਅਜੈਵਿਕ ਹੋਂਦ ਦੀ ਸਭ ਤੋਂ ਪਹਿਲੀ ਸਥਿਤੀ ਪਦਾਰਥ ਹੈ ਜਿਸ 'ਚ ਸਮੇਂ ਨਾਲ ਆਈਆਂ ਤਬਦੀਲੀਆਂ ਰਾਹੀਂ ਹੀ ਜੈਵਿਕ ਮਾਦਾ ਹੋਂਦ 'ਚ ਆਉਂਦਾ ਹੈ ਅਤੇ ਉਸ ਦੇ ਵਿਕਾਸ ਦੀ ਇਕ ਸਟੇਜ 'ਤੇ ਪਹੁੰਚ ਕੇ ਹੀ ਚੇਤਨਤਾ ਨਾਲ ਲੈਸ ਜੀਵ ਧਰਤੀ 'ਤੇ ਵਿਦਮਾਨ ਹੁੰਦੇ ਹਨ, ਜੋ ਲੰਬੀ ਇਤਿਹਾਸਕ ਪ੍ਰਕਿਰਿਆ ਰਾਹੀਂ ਮਾਨਵੀ ਸਮਾਜ ਤੇ ਸਭਿਅ ਸਮਾਜ ਦੀਆਂ ਭਿੰਨ ਭਿੰਨ ਸਟੇਜਾਂ 'ਚੋਂ ਦੀ ਗੁਜ਼ਰਦੇ ਹਨ। ਅਜੋਕਾ ਮਾਨਵ ਇਸੇ ਲੰਬੀ ਇਤਿਹਾਸਕ ਯਾਤਰਾ ਦੀ ਪੈਦਾਵਾਰ ਹੈ। ਜੋ ਅਜੈਵਿਕ ਤੇ ਜੈਵਿਕ ਮਾਦੇ 'ਚ ਤਬਦੀਲੀਆਂ



ਆਈਆਂ ਉਹ ਮਾਰਕਸ ਅਨੁਸਾਰ ਹੇਗਲ ਵੱਲੋਂ ਪੇਸ਼ ਕੀਤੇ ਵਿਰੋਧ-ਵਿਕਾਸ ਦੇ ਨਿਯਮਾਂ ਅਨੁਸਾਰ ਹੀ ਆਈਆਂ। ਪਰ ਮਾਰਕਸ ਮਾਦੇ ਭਾਵ ਕੁਦਰਤ ਨੂੰ ਵਿਚਾਰ ਦੀ ਪੈਦਾਵਾਰ ਨਹੀਂ ਸਮਝਦਾ ਸਗੋਂ ਵਿਚਾਰ ਨੂੰ ਮਾਦੇ ਦੇ ਵਿਕਾਸ ਦੀ ਚੇਤਨ ਸਟੇਜ ਦੀ ਪੈਦਾਵਾਰ ਸਮਝਦਾ ਹੈ। ਇਸ ਤੋਂ ਮਗਰੋਂ ਮਾਰਕਸ ਅਨੁਸਾਰ ਮਨੁੱਖੀ ਸਮਾਜ ਦੀ ਸਾਰੀ ਇਤਿਹਾਸਕ ਪ੍ਰਕਿਰਿਆ ਵੀ ਪੈਦਾਵਾਰੀ ਸ਼ਕਤੀਆਂ, ਪੈਦਾਵਾਰੀ ਸੰਬੰਧਾਂ ਤੇ ਪੈਦਾਵਾਰ ਦੇ ਸਾਧਨਾਂ ਦੇ ਵਿਕਾਸ ਦੇ ਆਪਸੀ ਤਾਣੇ-ਬਾਣੇ ਦੇ ਭਿੰਨ ਭਿੰਨ ਰੂਪਾਂ ਤੇ ਰੂਪਾਂਤਰਣਾਂ 'ਤੇ ਨਿਰਭਰ ਹੈ। ਇਨ੍ਹਾਂ ਧਾਰਨਾਵਾਂ ਦੇ ਆਧਾਰ 'ਤੇ ਹੀ ਕਾਰਲ ਮਾਰਕਸ ਦੇ ਸਿਧਾਂਤ ਦੀਆਂ ਬੁਨਿਆਦੀ ਧਾਰਨਾਵਾਂ ਵਿਰੋਧ-ਵਿਕਾਸੀ ਪਦਾਰਥਵਾਦ ਤੇ ਇਤਿਹਾਸਕ ਪਦਾਰਥਵਾਦ ਟਿਕੀਆਂ ਹੋਈਆਂ ਹਨ।

ਇਸ ਦੇ ਨਾਲ ਹੀ ਮਾਰਕਸ ਨੇ ਹੇਗਲ ਦੇ ਰਾਜ ਸੰਬੰਧੀ ਵਿਚਾਰਾਂ ਦਾ ਵੀ ਖੰਡਨ ਕੀਤਾ। ਹੇਗਲ ਦਾ ਮੱਤ ਸੀ ਕਿ ਰਾਜ ਜਿਉਂਦੇ ਜਾਗਦੇ ਬੰਦਿਆਂ ਤੋਂ ਆਜ਼ਾਦ ਰੂਪ ਵਿਚ ਹੋਂਦ ਰੱਖਦਾ ਹੈ ਅਤੇ ਇਸ ਦੇ ਕੰਮ ਬੰਦਿਆਂ ਨਾਲ ਸਿਰਫ਼ ਇਤਫ਼ਾਕ ਨਾਲ ਹੀ ਜੁੜੇ ਹੋਏ ਹਨ। ਪਰੰਤੂ ਮਾਰਕਸ ਅਨੁਸਾਰ ਰਾਜ ਦਾ ਕੋਈ ਅਜਿਹਾ ਅਮੂਰਤ ਰੂਪ ਨਹੀਂ ਕਿਉਂਕਿ ਬੰਦੇ ਦਾ ਮੂਲ (essence) ਉਸ ਦਾ ਅਮੂਰਤ ਸਰੀਰਕ ਬਾਣਾ ਨਹੀਂ ਸਗੋਂ ਉਸ ਦਾ ਸਮਾਜੀ ਚਰਿੱਤਰ ਹੈ। ਰਾਜ ਦੇ ਕੰਮ ਬੰਦੇ ਦੇ ਸਮਾਜੀ ਗੁਣਾਂ ਦਾ ਪ੍ਰਗਟਾਵਾ ਹਨ, ਸਮੁੱਚੇ ਹਿਤਾਂ ਦਾ ਪ੍ਰਗਟਾਵਾ ਨਹੀਂ। ਦੂਜੇ, ਹੇਗਲ ਦਾ ਵਿਚਾਰ ਸੀ ਕਿ ਸਭਿਆ ਸਮਾਜ ਦੇ ਅੰਦਰ ਵਿਅਕਤੀਗਤ ਹਿਤਾਂ ਕਾਰਨ ਜੋ ਟਕਰਾਓ ਹੈ, ਰਾਜ ਉਸ ਨੂੰ ਕਾਬੂ ਕਰਦਾ ਹੈ ਅਤੇ ਆਪਣੀ ਸਰਬੋਤਮ ਇੱਛਾ ਦੇ ਰੂਪ ਵਿਚ ਉਨ੍ਹਾਂ ਨੂੰ ਤਰਕਮਈ ਢੰਗ ਨਾਲ ਸੰਜੋਗਦਾ (synthesize) ਹੈ। ਪਰੰਤੂ ਮਾਰਕਸ ਇਸ ਨੂੰ ਇਕ ਭਰਮ ਦੱਸਦਾ ਹੈ। ਉਹ ਕਹਿੰਦਾ ਹੈ ਕਿ ਅਜੋਕਾ ਰਾਜ ਭਿੰਨ ਭਿੰਨ ਹਿਤਾਂ ਦਾ ਸਮਝੌਤਾਕਾਰ (mediator) ਨਹੀਂ ਸਗੋਂ ਕੁਝ ਖਾਸ ਜਮਾਤੀ ਹਿਤਾਂ ਦੀ ਰਾਖੀ ਦਾ ਹਥਿਆਰ ਹੈ। ਬੰਦੇ ਦਾ ਕੁਦਰਤੀ ਵਜੂਦ (natural being) ਤੇ ਉਸ ਦਾ ਵਿਅਕਤਿਤਵ ਕਿਸ ਤਰ੍ਹਾਂ ਇਕ ਹੋ ਸਕਦਾ ਹੈ, ਇਸ ਮਸਲੇ ਦਾ ਚਿੰਤਕੀ ਤੇ ਦਸਤੂਰਮਈ ਹੱਲ ਕਾਰਲ ਮਾਰਕਸ ਨੇ ਪੇਸ਼ ਕਰਨਾ ਹੈ।

ਹੇਗਲ ਦੇ ਵਜੂਦ ਦੇ ਸਿਧਾਂਤ ਨੂੰ ਸਮੁੱਚਤਾ ਵਿਚ ਪੇਸ਼ ਕਰਨ ਦੇ ਅਮਲ ਦੇ ਕਈ ਪਰਸਪਰ ਵਿਰੋਧੀ ਸਿੱਟੇ ਨਿਕਲੇ। ਉਸ ਦੀ ਮੌਤ ਤੋਂ ਮਗਰੋਂ ਉਸ ਦੇ ਸਿਧਾਂਤ ਦੀ ਵੱਖ ਵੱਖ ਵਿਚਾਰਧਾਰਾਵਾਂ ਦੇ ਲੋਕਾਂ ਨੇ ਆਪਣੇ ਹਿਤਾਂ ਦੇ ਹੱਕ ਵਿਚ ਵਿਆਖਿਆ ਕੀਤੀ। ਹੇਗਲ ਦੇ ਖੱਬੇ-ਪੱਖੀ ਚੇਲਿਆਂ ਨੂੰ ਉਹਦੇ ਫ਼ਲਸਫ਼ੇ ਵਿਚ ਇਹ ਗੱਲ ਸਾਫ਼ ਨਜ਼ਰ ਆ ਰਹੀ ਸੀ ਕਿ ਉਹ ਫ਼ਲਸਫ਼ਾ ਜੋ ਵਿਆਪਕ ਨਿਖੇਧ ਦੇ ਨੇਮ ਦਾ ਐਲਾਨ ਕਰਦਾ ਹੈ, ਇਤਿਹਾਸ ਦੀ ਹਰ ਨਵੀਂ ਸਟੇਜ ਨੂੰ ਖ਼ੁਦ ਹੀ ਤਬਾਹੀ ਸਮਝਦਾ ਹੈ ਅਤੇ ਅਲੋਚਨਾਤਮਕ ਤੇ ਖ਼ੁਦ-ਤਬਾਹੀ ਵਾਲੀ ਪ੍ਰਕਿਰਿਆ ਨੂੰ ਸਪਿਰਟ ਦੇ ਵਿਕਾਸ ਦਾ ਅਟੱਲ ਨੇਮ ਮੰਨਦਾ ਹੈ, ਤਰਕਮਈ ਢੰਗ ਨਾਲ ਕਿਸੇ ਵੀ ਇਤਿਹਾਸਕ ਸਥਿਤੀ ਨੂੰ ਜਾਂ ਕਿਸੇ ਵੀ ਰਾਜ, ਧਰਮ ਜਾਂ ਫ਼ਲਸਫ਼ੇ ਨੂੰ ਕਿਵੇਂ ਅੰਤਮ ਮੰਨ ਸਕਦਾ ਹੈ?

ਖੱਬੇ ਹੇਗਲਵਾਦੀ ਪਹਿਲਾਂ ਇਸ ਹੇਗਲੀ ਭਰਮ ਵਿਚ ਵਿਸ਼ਵਾਸ ਰੱਖਦੇ ਸਨ ਕਿ ਇਤਿਹਾਸਕ ਵਿਵੇਕ 'ਤੇ ਆਧਾਰਤ ਸਵੈ-ਚੇਤਨਤਾ ਪਰੱਸ਼ੀਆ ਰਾਜ (ਉਦੋਂ ਦੇ ਜਰਮਨ) ਵਿਚ ਹੀ ਸੰਭਵ ਹੈ, ਜੋ ਹੌਲੀ ਹੌਲੀ ਸੁਧਾਰਾਂ ਰਾਹੀਂ ਮੂਰਤੀਮਾਨ ਹੋਵੇਗੀ। ਪਰੰਤੂ ਜਦੋਂ 1840 ਤੋਂ ਬਾਅਦ ਪਰੱਸ਼ੀਆ ਦੇ ਬਾਦਸ਼ਾਹ ਫ਼ਰੈਡਰਿਕ ਵਿਲੀਅਮ ਚੌਥੇ ਨੇ, ਜਿਸ 'ਤੇ ਨੌਜਵਾਨ ਹੇਗਲਵਾਦੀਆਂ ਨੂੰ ਬੜੀਆਂ ਉਮੀਦਾਂ ਸਨ, ਹੇਗਲਵਾਦੀਆਂ ਦੇ ਸਮਾਨਤਾ ਵਾਲੇ ਬਰਜੂਆ ਰਾਜ ਦੇ ਸੰਕਲਪ ਨੂੰ ਧੋਖਾ ਦੇ ਦਿੱਤਾ ਅਤੇ ਲੋਕਾਂ ਦੇ ਜਮਹੂਰੀ ਹੱਕਾਂ ਵਿਰੁੱਧ ਬਹੁਤ ਸਾਰੇ ਕਠੋਰ ਕਦਮ ਉਠਾਏ ਤਾਂ ਹੇਗਲਵਾਦੀਆਂ ਦਾ ਸਾਰਾ ਸੁਪਨ-ਸੰਸਾਰ ਖੇਰੂੰ ਖੇਰੂੰ ਹੋ ਗਿਆ। ਏਸੇ ਸਮੇਂ ਰੂਜ਼ ਨੇ ਹੇਗਲ ਨੂੰ ਆਪਣੇ ਆਪ ਦਾ ਤੇ ਆਪਣੇ ਵਿਚਾਰਾਂ ਦਾ ਗੱਦਾਰ ਕਹਿ ਕੇ ਨਿੰਦਿਆ, ਕਿਉਂਕਿ ਆਪਣੇ ਵਿਚਾਰਾਂ ਦਾ ਸਾਰਾ ਇਨਕਲਾਬੀ ਤੱਤ ਹੇਗਲ ਨੇ ਪਰੱਸ਼ੀਆ ਰਾਜ ਦੀ ਤਾਨਾਸ਼ਾਹੀ ਦੀ ਸੇਵਾ ਵਿਚ ਲਗਾ ਦਿੱਤਾ ਸੀ। ਏਸੇ ਸਮੇਂ ਰੂਜ਼ ਨੇ ਐਲਾਨ ਕੀਤਾ

ਕਿ ਅਨੁਭਾਵਿਕ ਸੰਸਾਰ (empirical world) ਤੇ ਵਿਵੇਕ ਦੀ ਤਾਂਘ ਵਿਚਕਾਰ ਇਕ ਅਟੱ ਸੰਘਰਸ਼ ਦੀ ਸਥਿਤੀ ਆ ਗਈ ਹੈ। ਖੱਬੇ ਹੇਗਲਵਾਦੀਆਂ ਨੂੰ ਹੁਣ ਹੇਗਲ ਦੇ ਫ਼ਲਸਫ਼ੇ ਤੇ ਈਸਾਈ ਮੱ ਦੇ ਵਿਰੋਧ ਵਿਚ ਨਾਸਤਕ ਬਣ ਕੇ ਖੜ੍ਹਨਾ ਪਿਆ ਅਤੇ ਰਾਜਨੀਤੀ ਵਿਚ ਉਨ੍ਹਾਂ ਨੇ ਸੁਧਾਰ ਦੀ ਆ ਸਦਾ ਲਈ ਛੱਡ ਦਿੱਤੀ। ਉਨ੍ਹਾਂ ਦਾ ਵਿਚਾਰ ਸੀ ਕਿ ਜੇ ਪਰੱਸ਼ੀਆ ਰਿਪਬਲਿਕ ਬਣ ਜਾਵੇ, ਰਾਜਨੀਤ ਜ਼ਿੰਦਗੀ ਵਿਚ ਲੋਕਾਂ ਦੀ ਸ਼ਮੂਲੀਅਤ ਹੋ ਜਾਵੇ, ਬਰਾਬਰੀ ਦੇ ਆਧਾਰ 'ਤੇ ਵੋਟ ਦਾ ਅਧਿਕਾਰ ਹੋ ਜਾਵੇ, ਪ੍ਰੈੱਸ ਦੀ ਆਜ਼ਾਦੀ ਤੇ ਸਰਕਾਰ ਦੀ ਨੁਕਤਾਚੀਨੀ ਦੀ ਆਜ਼ਾਦੀ ਹੋ ਜਾਵੇ ਅਤੇ ਇਕ ਜਮਹੂਰੀ ਢੰਗ ਨਾਲ ਚੁਣੀ ਸਰਕਾਰ ਬਣ ਜਾਵੇ ਤਾਂ ਸਮੁੱਚੀ ਭਲਾਈ ਤੇ ਵਿਅਕਤੀਗਤ ਹਿਤਾਂ ਵਿਚ ਕੋਈ ਟਕਰਾਅ ਨਹੀਂ ਰਹੇਗਾ। ਖੱਬੇ ਹੇਗਲਵਾਦੀਆਂ ਦੀਆਂ ਸੀਮਾਵਾਂ ਸਾਫ਼ ਜ਼ਾਹਰ ਹੋ ਗਈਆਂ ਸਨ। ਸਰਕਾ ਨੇ ਉਨ੍ਹਾਂ ਨੂੰ ਕਠੋਰਤਾ ਨਾਲ ਦਬਾ ਦਿੱਤਾ ਸੀ ਅਤੇ ਦੂਜੇ ਪਾਸੇ ਕਾਰਲ ਮਾਰਕਸ, ਜੋ ਉਨ੍ਹਾਂ ਦਾ ਇਕ ਮੈਂਬ ਹੀ ਸੀ, ਇਤਿਹਾਸ ਬਾਰੇ ਫ਼ਲਸਫ਼ੇ ਤੇ ਦਸਤੂਰ ਦੀ ਵੱਖਰੀ ਦਿਸ਼ਾ ਵਿਚ ਵੇਖਣ ਲੱਗ ਪਿਆ ਸੀ ਕਿਉਂਕਿ ਮੁੱਢਲੇ ਹੇਗਲੀ ਵਿਚਾਰਾਂ ਦੀਆਂ ਦਾਰਸ਼ਨਿਕ ਤੇ ਦਸਤੂਰੀ ਅਸੰਗਤੀਆਂ ਉਸ ਨੂੰ ਸਾਫ਼ ਨਜ਼ ਆ ਰਹੀਆਂ ਸਨ।

ਖੱਬੇ ਹੇਗਲੀ ਵਿਚਾਰਾਂ ਤੋਂ ਮਾਰਕਸਵਾਦ ਤਕ ਦੀ ਪੁਲਾਂਘ ਵਿਚ ਅਜੇ ਇਕ ਹੋਰ ਦਾਰਸ਼ਨਿ ਕੜੀ ਬਾਕੀ ਸੀ। ਇਹ ਕੜੀ ਮੋਜਿਜ਼ ਹੈੱਸ ਤੇ ਲੁੱਦਵਿਗ ਫ਼ਿਊਰਬਾਖ਼ ਦੀਆਂ ਦਾਰਸ਼ਨਿਕ ਧਾਰਨਾਵਾਂ ਦੇ ਰੂਪ ਵਿਚ ਸਾਹਮਣੇ ਆਉਂਦੀ ਹੈ। ਮੋਜ਼ਿਜ਼ ਹੈੱਸ ਨੇ ਫ਼ਰਾਂਸੀਸੀ ਸਮਾਜਵਾਦੀ ਵਿਚਾਰਾਂ ਤੇ ਖੱ ਹੇਗਲਵਾਦੀ ਸਿਧਾਂਤ ਤੋਂ ਪ੍ਰਭਾਵਤ ਹੋ ਕੇ ਕਮਿਊਨਿਜ਼ਮ ਬਾਰੇ ਆਪਣੇ ਵਿਚਾਰ ਪੇਸ਼ ਕੀਤੇ ਜਿਨ੍ਹਾਂ ਦਾ ਕਾਰਲ ਮਾਰਕਸ 'ਤੇ ਵੀ ਪ੍ਰਭਾਵ ਪਿਆ। ਹੈੱਸ ਪਹਿਲਾ ਵਿਅਕਤੀ ਸੀ ਜਿਸ ਨੇ ਆਰਥਿਕ ਪਾੜੇ ਕਾਰਨ ਸਮਾਜਕ ਇਨਕਲਾਬ ਦੀ ਗੱਲ ਕੀਤੀ। ਇਹ ਇਨਕਲਾਬ ਉਹਦੇ ਅਨੁਸਾਰ ਤਾਂ ਹੀ ਆ ਸਕਦਾ ਸੀ ਜੇ ਜਰਮਨ ਚਿੰਤਕੀ ਪ੍ਰਤਿਭਾ ਤੇ ਫ਼ਰਾਂਸੀਸੀ ਰਾਜਨੀਤਕ ਸੂਝ ਦਾ ਤਾਲਮੇਲ ਕਰਵਾਇਆ ਜਾਵੇ। ਹੈੱਸ ਨੇ ਕਿਹਾ ਕਿ ਸੰਪੂਰਨ ਸਮਾਜ ਤਾਂ ਹੀ ਬਣ ਸਕਦਾ ਹੈ ਜੇ ਮਨੁੱਖਤਾ ਦਾ ਮੂਲ ਮੂਰਤੀਮਾਨ ਹੋਵੇ, ਜਿਸ ਦੀ ਸ਼ਰਤ ਹੈ ਕਿ ਅਨੁਭਾਵਿਕ ਹੋਂਦ ਬੰਦੇ ਦੇ ਸੰਕਲਪ ਨਾਲ ਜੁੜੇ ਆਦਰਸ਼ਕ ਢਾਂਚੇ ਨਾਲ ਸੁਮੇਲ ਵਿਚ ਹੋਵੇ। ਬੰਦੇ ਦੇ ਮੂਲ (essence) ਤੇ ਅਨੁਭਾਵਿਕ (empirical) ਹੋਂਦ ਵਿਚ ਦੋਫਾੜ ਦਾ ਕਾਰਨ ਹੈੱਸ ਅਨੁਸਾਰ ਧਨ ਹੈ, ਜਿਸ ਨੂੰ ਉਹ ਬੰਦੇ ਦਾ ਵਿਜੋਗਿਆ ਮੂਲ ਮੰਨਦਾ ਹੈ। ਧਰਮ ਦੇ ਖੇਤਰ ਵਿਚ ਇਹ ਹੀ ਵਿਜੋਗ ਰੱਬ ਦੇ ਰੂਪ ਵਿਚ ਪੇਸ਼ ਹੁੰਦਾ ਹੈ।

ਮੋਜ਼ਿਜ਼ ਹੈੱਸ ਦੇ ਨਾਲ-ਨਾਲ ਹੀ ਲੁਦਵਿਗ ਫ਼ਿਊਰਬਾਖ਼ ਹੇਗਲ ਦੇ ਫ਼ਲਸਫ਼ੇ ਤੇ ਇਸਾਈ ਮੱਤ ਦੀਆਂ ਆਦਰਸ਼ਵਾਦੀ ਭਾਵਨਾਵਾਂ ਨਾਲ ਜੂਝਦਾ ਹੈ ਤਾਂ ਜੁ ਮਹਾਂ-ਵਿਚਾਰ ਦੀ ਥਾਂ ਕੁਦਰਤ ਨੂੰ ਪ੍ਰਥਮ ਸਥਾਨ ਦਿੱਤਾ ਜਾ ਸਕੇ ਅਤੇ ਆਦਰਸ਼ਵਾਦੀ ਆਤਮਿਕਤਾ (Subjectivity) ਦੀ ਥਾਂ ਪਦਾਰਥਵਾਦੀ ਦ੍ਰਿਸ਼ਟੀਕੋਣ ਤੋਂ ਦਾਰਸ਼ਨਿਕ ਮਸਲਿਆਂ ਦਾ ਹੱਲ ਲੱਭਿਆ ਜਾਏ। ਫਿਊਰਬਾਖ਼ ਤੋਂ ਪਹਿਲਾਂ 17ਵੀਂ ਤੇ 18ਵੀਂ ਸਦੀ ਦਾ ਮਕਾਨਕੀ ਪਦਾਰਥਵਾਦ ਵਿਗਿਆਨਕ ਚਿੰਤਨ 'ਤੇ ਭਾਰੂ ਸੀ ਜਿਸ ਤੋਂ ਫ਼ਿਊਰਬਾਖ਼ ਆਜ਼ਾਦ ਹੋਣ ਦੀ ਕੋਸ਼ਿਸ਼ ਦੇ ਬਾਵਜੂਦ ਆਜ਼ਾਦ ਨਹੀਂ ਹੋ ਸਕਿਆ। 16ਵੀਂ ਸਦੀ ਵਿਚ ਪੁਨਰ ਜਾਗ੍ਰਤੀ (Renaissance) ਦੇ ਆਉਣ ਨਾਲ ਬੰਦਾ ਆਪਣੀਆਂ ਪਦਾਰਥਕ ਗਤੀਵਿਧੀਆਂ ਤੇ ਕੁਦਰਤ ਵਿਚ ਦਿਲਚਸਪੀ ਲੈਣ ਲੱਗ ਪਿਆ ਸੀ। ਏਸੇ ਸਮੇਂ ਮਧਕਾਲੀ ਫ਼ਲਸਫ਼ੇ ਦਾ ਭਾਰੀ ਖੰਡਨ ਹੋਇਆ ਅਤੇ ਸੱਚ ਨੂੰ ਲੱਭਣ ਦੀਆਂ ਨਵੀਆਂ ਵਿਧੀਆਂ ਹੋਂਦ ਵਿਚ ਆਈਆਂ। ਏਸ ਦਿਸ਼ਾ ਵਿਚ ਪਹਿਲਾ ਫ਼ਿਲਾਸਫ਼ਰ ਫ਼ਰਾਂਸਿਸ ਬੇਕਨ ਸੀ। ਉਸ ਤੋਂ ਮਗਰੋਂ ਹੋਬਜ਼ ਤੇ ਫ਼ਰਾਂਸੀਸੀ ਫ਼ਿਲਾਸਫ਼ਰ ਦੇਕਾਰਤ ਆਏ। ਦੇਕਾਰਤ ਭਾਵੇਂ ਇਕ ਸਥਿਰ ਪਦਾਰਥਵਾਦੀ ਨਹੀਂ ਸੀ ਫਿਰ ਵੀ ਉਹਦੇ ਫ਼ਲਸਫ਼ੇ ਵਿਚ ਪਦਾਰਥਵਾਦ ਭਾਰੂ ਸੀ। 17ਵੀਂ ਸਦੀ ਦਾ ਇਕ ਉੱਘਾ ਡੱਚ ਪਦਾਰਥਵਾਦੀ ਫ਼ਿਲਾਸਫ਼ਰ



ਸਪੀਨੋਜ਼ਾ ਸੀ ਜਿਸ ਨੇ ਕਾਰਤੇਜ਼ਿਅਨ (ਦੇਕਾਰਤ ਦੇ ਸਿਸਟਮ) ਸਿਸਟਮ ਵਿਚ ਆਦਰਸ਼ਵਾਦੀ ਅੰਸ਼ਾਂ ਦਾ ਖੰਡਨ ਕੀਤਾ ਅਤੇ ਬ੍ਰਹਿਮੰਡੀ ਸਕੀਮ ਵਿਚ ਕੁਦਰਤ ਨੂੰ ਪ੍ਰਥਮ ਸਥਾਨ ਦੇ ਕੇ ਰੱਬ ਨੂੰ ਖਾਰਜ ਕਰ ਦਿੱਤਾ। 18ਵੀਂ ਸਦੀ ਵਿਚ ਪਦਾਰਥਵਾਦ ਦਾ ਫ਼ਰਾਂਸ ਵਿਚ ਕਾਫ਼ੀ ਬੋਲਬਾਲਾ ਹੋ ਗਿਆ ਅਤੇ ਹੋਲਬਾਖ, ਦੀਦਰੋ, ਹਲਵੇਤਿਅਸ ਅਤੇ ਲ ਮੇਤਰੀ ਆਦਿ ਜਾਗ੍ਰਿਤੀ (enlightenment) ਦੇ ਫ਼ਿਲਾਸਫ਼ਰਾਂ ਨੇ ਬੇਕਨ, ਦੇਕਾਰਤ, ਹੋਬਜ਼ ਤੇ ਲੌਕ ਹੋਰਾਂ ਦੇ ਮਕਾਨਕੀ ਪਦਾਰਥਵਾਦ ਨੂੰ ਅੱਗੇ ਤੋਰਿਆ ਅਤੇ ਧਰਮ ਤੇ ਪ੍ਰੋਹਤਾਂ ਦਾ ਕਠੋਰ ਭਾਸ਼ਾ ਵਿਚ ਖੰਡਨ ਕੀਤਾ। ਪਦਾਰਥਵਾਦ ਦੀ ਏਸੇ ਰੀਤ ਵਿਚ ਫ਼ਿਊਰਬਾਖ਼ ਆਉਂਦਾ ਹੈ। ਉਹ ਹੇਗਲਵਾਦ ਦੀ ਨਿਖੇਧੀ ਇਸ ਲਈ ਕਰਦਾ ਹੈ ਕਿਉਂਕਿ ਇਹ ਸਪਿਰਟ ਤੋਂ ਆਰੰਭ ਹੁੰਦਾ ਹੈ ਅਤੇ ਕੁਦਰਤ ਨੂੰ ਆਪਣੀ ਸਕੀਮ ਵਿਚ ਦੂਜਾ ਸਥਾਨ ਦਿੰਦਾ ਹੈ।

ਆਪਣੀ ਪੁਸਤਕ *The Essence of Christianity* ਵਿਚ ਫ਼ਿਊਰਬਾਖ਼ ਧਰਮ 'ਤੇ ਇਕ ਕਰੜੀ ਚੋਟ ਕਰਦਾ ਹੈ। ਉਸ ਦੇ ਵਿਚਾਰ ਅਨੁਸਾਰ ਧਰਮ-ਸ਼ਾਸਤਰ ਦਾ ਭੇਦ ਮਾਨਵ ਵਿਗਿਆਨ 'ਚੋਂ ਲੱਭਿਆ ਜਾ ਸਕਦਾ ਹੈ। ਜੋ ਕੁਝ ਵੀ ਬੰਦਿਆਂ ਨੇ ਰੱਬ ਬਾਰੇ ਕਿਹਾ ਹੈ ਉਹ ਇਕ ਰਹੱਸਮਈ ਢੰਗ ਨਾਲ ਉਨ੍ਹਾਂ ਦੇ ਆਪਣੇ ਬਾਰੇ ਗਿਆਨ ਦਾ ਪ੍ਰਗਟਾਵਾ ਹੈ। ਧਰਮ ਦਾ ਅਸਲ ਸੱਚ ਨਾਸਤਿਕਤਾ ਹੈ। ਜੋ ਕੁਝ ਵੀ ਬੰਦਾ ਵਿਚਾਰਦਾ ਹੈ, ਉਹ ਉਹਦੇ ਆਪਣੇ ਮੂਲ ਦਾ ਵਾਸਤਵਿਕੀਕਰਨ ਹੈ। ਬੰਦਾ ਵਸਤ ਰਾਹੀਂ ਸਵੈ-ਚੇਤਨ ਹੁੰਦਾ ਹੈ। ਵਸਤ (object) ਦੀ ਚੇਤਨਤਾ ਬੰਦੇ ਦਾ ਸਵੈ-ਗਿਆਨ ਹੈ। ਭਾਵੇਂ ਵਸਤ ਬੰਦੇ ਤੋਂ ਕਿੰਨੀ ਵੀ ਦੂਰ ਕਿਉਂ ਨਾ ਹੋਵੇ, ਜਦ ਤਕ ਉਹ ਵਸਤ ਹੈ, ਬੰਦੇ ਦੇ ਮੂਲ ਦਾ ਪ੍ਰਗਟਾਵਾ ਹੈ। ਵਸਤ ਤੋਂ ਬਿਨਾਂ ਬੰਦਾ (subject) ਕੁਝ ਨਹੀਂ। ਵਾਸਤਵਿਕਤਾ ਵਿਚ ਹੀ ਬੰਦਾ ਆਪਣੇ ਆਪ ਨੂੰ ਪਛਾਣਦਾ ਹੈ। ਕਰਤਾ (subject) ਤੇ ਵਸਤ ਜਾਂ ਕਰਮ (object) ਦੀ ਇਹ ਆਪਸੀ ਨਿਰਭਰਤਾ ਨੂੰ ਫ਼ਿਊਰਬਾਖ਼ ਬਹੁਤੀ ਅੱਗੇ ਨਹੀਂ ਲਿਜਾਂਦਾ। ਉਹ ਬੰਦੇ ਦੇ ਇਕ ਖਾਸ ਕਿਸਮ ਦੇ ਵਾਸਤਵਿਕੀਕਰਨ (objectification) ਵਿਚ ਦਿਲਚਸਪੀ ਲੈਂਦਾ ਸੀ ਜਿਹੜਾ ਕਿ ਧਾਰਮਿਕ ਵਿਜੋਗ ਰਾਹੀਂ ਵਿਚਰਦਾ ਹੈ। ਜਦੋਂ ਬੰਦੇ ਵਸਤ 'ਤੇ ਆਪਣੇ ਨਸਲੀ ਮੂਲ ਦੀ ਪੂਰਨ ਸੰਪੂਰਨਤਾ ਠੋਸ ਦਿੰਦੇ ਹਨ ਤਾਂ ਉਹ ਵਸਤ ਰੱਬ ਬਣ ਜਾਂਦੀ ਹੈ। ਰੱਬ ਇਸ ਲਈ ਬੰਦੇ ਦੇ ਨਸਲੀ ਮੂਲ (species-essence) ਦਾ ਕਾਲਪਨਿਕ ਪ੍ਰਗਟਾਵਾ ਹੈ, ਜਿਸ ਵਿਚ ਬੰਦੇ ਦੀਆਂ ਸਾਰੀਆਂ ਸ਼ਕਤੀਆਂ ਤੇ ਗੁਣ ਅਨੰਤਤਾ ਦੀ ਪੱਧਰ ਤਕ ਉੱਤੇ ਚੁੱਕੀਆਂ ਗਈਆਂ ਹਨ। ਉਨ੍ਹਾਂ ਗੁਣਾਂ ਤੋਂ ਬਿਨਾਂ ਜਿਹੜੇ ਬੰਦਿਆਂ ਨੇ ਆਪਣੇ ਆਪ ਤੋਂ ਸਾਰ ਦੇ ਰੂਪ ਵਿਚ ਵੱਖ ਕੀਤੇ ਹਨ, ਰੱਬ ਕੁਝ ਵੀ ਨਹੀਂ। ਧਰਮ ਬੰਦੇ ਦਾ ਸਵੈ ਦੁਫਾੜ ਹੈ, ਉਸ ਦੇ ਬੌਧਿਕ ਗੁਣਾਂ ਦਾ ਇਕ ਕਾਲਪਨਿਕ ਰੱਬੀ ਹੋਂਦ 'ਤੇ ਫੋਕਸ ਹੈ ਜਿਹੜੀ ਕਿ ਉਸ ਤੋਂ ਆਜ਼ਾਦ ਹੋ ਜਾਂਦੀ ਹੈ, ਅਤੇ ਆਪਣੇ ਸਿਰਜਣਹਾਰ (ਬੰਦੇ) 'ਤੇ ਜਬਰ ਸ਼ੁਰੂ ਕਰ ਦਿੰਦੀ ਹੈ। ਧਾਰਮਿਕ ਵਿਜੋਗਤਾ ਬੰਦੇ ਦੀ ਅਤਿ ਮਾਨਸਿਕ ਗਰੀਬੀ ਹੈ ਕਿਉਂਕਿ ਇਹ ਉਸ ਤੋਂ ਸਾਰੇ ਵਧੀਆ ਗੁਣ ਤੇ ਯੋਗਤਾਵਾਂ ਖੋਹ ਲੈਂਦੀ ਹੈ ਅਤੇ ਉਨ੍ਹਾਂ ਨੂੰ ਰੱਬ ਦੇ ਹਵਾਲੇ ਕਰ ਦਿੰਦੀ ਹੈ। ਜਿੰਨਾ ਧਰਮ ਰੱਬ ਦੀ ਹੋਂਦ ਨੂੰ ਸ਼ਿੰਗਾਰਦਾ ਹੈ ਓਨਾ ਹੀ ਬੰਦੇ ਨੂੰ ਨਕਾਰਦਾ ਹੈ। ਧਰਮ ਦਾ ਸੁਭਾਅ ਸਭ ਤੋਂ ਵੱਧ ਖੂਨੀ ਬਲੀ ਵਿਚ ਪ੍ਰਤੱਖ ਹੁੰਦਾ ਹੈ। ਦੇਵਤੇ ਨੂੰ ਪੂਰੀ ਸ਼ਾਨ ਵਿਚ ਵਿਖਾਉਣ ਲਈ ਮਨੁੱਖਤਾ ਨੂੰ ਨਿਰਾਦਰਿਆ ਜਾਏ, ਉਸ ਦਾ ਅਪਮਾਨ ਕੀਤਾ ਜਾਏ ਅਤੇ ਸਾਰੀ ਮਨੁੱਖੀ ਸ਼ਾਨ ਤੋਂ ਵਾਂਝਿਆ ਕੀਤਾ ਜਾਏ। ਬੰਦਾ ਜੋ ਕੁਝ ਆਪਣੇ ਆਪ ਵਿਚ ਨਕਾਰਦਾ ਹੈ, ਰੱਬ ਵਿਚ ਭਾਲਦਾ ਹੈ। ਧਰਮ ਦੁਨਿਆਵੀ ਕਦਰਾਂ-ਕੀਮਤਾਂ ਦਾ ਨਿਰਾਦਰ ਕਰਦਾ ਹੈ ਤੇ ਹਉਮੈ ਨੂੰ ਜਨਮ ਦਿੰਦਾ ਹੈ। ਧਰਮ ਨੂੰ ਜੜ੍ਹੋਂ ਉਖੇੜਨਾ ਹੀ ਮਾਨਵਤਾ ਦੀਆਂ ਅਸਲੀ ਕਦਰਾਂ ਨੂੰ ਮੁਰਤੀਮਾਨ ਕਰਨਾ ਹੈ। ਜਦੋਂ ਬੰਦੇ ਇਹ ਮਹਿਸੂਸ ਕਰਨਗੇ ਕਿ ਧਰਮ ਤੇ ਰੱਬ ਉਨ੍ਹਾਂ ਦੀ ਬਚਗਾਨਾ ਕਲਪਨਾ ਦਾ ਸਿੱਟਾ ਹਨ ਉਦੋਂ ਹੀ ਉਹ ਅਸਲੀ ਮਾਨਵਵਾਦੀ ਸਮਾਜ ਬਣਾ ਸਕਣਗੇ।

19ਵੀਂ ਸਦੀ ਦੇ ਅੱਧ ਤਕ ਚਿੰਤਨ ਦੇ ਇਤਿਹਾਸ ਵਿਚ ਮਾਰਕਸਵਾਦੀ ਪੁਲਾਂਘ ਦੀਆਂ

ਸਾਰੀਆਂ ਸੰਭਾਵਨਾਵਾਂ ਪੈਦਾ ਹੋ ਗਈਆਂ ਸਨ ਪਰ ਜਿਸ ਬੰਦੇ ਦੇ ਸਿਰ 'ਤੇ ਇਸ ਪੁਲਾਂਘ ਦਾ ਸਿਹਰਾ ਹੈ, ਉਹ ਅਜੇ ਫ਼ਰਾਂਸੀਸੀ ਯੂਟੋਪੀਅਨ ਸਮਾਜਵਾਦੀ ਚਿੰਤਨ ਤੇ ਬਰਤਾਨਵੀ ਰਾਜਨੀਤਕ ਅਰਥਸ਼ਾਸਤਰ ਦੀਆਂ ਬੌਧਿਕ ਤੰਦਾਂ ਸੁਲਝਾਣ ਵਿਚ ਲੱਗਾ ਹੋਇਆ ਸੀ। ਕਾਰਲ ਮਾਰਕਸ ਤੋਂ ਪਹਿਲਾਂ ਸਮਾਜਵਾਦੀ ਵਿਚਾਰ ਸਨਅਤੀ ਇਨਕਲਾਬ ਤੇ ਫ਼ਰਾਂਸੀਸੀ ਇਨਕਲਾਬ ਦੇ ਕਾਰਨ ਲੋਕਾਂ ਦੇ ਮਨਾਂ ਵਿਚ ਕਾਫ਼ੀ ਘਰ ਕਰ ਚੁੱਕੇ ਸਨ। ਉਂਝ ਤਾਂ ਸਮਾਜਵਾਦੀ ਵਿਚਾਰਾਂ ਦਾ ਕੁਰਸੀਨਾਮਾ ਅਫਲਾਤੂਨ ਤਕ ਜਾ ਮਿਲਦਾ ਹੈ, ਪਰ ਜਿਨ੍ਹਾਂ ਸਮਾਜਵਾਦੀਆਂ ਦਾ ਵਿਗਿਆਨਕ ਸਮਾਜਵਾਦ ਦੀ ਸਿਰਜਣਾ 'ਤੇ ਪ੍ਰਭਾਵ ਪਿਆ ਉਹ ਹਨ ਗਰਾਕਸ ਬਾਬਿਊਫ਼, ਸ਼ਾਂ ਸਿਮੋਨ, ਰੋਬਰਟ ਅਵਨ, ਚਾਰਲਜ਼ ਫ਼ੂਰਿਅਰ, ਜ਼ੋਜ਼ਫ਼ ਪਰੂਧੋਂ, ਵਿਲਹਮ ਵਾਈਟਲਿੰਗ, ਏਤਿਅਨ ਕਾਬੇ, ਲੂਈ ਔਗਸਤ ਬਲਾਂਕਵੀ ਤੇ ਲੂਈ ਬਲਾਂਕ। ਇਹ ਸਾਰੇ ਵੱਖ-ਵੱਖ ਵਿਚਾਰਧਾਰਾਵਾਂ ਵਿਚ ਵਿਸ਼ਵਾਸ ਰੱਖਣ ਵਾਲੇ ਲੋਕ ਸਨ। ਫ਼ਰਾਂਸੀਸੀ ਇਨਕਲਾਬ ਦੇ ਆਜ਼ਾਦੀ, ਸਮਾਨਤਾ ਅਤੇ ਭਾਈਚਾਰੇ ਦੇ ਸਿਧਾਂਤ ਅਤੇ ਸਨਅਤੀ ਇਨਕਲਾਬ ਕਾਰਨ ਕਾਮਿਆਂ ਦੀ ਭੈੜੀ ਆਰਥਿਕ ਹਾਲਤ ਦੇ ਫਲਸਰੂਪ ਕੁਝ ਕੁ ਗੱਲਾਂ ਸਾਰੇ ਸਮਾਜਵਾਦੀਆਂ ਵਿਚ ਸਾਂਝੀਆਂ ਸਨ। ਉਨ੍ਹਾਂ ਦਾ ਵਿਚਾਰ ਸੀ ਕਿ ਸਾਰੇ ਮਨੁੱਖ ਇਕ ਸਮਾਨ ਮਾਨਵੀ ਸ਼ੋਭਾ ਦੇ ਹੱਕਦਾਰ ਹਨ ਭਾਵੇਂ ਉਨ੍ਹਾਂ ਵਿਚ ਕਿੰਨੇ ਹੀ ਜਨਮ-ਆਧਾਰਤ ਭੇਦ ਹੋਣ, ਅਧਿਕਾਰਾਂ ਤੇ ਫ਼ਰਜ਼ਾਂ ਦੇ ਖੇਤਰ ਵਿਚ ਸਭ ਬੰਦੇ ਬਰਾਬਰ ਹਨ।

ਯੂਟੋਪੀਅਨ ਸਮਾਜਵਾਦ ਦੀਆਂ ਬਹੁਤ ਸਾਰੀਆਂ ਧਾਰਨਾਵਾਂ ਮਾਰਕਸਵਾਦ ਨਾਲ ਸਾਂਝੀਆਂ ਹਨ, ਜਿਵੇਂ ਕਿ ਕਾਮਾ-ਜਮਾਤ ਆਪਣੀ ਕੋਸ਼ਿਸ਼ ਰਾਹੀਂ ਹੀ ਮੁਕਤ ਹੋ ਸਕਦੀ ਹੈ, ਆਰਥਿਕ ਆਜ਼ਾਦੀ ਤੋਂ ਬਿਨਾਂ ਰਾਜਨੀਤਕ ਆਜ਼ਾਦੀ ਵਿਅਰਥ ਹੈ, ਪੈਦਾਵਾਰੀ ਢਾਂਚੇ ਤੇ ਸੰਪਤੀ ਸੰਬੰਧਾਂ ਵਿਚ ਤਬਦੀਲੀ ਤੋਂ ਬਿਨਾਂ ਦੌਲਤ ਦੀ ਵੰਡ ਦੇ ਸਿਸਟਮ ਵਿਚ ਕੋਈ ਤਬਦੀਲੀ ਸੰਭਵ ਨਹੀਂ, ਸਮਾਜਵਾਦ ਇਤਿਹਾਸਕ ਨੇਮਾਂ ਦਾ ਅਟੱਲ ਸਿੱਟਾ ਹੈ, ਪੂੰਜੀਵਾਦ ਵਿਚ ਅਸਲ ਉਜਰਤਾਂ ਬੰਦੇ ਦੇ ਮਸੀਂ ਜੀਣ-ਪੱਧਰ ਤਕ ਨੀਵੀਆਂ ਆ ਜਾਂਦੀਆਂ ਹਨ, ਨਿੱਜੀ ਜਾਇਦਾਦ ਦੀ ਸਮਾਪਤੀ, ਕੰਮ ਦਾ ਅਧਿਕਾਰ, ਪਿੰਡ ਤੇ ਸ਼ਹਿਰ ਵਿਚ ਫਰਕ ਦਾ ਖ਼ਾਤਮਾ, ਮਰਦਾਂ ਤੇ ਔਰਤਾਂ ਵਿਚ ਮੌਕਿਆਂ ਸੰਬੰਧੀ ਸਭ ਭੇਦ-ਭਾਵ ਖ਼ਤਮ ਅਤੇ ਬਹੁਤ ਸਾਰੀਆਂ ਲੋਕ-ਭਲਾਈ ਸਕੀਮਾਂ ਤੇ ਸਾਧਨ। ਪਰੰਤੂ ਮਾਰਕਸ ਯੂਟੋਪੀਅਨਾਂ ਦੀ ਤਰ੍ਹਾਂ ਕਦੇ ਵੀ ਸਦਾਚਾਰਕ ਨੁਕਤਾ ਨਿਗਾਹ ਨਹੀਂ ਅਪਣਾਉਂਦਾ। ਏਸ ਪੱਖੋਂ ਉਹ ਹੇਗਲ ਦੇ ਵਧੇਰੇ ਨੇੜੇ ਹੈ। ਯੂਟੋਪੀਅਨਾਂ ਦਾ ਵਿਚਾਰ ਸੀ ਕਿ ਆਰਥਿਕ ਸੁਧਾਰ ਆਰਥਿਕ ਕਾਰਵਾਈ ਨਾਲ ਹੀ ਹੋਵੇਗਾ, ਰਾਜਨੀਤਕ ਨਾਲ ਨਹੀਂ। ਇਸ ਲਈ ਉਨ੍ਹਾਂ ਦੇ ਵਿਚਾਰ ਵਿਚ ਸਮਾਜਵਾਦੀ ਇਨਕਲਾਬ ਦੀ ਕੋਈ ਲੋੜ ਨਹੀਂ। ਉਹ ਪ੍ਰੋਲਤਾਰੀ ਦੀ ਗਰੀਬੀ ਤੋਂ ਪ੍ਰਭਾਵਤ ਸਨ। ਮਾਰਕਸ ਗ਼ਰੀਬੀ ਨਾਲੋਂ ਵਧੇਰੇ ਧਿਆਨ ਅਮਾਨਵੀਕਰਣ (dehumanisation) ਵੱਲ ਦਿੰਦਾ ਹੈ। ਮਾਰਕਸ ਅਨੁਸਾਰ ਗ਼ਰੀਬ ਲੋਕ ਤਾਂ ਪੂੰਜੀਵਾਦ ਤੋਂ ਪਹਿਲੇ ਯੁਗਾਂ ਵਿਚ ਵੀ ਰਹੇ ਹਨ, ਪਰ ਏਸ ਯੁਗ ਦੀ ਪ੍ਰਮੁੱਖ ਸਚਾਈ ਹੈ, ਬੰਦੇ ਦਾ ਆਪਣੀ ਮਿਹਨਤ ਤੋਂ ਵਿਜੋਗੇ (alienate) ਜਾਣਾ ਅਤੇ ਇਸ ਵਿਜੋਗ ਦੇ ਕਾਰਨ ਪਦਾਰਥਕ, ਅਧਿਆਤਮਕ ਤੇ ਸਮਾਜਕ ਵਰਤਾਰੇ ਤੋਂ ਵਸਤਾਂ, ਵਿਚਾਰਾਂ ਤੇ ਰਾਜਨੀਤਕ ਸੰਸਥਾਵਾਂ ਦੇ ਰੂਪ ਵਿਚ ਵਿਜੋਗੇ ਜਾਣਾ। ਇਹ ਹੀ ਵਿਜੋਗ ਫਿਰ ਬੰਦੇ ਨੂੰ ਆਪਣੇ ਸਾਥੀਆਂ ਤੋਂ ਵਿਜੋਗਦਾ ਹੈ। ਜਦੋਂ ਅਮਾਨਵੀਕਰਣ ਸਿਖਰ 'ਤੇ ਪਹੁੰਚ ਜਾਏ, ਪ੍ਰੋਲਤਾਰੀ ਦੀ ਜਮਾਤ-ਚੇਤਨਤਾ (class-consciousness) ਇਨਕਲਾਬੀ ਚੇਤਨਤਾ ਬਣ ਜਾਂਦੀ ਹੈ ਜੋ ਪ੍ਰੋਲਤਾਰੀ ਨੂੰ ਉਸ ਦੇ ਇਤਿਹਾਸਕ ਰੋਲ ਤੋਂ ਜਾਣੂੰ ਕਰਵਾਉਂਦੀ ਹੈ। ਸਮਾਜਵਾਦ ਇਸ ਲਈ ਇਤਿਹਾਸ ਦੀ ਗਤੀ ਦਾ ਸਿੱਟਾ ਹੈ ਕਿਉਂਕਿ ਇਤਿਹਾਸ ਪ੍ਰੋਲਤਾਰੀ ਨੂੰ ਇਨਕਲਾਬੀ ਚੇਤਨਤਾ ਪ੍ਰਦਾਨ ਕਰਦਾ ਹੈ, ਜਿਸ ਨਾਲ ਕਾਰਜ ਦੀ ਆਜ਼ਾਦੀ ਵੀ ਜੁੜੀ ਹੋਈ ਹੈ। ਏਸੇ ਕਰਕੇ ਕਾਮਿਆਂ ਦੀ ਇਨਕਲਾਬੀ ਲਹਿਰ ਵਿਚ ਇਤਿਹਾਸਕ ਅਟੱਲਤਾ (historical necessity) ਆਜ਼ਾਦ ਕਾਰਜ (freedom of action) ਰਾਹੀਂ ਪ੍ਰਗਟ ਹੁੰਦੀ ਹੈ। ਆਜ਼ਾਦ ਮਨੁੱਖੀ ਕਾਰਜ ਉਦੋਂ ਹੀ ਉਸਾਰੂ ਹੋ ਸਕਦਾ ਹੈ ਜਦੋਂ ਇਹ ਸਮਾਜ ਦੀ ਅਮਾਨਵੀਕਰਣ ਦੀ ਚੇਤਨਾ ਤੋਂ ਸ਼ੁਰੂ ਹੋਵੇ ਅਤੇ ਇਹ ਚੇਤਨਾ ਪ੍ਰੋਲਤਾਰੀ ਵਿਚ ਹੀ ਆ ਸਕਦੀ ਹੈ, ਕਿਉਂਕਿ ਅਮਾਨਵੀਕਰਣ ਦੀ ਚੱਕੀ ਵਿਚ ਸਭ ਤੋਂ ਵੱਧ ਉਹ



ਹੀ ਪਿਸਦਾ ਹੈ।

ਜ਼ਾਹਰ ਹੈ ਕਿ ਮਾਰਕਸ ਲਈ ਸਮਾਜਵਾਦ ਯੂਟੋਪੀਅਨਾਂ ਦੇ ਲੋਕ-ਭਲਾਈ ਰਾਜ ਤੋਂ ਕਿਤੇ ਅੱਗੇ ਜਾਂਦਾ ਹੈ। ਮਾਰਕਸ ਲਈ ਮੁੱਖ ਗੱਲਾਂ ਹਨ...ਬੰਦੇ ਦੇ ਸੰਸਾਰ ਤੋਂ ਵਿਜੋਗ ਨੂੰ ਖ਼ਤਮ ਕਰਨਾ ਅਤੇ ਕਰਤਾ ਦੇ ਰੂਪ ਵਿਚ ਬੰਦੇ ਦਾ ਸੰਸਾਰ ਨੂੰ ਆਪਣੇ-ਆਪ ਵਿਚ ਜਜ਼ਬ ਕਰਨਾ। ਪ੍ਰੋਲਤਾਰੀ ਦੀ ਜਮਾਤੀ ਚੇਤਨਤਾ ਵਿਚ ਸਮਾਜ ਇਕ ਅਜਿਹੀ ਸਥਿਤੀ ਵਿਚ ਪਹੁੰਚ ਜਾਂਦਾ ਹੈ, ਜਿਸ ਵਿਚ ਕਰਤਾ ਤੇ ਕਰਮ ਦਾ, ਗੁਰੂ (educator) ਤੇ ਚੇਲੇ (educated) ਦਾ ਭੇਦ ਖ਼ਤਮ ਹੋ ਜਾਂਦਾ ਹੈ, ਕਿਉਂਕਿ ਇਨਕਲਾਬ ਇਕ ਅਜਿਹੀ ਕਿਰਿਆ ਹੈ ਜਿਸ ਰਾਹੀਂ ਸਮਾਜ ਆਪਣੇ-ਆਪ ਨੂੰ ਆਪਣੀ ਸਥਿਤੀ ਬਾਰੇ ਸੁਚੇਤ ਹੋ ਕੇ ਤਬਦੀਲ ਕਰਦਾ ਹੈ।

ਸਮਾਜਵਾਦ ਉਪਭੋਗੀ ਦੀ ਸੰਤੁਸ਼ਟੀ (consumer's satisfaction) ਦਾ ਮਸਲਾ ਨਹੀਂ ਸਗੋਂ ਇਹ ਮਨੁੱਖੀ ਸ਼ਕਤੀਆਂ ਦੀ ਮੁਕਤੀ ਹੈ, ਜਿਸ ਰਾਹੀਂ ਹਰ ਵਿਅਕਤੀ ਦੀਆਂ ਸ਼ਕਤੀਆਂ ਸਮਾਜ ਸ਼ਕਤੀ ਦੇ ਰੂਪ ਵਿਚ ਪ੍ਰਗਟ ਹੁੰਦੀਆਂ ਹਨ। ਸਮਾਜਵਾਦ ਮਾਰਕਸ ਦੇ ਵਿਚਾਰ ਅਨੁਸਾਰ ਸਿੱਧੀ ਆਰਥਿਕ ਕਿਰਿਆ ਨਾਲ ਨਹੀਂ ਆ ਸਕਦਾ ਕਿਉਂਕਿ ਰਾਜਨੀਤਕ ਸੰਸਥਾਵਾਂ ਸਿਰਫ਼ ਪੈਦਾਵਾਰ ਦੇ ਸਿਸਟਮ ਦੀ ਪੈਦਾਇਸ਼ ਹੀ ਨਹੀਂ, ਸਗੋਂ ਇਸ ਦੀ ਸੁਰੱਖਿਆ ਦਾ ਸਾਧਨ ਵੀ ਹਨ। ਇਸ ਲਈ ਪੈਦਾਵਾਰ ਦੇ ਸਿਸਟਮ ਨੂੰ ਬਦਲਣ ਤੋਂ ਪਹਿਲਾਂ ਰਾਜਨੀਤਕ ਸੰਸਥਾਵਾਂ ਨੂੰ ਹੂੰਝਣਾ ਜ਼ਰੂਰੀ ਹੈ। ਰਾਜਨੀਤਕ ਇਨਕਲਾਬ ਹੀ ਸਮਾਜਵਾਦ ਲਿਆ ਸਕਦਾ ਹੈ। ਇਹ ਨਾ ਤਾਂ ਕੋਈ ਆਪਹੁਦਰਾ (arbitrary) ਨਿਸ਼ਾਨਾ ਹੈ ਤੇ ਨਾ ਸਿਰਫ਼ ਇਤਿਹਾਸ ਦੀ ਕੁਦਰਤੀ ਨੇਮਾਂ ਅਨੁਸਾਰ ਗਤੀ ਦਾ ਨਤੀਜਾ ਹੈ, ਸਗੋਂ ਇਹ ਅਮਾਨਵੀ (dehumanised) ਬੰਦੇ ਦਾ ਆਪਣੀ ਖੋਈ ਹੋਈ ਮਾਨਵਤਾ ਨੂੰ ਦੁਬਾਰਾ ਪ੍ਰਾਪਤ ਕਰਨ ਦਾ ਸੁਚੇਤ ਸੰਘਰਸ਼ ਵੀ ਹੈ। ਪ੍ਰੋਲਤਾਰੀ ਸੰਘਰਸ਼ ਦੇ ਮੋਹਰੀ ਦੇ ਰੂਪ ਵਿਚ ਕੋਈ ਇਤਿਹਾਸ ਦਾ ਹੱਥਠੋਕਾ ਨਹੀਂ ਸਗੋਂ ਇਸ ਦਾ ਸੁਚੇਤ ਏਜੰਟ ਹੈ ਅਤੇ ਸਮਾਜਵਾਦੀ ਇਨਕਲਾਬ ਕੋਈ ਇਤਿਹਾਸ ਦੀ ਉਲੰਘਣਾ ਨਹੀਂ ਸਗੋਂ ਇਸ ਦੇ ਗੁੱਝੇ ਝੁਕਾਅ ਦੀ ਪੂਰਤੀ ਹੈ ਜਿਹੜਾ ਕਿ ਪ੍ਰੋਲਤਾਰੀ ਦੀ ਕਿਰਿਆਤਮਕ ਇੱਛਾ (active will) ਦੇ ਰੂਪ ਵਿਚ ਮੂਰਤੀਮਾਨ ਹੁੰਦਾ ਹੈ। ਸਮਾਜਵਾਦੀ ਇਨਕਲਾਬ ਉਹ ਹੀ ਜਮਾਤ ਕਰ ਸਕਦੀ ਹੈ, ਜਿਸ ਦੇ ਹਿਤ ਸਮਾਜ ਦੇ ਹਿਤਾਂ ਨਾਲ ਸਾਂਝੇ ਹੋਣ। ਇਹ ਜਮਾਤ ਪ੍ਰੋਲਤਾਰੀ ਹੀ ਹੈ, ਜਿਸ ਦਾ ਆਪਣੇ ਦੁੱਖਾਂ ਦੀ ਸਰਬ-ਵਿਆਪਕਤਾ ਕਾਰਨ ਸਰਬ-ਵਿਆਪਕ ਸੁਭਾਅ (universal character) ਹੈ ਅਤੇ ਜਿਹੜੀ ਕਿਸੇ ਵੀ ਖਾਸ ਅਧਿਕਾਰਾਂ ਦੀ ਮੰਗ ਨਹੀਂ ਕਰਦੀ, ਕਿਉਂਕਿ ਇਸ ਨਾਲ ਕੀਤੀ ਬੇਇਨਸਾਫ਼ੀ ਕੋਈ ਖਾਸ ਕਿਸਮ ਦੀ ਬੇਇਨਸਾਫ਼ੀ ਨਹੀਂ ਸਗੋਂ ਸਮੁੱਚੀ ਸਰਬ-ਵਿਆਪਕ ਬੇਇਨਸਾਫ਼ੀ ਹੈ। ਇਹ ਸਮਾਜ ਦੀਆਂ ਸਾਰੀਆਂ ਦੂਜੀਆਂ ਜਮਾਤਾਂ ਤੋਂ ਮੁਕਤ ਹੋਏ ਬਿਨਾਂ ਮੁਕਤ ਨਹੀਂ ਹੋ ਸਕਦੀ ਅਤੇ ਇਸ ਦੀ ਮੁਕਤੀ ਨਾਲ ਉਨ੍ਹਾਂ ਦੀ ਮੁਕਤੀ ਵੀ ਜੁੜੀ ਹੋਈ ਹੈ। ਦੂਜੇ ਸ਼ਬਦਾਂ ਵਿਚ ਇਹ ਆਪਣੀ ਸਮੁੱਚੀ 'ਤਬਾਹੀ' ਦੀ ਪ੍ਰਤੀਕ ਹੈ ਅਤੇ ਇਹ ਆਪਣੇ-ਆਪ ਨੂੰ ਤਾਂ ਹੀ ਪ੍ਰਾਪਤ ਕਰ ਸਕਦੀ ਹੈ ਜੇ ਜਮਾਤਾਂ ਦੀ ਸਮੁੱਚੀ ਮੁਕਤੀ ਹੋਵੇ। ਪ੍ਰੋਲਤਾਰੀ ਦੀ ਮੁਕਤੀ ਦਾ ਅਰਥ ਹੈ ਜਮਾਤ ਦੇ ਰੂਪ ਵਿਚ ਉਸ ਦੀ ਆਪਣੀ ਤਬਾਹੀ। ਸਾਫ਼ ਜ਼ਾਹਿਰ ਹੈ ਇਨ੍ਹਾਂ ਸਾਰੀਆਂ ਧਾਰਨਾਵਾਂ ਤੋਂ ਯੂਟੋਪੀਅਨਾਂ ਦਾ ਸਟੈਂਡ ਬਿਲਕੁਲ ਭਿੰਨ ਸੀ।

ਜਰਮਨ ਕਲਾਸਕੀ ਫ਼ਲਸਫ਼ੇ, ਖੱਬੇ-ਹੇਗਲਵਾਦ, ਮਕਾਨਕੀ ਪਦਾਰਥਵਾਦ ਤੇ ਯੂਟੋਪੀਅਨ ਸਮਾਜਵਾਦ ਦੀਆਂ ਧਾਰਨਾਵਾਂ 'ਤੇ ਸੰਖੇਪ ਟਿਪਣੀ ਤੋਂ ਬਾਅਦ ਮਾਰਕਸਵਾਦ ਦੇ ਵਿਕਾਸ ਦੀ ਦਿਸ਼ਾ ਤੇ ਗਤੀ ਜਾਨਣ ਲਈ ਇਕ ਹੋਰ ਮਹੱਤਵਪੂਰਨ ਪੜਾਅ ਦਾ ਸੰਖੇਪ ਜਿਹਾ ਜ਼ਿਕਰ ਕਰਨਾ ਅਵੱਸ਼ਕ ਹੈ। ਇਹ ਪੜਾਅ ਹੈ ਅਰਥ ਵਿਗਿਆਨ ਦੇ ਖੇਤਰ ਵਿਚ ਕਲਾਸਕੀ ਰਾਜਨੀਤਕ ਅਰਥ-ਸ਼ਾਸਤਰ (Classical Political Economy)। ਪੁਰਾਣੇ ਸਮਿਆਂ ਤੋਂ ਹੀ ਇਸ ਸਾਧਾਰਨ ਜਿਹੇ ਮਸਲੇ ਨੇ

ਬੁਧੀਮਾਨ ਲੋਕਾਂ ਦਾ ਧਿਆਨ ਆਪਣੇ ਵੱਲ ਖਿੱਚੀ ਰੱਖਿਆ ਕਿ ਵਸਤਾਂ ਇਕ ਦੂਜੀ ਦੇ ਤਬਾਦਲੇ ਵਿਚ ਕਿਸੇ ਖਾਸ ਦਰ 'ਤੇ ਤਬਦੀਲ ਹੁੰਦੀਆਂ ਹਨ, ਇਸ ਲਈ ਇਨ੍ਹਾਂ ਵਿਚ ਜ਼ਰੂਰ ਕੋਈ ਗੁਣ ਹੋਵੇਗਾ ਜਿਸ ਕਾਰਨ ਇਨ੍ਹਾਂ ਦੇ ਲੱਛਣਾਂ ਵਿਚ ਭੇਦ ਹੋਣ ਦੇ ਬਾਵਜੂਦ ਇਨ੍ਹਾਂ ਦਾ ਗਿਣਾਤਮਕ (quantitative) ਢੰਗ ਨਾਲ ਮੁਕਾਬਲਾ ਕੀਤਾ ਜਾ ਸਕਦਾ ਹੈ। ਹੁਣ ਸੁਆਲ ਹੈ ਕਿ ਚੀਜ਼ਾਂ ਵਿਚ ਉਹ ਕਿਹੜਾ ਸਾਂਝਾ ਗੁਣ ਹੈ ਜਿਹੜਾ ਭਿੰਨ-ਭਿੰਨ ਚੀਜ਼ਾਂ ਨੂੰ ਇਕੋ ਮਾਪਦੰਡ 'ਤੇ ਘਟਾ ਦਿੰਦਾ ਹੈ। ਇਸੇ ਮਸਲੇ ਨਾਲ 'ਕਦਰ' ਦਾ ਸਿਧਾਂਤ ਸੰਬੰਧਤ ਹੈ ਜਿਸ ਨੇ 18ਵੀਂ ਸਦੀ ਦੇ ਅਰਥ-ਸ਼ਾਸਤਰੀਆਂ ਐਡਮ ਸਮਿਥ ਤੇ ਰਿਕਾਰਡੋ ਦਾ ਧਿਆਨ ਆਪਣੇ ਵੱਲ ਖਿਚਿਆ ਅਤੇ ਮਗਰੋਂ ਜਾ ਕੇ ਕਾਰਲ ਮਾਰਕਸ ਦੇ ਆਰਥਿਕ ਚਿੰਤਨ ਖਾਸ ਕਰਕੇ ਕੈਪੀਟਲ ਦਾ ਕੇਂਦਰੀ ਮਸਲਾ ਬਣਿਆ। ਭਾਵੇਂ ਇਹ ਵਿਚਾਰ ਕਿ ਕਿਸੇ ਚੀਜ਼ ਦਾ ਮੁੱਲ ਉਸ 'ਤੇ ਲੱਗੀ ਮਿਹਨਤ ਦੀ ਮਾਤਰਾ ਅਨੁਸਾਰ ਮਿਣਿਆ ਜਾ ਸਕਦਾ ਹੈ, ਪੁਰਾਣੇ ਸਮਿਆਂ ਤੋਂ ਚਿੰਤਕਾਂ ਨੇ ਪੇਸ਼ ਕੀਤਾ ਹੈ ਪਰ ਕਾਰਲ ਮਾਰਕਸ ਇਸ ਬਾਰੇ ਸੋਚ-ਵਿਚਾਰ 18ਵੀਂ ਸਦੀ ਤੋਂ ਐਡਮ ਸਮਿਥ ਤੇ ਰਿਕਾਰਡੋ ਤੋਂ ਹੀ ਸ਼ੁਰੂ ਕਰਦਾ ਹੈ।

ਐਡਮ ਸਮਿੱਥ ਦੀ ਪੁਸਤਕ *An Inquiry into the Nature and Causes of the Wealth of Nations* ਇਸ ਗੱਲ ਨਾਲ ਸੰਬੰਧਤ ਹੈ ਕਿ ਰਾਸ਼ਟਰੀ ਦੌਲਤ ਕਿਵੇਂ ਪੈਦਾ ਹੁੰਦਾ ਹੈ ਵਧਦੀ ਹੈ ਤੇ ਕਿਵੇਂ ਨਿਰੱਪਖ ਢੰਗ ਨਾਲ ਮਿਣੀ ਜਾ ਸਕਦੀ ਹੈ। ਐਡਮ ਸਮਿਥ ਕਹਿੰਦਾ ਹੈ ਕਿ ਪੈਦਾਵਾਰ ਤੇ ਵਪਾਰ ਦੇ ਰਾਹ ਵਿਚ ਸਰਕਾਰੀ ਘੁਸਪੈਠ ਦੌਲਤ ਦੇ ਪਸਾਰੇ ਨੂੰ ਰੋਕਦੀ ਹੈ। ਪੈਦਾਵਾਰ ਦਾ ਮੁੱਲ ਸਮੁੱਚੀ ਰਾਸ਼ਟਰੀ ਪੈਦਾਵਾਰ 'ਤੇ ਨਿਰਭਰ ਹੈ। ਉਸ ਨੇ ਵਸਤੂ ਦੇ ਵਰਤੋਂ-ਮੁੱਲ (use-value) ਭਾਵ ਵਸਤੂ ਦੀ ਇੱਛਾ ਪੂਰਤੀ ਦੀ ਸ਼ਕਤੀ ਤੇ ਵਟਾਂਦਰਾ-ਮੁੱਲ (exchange-value) ਦਾ ਫਰਕ ਦੱਸਿਆ। ਵਰਤੋਂ-ਮੁੱਲ ਤੇ ਵਟਾਂਦਰਾ-ਮੁੱਲ ਦਾ ਵਸਤੂ ਦੀ ਕੀਮਤ ਨਾਲ ਕੋਈ ਸੰਬੰਧ ਨਹੀਂ, ਕੀਮਤ ਵਸਤੂ ਦੇ 'ਅਸਲ' ਮੁੱਲ ਅਨੁਸਾਰ ਹੀ ਨਿਰਧਾਰਤ ਹੁੰਦੀ ਹੈ। 'ਅਸਲ' ਮੁੱਲ ਦਾ ਨਿਰਣਾ ਇਸ ਗੱਲ 'ਤੇ ਹੈ ਕਿ ਵਸਤੂ ਪੈਦਾ ਕਰਨ ਵਿਚ ਕਿੰਨੀ ਮਿਹਨਤ ਲੱਗੀ ਹੈ। ਪਰ ਐਡਮ ਸਮਿਥ ਕਹਿੰਦਾ ਹੈ ਕਿ ਅੱਜੋਕੇ ਯੁਗ ਵਿਚ ਮਿਹਨਤ ਤੋਂ ਬਿਨਾਂ ਪੂੰਜੀ ਤੇ ਜ਼ਮੀਨ ਵੀ 'ਅਸਲ' ਮੁੱਲ ਨਿਰਧਾਰਤ ਕਰਨ ਵਿਚ ਆਪਣਾ ਹਿੱਸਾ ਪਾਉਂਦੇ ਹਨ, ਕਿਉਂਕਿ ਇਨ੍ਹਾਂ ਨੂੰ ਵੀ ਕ੍ਰਮਵਾਰ ਵਿਆਜ 'ਤੇ ਪਟਾ ਦੇਣਾ ਪੈਂਦਾ ਹੈ। ਸੋ ਵਸਤੂ ਦੀ ਕੀਮਤ ਕਾਮੇ ਦੀ ਮਿਹਨਤ, ਪੂੰਜੀ ਦਾ ਵਿਆਜ, ਜ਼ਮੀਨ ਦਾ ਪਟਾ ਤੇ ਪੈਦਾਵਾਰ ਦਾ ਸੰਗਠਨੀ ਖਰਚਾ ਨਿਰਧਾਰਤ ਕਰਨਗੇ। ਦੌਲਤ ਦੇ ਵਧਣ ਦਾ ਅਰਥ ਹੈ ਕਿ ਪੂੰਜੀਪਤੀ, ਜ਼ਿੰਮੀਂਦਾਰ ਤੇ ਕਾਮੇ ਸਭ ਨੂੰ ਲਾਭ ਪਹੁੰਚੇਗਾ। ਮੰਡੀ ਦੇ ਆਪਣੇ ਨੇਮਾਂ ਅਨੁਸਾਰ ਕੀਮਤਾਂ ਨਿਰਧਾਰਤ ਹੋਣਗੀਆਂ ਤੇ ਇਹ ਕੀਮਤਾਂ ਉਨ੍ਹਾਂ ਦੇ 'ਅਸਲ' ਮੁੱਲ ਦੇ ਨੇੜੇ ਤੇੜੇ ਹੀ ਹੋਣਗੀਆਂ। ਐਡਮ ਸਮਿਥ ਨੇ ਕਦੇ ਨਹੀਂ ਸੋਚਿਆ ਕਿ ਪੂੰਜੀ ਦੇ ਵਧਣ ਨਾਲ ਉਜਰਤ ਦੇ ਮਸਾਂ-ਜਿਊਣ ਪੱਧਰ ਤਕ ਘਟਣ ਦੀ ਸੰਭਾਵਨਾ ਪੂੰਜੀਵਾਦ ਵਿਚ ਮੌਜੂਦ ਹੈ।

ਰਿਕਾਰਡੋ, ਐਡਮ ਸਮਿਥ ਤੋਂ ਉਲਟ ਏਸ ਗੱਲ ਬਾਰੇ ਫਿਕਰਮੰਦ ਸੀ ਕਿ ਵੱਖ-ਵੱਖ ਜਮਾਤਾਂ ਵਿਚ ਦੌਲਤ ਦੀ ਵੰਡ ਦਾ ਆਧਾਰ ਲੱਭਿਆ ਜਾਵੇ। ਰਿਕਾਰਡੋ ਦਾ ਵਿਚਾਰ ਸੀ ਕਿ ਭਾਵੇਂ ਵਸਤਾਂ ਦਾ ਮੁੱਲ ਉਨ੍ਹਾਂ 'ਤੇ ਖਰਚ ਹੋਈਆਂ ਮਿਹਨਤ ਦੀਆਂ ਇਕਾਈਆਂ ਦੇ ਰੂਪ ਵਿਚ ਦਰਸਾਇਆ ਜਾ ਸਕਦਾ ਹੈ, ਪਰ ਵੱਡੀਆਂ ਆਰਥਿਕ ਕਿਰਿਆਵਾਂ ਵਿਚ ਅਜਿਹਾ ਹਿਸਾਬ- ਕਿਤਾਬ ਸੰਭਵ ਨਹੀਂ। ਰਿਕਾਰਡੋ ਨੇ ਐਡਮ ਸਮਿੱਥ ਦੇ ਸਨਮੁਖ ਇਹ ਗੱਲ ਸਾਫ਼ ਦੇਖੀ ਕਿ ਪੂੰਜੀਪਤੀਆਂ ਤੇ ਕਾਮਿਆਂ ਦੇ ਹਿਤਾਂ ਵਿਚ ਇਕ ਟਕਰਾਉ ਹੈ ਤੇ ਉਸ ਨੇ ਮਹਿਸੂਸ ਕੀਤਾ ਕਿ ਤਕਨੀਕੀ ਉਨਤੀ ਨਾਲ ਬੇਰੁਜ਼ਗਾਰੀ ਵਧ ਸਕਦੀ ਹੈ ਤੇ ਕਾਮਿਆਂ ਦੀ ਸਮੁੱਚੀ ਆਦਮਨ ਘਟ ਸਕਦੀ ਹੈ।

ਬਾਅਦ ਵਿਚ ਕਾਰਲ ਮਾਰਕਸ ਨੇ ਐਡਮ ਸਮਿੱਥ ਤੇ ਰਿਕਾਰਡੋ ਦੇ ਸਿਧਾਂਤਾਂ ਵਿਚ ਪੈਦਾਵਾਰ



ਦੀ ਪ੍ਰਕਿਰਿਆ ਦੇ ਵੱਖ-ਵੱਖ ਤੱਤਾਂ ਦੇ ਅੰਤਰ-ਸੰਬੰਧਾਂ ਬਾਰੇ ਦ੍ਰਿਸ਼ਟੀਕੋਣ ਤੋਂ ਆਪਣੇ ਸਿਧਾਂਤ ਦੀ ਸਿਰਜਣਾ ਵਿਚ ਲਾਭ ਉਠਾਇਆ। ਪਰ ਮੁੱਲ ਦੇ ਸਿਧਾਂਤ (Theory of Value) ਨੂੰ ਮਾਰਕਸ ਨੇ ਇਨ੍ਹਾਂ ਸਾਰੇ ਅਰਥ ਸ਼ਾਸਤਰੀਆਂ ਤੋਂ ਵਖਰੀ ਤਰ੍ਹਾਂ ਵਰਤਿਆ। ਮਾਰਕਸ ਦਾ ਉਦੇਸ਼ ਪ੍ਰਾਈਵੇਟ ਜਾਇਦਾਦ 'ਤੇ ਆਧਾਰਤ ਸਮਾਜ ਵਿਚ ਸ਼ੋਸ਼ਣ ਦੇ ਸੁਭਾਅ ਨੂੰ ਸਮਝਣਾ ਸੀ। ਕੈਪੀਟਲ ਵਿਚ ਮਾਰਕਸ ਸ਼ੁਰੂ ਵਿਚ ਹੀ ਵਸਤੂਆਂ ਦੇ ਦੋਹਰੇ ਸੁਭਾਅ ਦੀ ਗੱਲ ਕਰਦਾ ਹੈ, ਇਕ ਉਨ੍ਹਾਂ ਦਾ ਪ੍ਰਯੋਗ-ਮੁੱਲ (use-value) ਜੋ ਲੋੜ ਪੂਰਤੀ ਨਾਲ ਸੰਬੰਧਤ ਹੈ, ਦੂਜਾ ਉਹ ਮੁੱਲ ਜੋ ਵਸਤੂ ਦੇ ਪੈਦਾ ਕਰਨ ਵਿਚ ਲੱਗੇ ਮਿਹਨਤ-ਸਮੇਂ (labour-time) ਨਾਲ ਸੰਬੰਧਤ ਹੈ। ਜਦੋਂ ਵਸਤਾਂ ਦੀ ਇਕ ਦੂਜੇ ਨਾਲ ਮਿਣਤੀ ਹੁੰਦੀ ਹੈ ਤੇ ਉਨ੍ਹਾਂ ਦਾ ਵਟਾਂਦਰਾ ਹੁੰਦਾ ਹੈ ਤਾਂ ਇਹ ਕ੍ਰਿਆ ਉਨ੍ਹਾਂ ਦਾ ਵਟਾਂਦਰਾ-ਮੁੱਲ (exchange-value) ਨਿਰਧਾਰਤ ਕਰਦੀ ਹੈ। ਇਸ ਤਰ੍ਹਾਂ ਸਾਰੀਆਂ ਵਰਤੋਂ ਵਿਚ ਆਉਣ ਵਾਲੀਆਂ ਵਸਤਾਂ ਉਨ੍ਹਾਂ ਦੀ ਪੈਦਾਵਾਰ ਵਿਚ ਲੱਗੇ ਮਿਹਨਤ-ਸਮੇਂ ਦੇ ਕਾਰਨ ਵਟਾਂਦਰਾ-ਮੁੱਲ ਰੱਖਦੀਆਂ ਹਨ। ਉਨ੍ਹਾਂ ਵਸਤਾਂ ਦਾ ਜਿਨ੍ਹਾਂ 'ਤੇ ਕੋਈ ਮਨੁੱਖੀ ਮਿਹਨਤ ਨਹੀਂ ਲਗਦੀ, ਕੋਈ ਮੁੱਲ ਨਹੀਂ ਭਾਵੇਂ ਉਨ੍ਹਾਂ ਦੀ ਕੀਮਤ ਹੋ ਸਕਦੀ ਹੈ। ਮਿਹਨਤ- ਸਮੇਂ ਦਾ ਅਰਥ ਅਸਲ ਸਮੇਂ ਦੀ ਮਾਤਰਾ ਨਹੀਂ ਸਗੋਂ ਸਮਾਜਕ ਤੌਰ 'ਤੇ ਜ਼ਰੂਰੀ ਮਿਹਨਤ-ਸਮਾਂ ਹੈ ਜਿਹੜਾ ਕਿਸੇ ਵੀ ਇਤਿਹਾਸਕ ਪੜਾਅ 'ਤੇ ਪੈਦਾਵਾਰ ਵਿਚ ਵਰਤੀ ਜਾਂਦੀ ਤਕਨੀਤੀ ਉਨਤੀ ਤੇ ਸੋਝੀ 'ਤੇ ਨਿਰਭਰ ਹੈ। ਇਕੋ ਜਿੰਨਾ ਮਿਹਨਤ-ਸਮਾਂ ਵਰਤਣ ਵਾਲੀਆਂ ਚੀਜ਼ਾਂ ਦਾ ਇਕੋ ਜਿੰਨਾ ਮੁੱਲ ਹੈ। ਕੋਈ ਵੀ ਚੀਜ਼, ਵਸਤੂ (commodity) ਬਣੇ ਬਿਨਾਂ ਵਟਾਂਦਰਾ-ਮੁੱਲ ਨਹੀਂ ਬਣਦੀ ਤੇ ਵਟਾਂਦਰੇ ਦੀ ਕਿਰਿਆ ਭੋਗੇ ਬਿਨਾਂ ਵਸਤੂ ਨਹੀਂ ਬਣਦੀ। ਜਦੋਂ ਤਕ ਇਕ ਬਰਾਬਰ ਮਿਹਨਤ-ਸਮੇਂ 'ਤੇ ਆਧਾਰਤ ਵਟਾਂਦਰਾ ਨਾ ਹੋਵੇ, ਉਦੋਂ ਤਕ ਨਾ ਵਸਤਾਂ ਹੋਂਦ ਵਿਚ ਆ ਸਕਦੀਆਂ ਹਨ ਤੇ ਨਾ ਹੀ ਉਨ੍ਹਾਂ ਦਾ ਵਟਾਂਦਰਾ-ਮੁੱਲ। ਵਟਾਂਦਰਾ-ਮੁੱਲ ਇਕ ਸਮਾਜਕ ਪ੍ਰਕਿਰਿਆ ਹੈ, ਇਸੇ ਲਈ ਇਹ ਸਮੁੱਚੇ ਸਮਾਜਕ ਸੰਬੰਧਾਂ ਰਾਹੀਂ ਪ੍ਰਗਟ ਹੁੰਦੀ ਹੈ। ਏਹੀ ਕਾਰਨ ਹੈ ਕਿ ਵਸਤਾਂ ਦਾ ਮੁੱਲ ਇੱਕ ਸਮਾਜਕ ਇਕਾਈ ਬਣ ਜਾਂਦਾ ਹੈ।

ਮਾਰਕਸ ਕਹਿੰਦਾ ਹੈ ਕਿ ਸਾਰੀਆਂ ਵਸਤਾਂ ਆਪਣੇ ਮਾਲਕਾਂ ਲਈ 'ਅਣ-ਪ੍ਰਯੋਗ-ਮੁੱਲ' (non-use-value) ਹੁੰਦੀਆਂ ਹਨ ਅਤੇ ਹੋਰਾਂ ਲਈ ਪ੍ਰਯੋਗ-ਮੁੱਲ। ਏਸੇ ਲਈ ਇਨ੍ਹਾਂ ਦਾ ਵਟਾਂਦਰਾ ਅਵੱਸ਼ਕ ਹੈ। ਇਹ ਵਟਾਂਦਰਾ ਇਨ੍ਹਾਂ ਨੂੰ ਇਕ ਦੂਜੇ ਦੇ ਸੰਬੰਧ 'ਚ ਮੁੱਲ ਦਾ ਗੁਣ ਦਿੰਦਾ ਹੈ ਅਤੇ ਮੁੱਲ ਦੇ ਰੂਪ ਵਿਚ ਮੂਰਤੀਮਾਨ ਕਰਦਾ ਹੈ। ਵਸਤਾਂ ਲਈ ਜ਼ਰੂਰੀ ਹੈ ਕਿ ਉਹ ਪ੍ਰਯੋਗ-ਮੁੱਲ ਦੇ ਤੌਰ 'ਤੇ ਮੂਰਤੀਮਾਨ ਹੋਣ। ਚੀਜ਼ਾਂ ਨੂੰ ਮੁੱਲ ਦੇਣ ਦੀ ਕਿਰਿਆ ਮਨੁੱਖੀ ਕਿਰਿਆ ਹੈ, ਇਹ ਕੁਦਰਤ ਵਿਚ ਹੋਂਦ ਨਹੀਂ ਰੱਖਦੀ। ਇਸ ਮਨੁੱਖੀ ਕਿਰਿਆ ਦੇ ਦੋ ਸਿੱਟੇ ਨਿਕਲਦੇ ਹਨ : ਪਹਿਲਾ, ਮਿਹਨਤ ਇਕ ਖਾਸ ਕਿਸਮ ਦੀ ਠੋਸ ਕਿਰਿਆ ਹੈ ਜੋ ਖਾਸ ਚੀਜ਼ ਪੈਦਾ ਕਰਦੀ ਹੈ। ਦੂਜਾ, ਇਹ ਵਿਆਪਕ ਮਿਹਨਤ (general labour) ਹੈ, ਬੰਦੇ ਦੀ ਮਿਹਨਤ-ਸ਼ਕਤੀ (labour-power) ਦੀ ਵਰਤੋਂ। ਇਹ ਵਿਆਪਕ ਮਿਹਨਤ ਹੀ ਵਟਾਂਦਰਾ- ਮੁੱਲ ਦੀ ਸਿਰਜਣਹਾਰ ਹੈ ਜੋ ਭਿੰਨ-ਭਿੰਨ ਕਿਸਮ ਦੀ ਖਾਸ ਮਿਹਨਤ ਰਾਹੀਂ ਪ੍ਰਯੋਗ-ਮੁੱਲ ਪੈਦਾ ਕਰਦੀ ਹੈ। ਗੁੰਝਲਦਾਰ ਤੋਂ ਗੁੰਝਲਦਾਰ ਮਿਹਨਤ ਵੀ ਮਿਹਨਤ-ਸਮੇਂ ਨਾਲ ਜੋੜੀ ਜਾ ਸਕਦੀ ਹੈ। ਇਸੇ ਕਰਕੇ ਭਿੰਨ-ਭਿੰਨ ਤਰ੍ਹਾਂ ਦੀਆਂ ਵਸਤਾਂ ਦਾ ਮੁਕਾਬਲਾ ਤੇ ਵਟਾਂਦਰਾ ਹੋ ਸਕਦਾ ਹੈ। ਪੈਦਾਵਾਰ ਦੇ ਢੰਗਾਂ ਤਰੀਕਿਆਂ ਦੀ ਤਬਦੀਲੀ ਰਾਹੀਂ ਪ੍ਰਯੋਗ-ਮੁੱਲ 'ਤੇ ਪ੍ਰਭਾਵ ਪੈਂਦਾ ਹੈ, ਪਰ ਵਟਾਂਦਰਾ-ਮੁੱਲ 'ਤੇ ਨਹੀਂ। ਤਕਨੀਕੀ ਉਨਤੀ ਸਮੇਂ ਉਨੀ ਮਿਹਨਤ ਨਾਲ ਬਹੁਤੀਆਂ ਚੀਜ਼ਾਂ ਪੈਦਾ ਕੀਤੀਆਂ ਜਾ ਸਕਦੀਆਂ ਹਨ, ਪਰ ਨਾਲ ਹੀ ਉਨ੍ਹਾਂ ਦਾ ਮੁੱਲ ਘਟ ਜਾਂਦਾ ਹੈ। ਸਿੱਟੇ ਵਜੋਂ ਸਮੁੱਚਾ ਮੁੱਲ ਉਨਾ ਹੀ ਰਹਿੰਦਾ ਹੈ। ਆਪਣੀ ਉਨਤੀ ਦੇ ਕਿਸੇ ਵੀ ਪੜਾਅ 'ਤੇ ਸਮਾਜ ਉਨੇ ਸਮੇਂ 'ਚ ਉਨਾ ਹੀ ਮੁੱਲ ਪੈਦਾ ਕਰਦਾ ਹੈ।

ਅਸੀਂ ਦੇਖਿਆ ਹੈ ਕਿ ਚੀਜ਼ਾਂ ਦਾ ਮੁੱਲ ਵਟਾਂਦਰੇ ਰਾਹੀਂ ਹੀ ਪ੍ਰਤੱਖ ਹੁੰਦਾ ਹੈ, ਇਸ ਲਈ ਕੋਈ

ਵੀ ਵਸਤੂ ਦੂਜੀਆਂ ਨੂੰ ਮਿਣਨ ਲਈ ਸਟੈਂਡਰਡ ਬਣ ਸਕਦੀ ਹੈ। ਧਨ ਵੀ ਸਟੈਂਡਰਡ ਬਣ ਕੇ ਉਦੋਂ ਹੀ ਹੋਂਦ ਵਿਚ ਆਇਆ ਜਦੋਂ ਵਟਾਂਦਰੇ ਦੀ ਕਿਰਿਆ ਨੇ ਵਸਤਾਂ ਵਿਚ ਅਮੂਰਤ (abstract) ਗੁਣ ਪੈਦਾ ਕਰ ਦਿੱਤਾ। ਭਾਵੇਂ ਧਨ ਦੀ ਹੋਂਦ ਨੇ ਵਸਤਾਂ ਦੇ ਸਾਰੇ ਗੁਣਾਤਮਕ ਭੇਦ ਖ਼ਤਮ ਕਰ ਦਿੱਤੇ ਪਰ ਧਨ ਆਪ ਇਕ ਵਸਤੂ ਬਣ ਕੇ ਸਾਹਮਣੇ ਆਇਆ, ਇੱਕ ਅਜਿਹੀ ਬਾਹਰੀ ਵਸਤੂ (external object) ਜੋ ਕਿਸੇ ਵੀ ਵਿਅਕਤੀ ਦੀ ਨਿੱਜੀ ਜਾਇਦਾਦ ਬਣਨ ਦੀ ਸਮੱਰਥਾ ਰੱਖਦਾ ਹੈ। ਧਨ ਰਾਹੀਂ ਹੀ ਸਮਾਜਕ ਸ਼ਕਤੀ ਬੰਦੇ ਦੀ ਨਿੱਜੀ ਸ਼ਕਤੀ ਬਣ ਜਾਂਦੀ ਹੈ। ਧਨ ਦੇ ਜਨਮ ਨਾਲ ਕੀਮਤ ਦਾ ਜਨਮ ਹੁੰਦਾ ਹੈ, ਭਾਵ ਪੈਸਿਆਂ ਦੀ ਉਹ ਮਾਤਰਾ ਜਿਸ ਰਾਹੀਂ ਬਾਕੀ ਚੀਜ਼ਾਂ ਦਾ ਵਟਾਂਦਰਾ ਹੁੰਦਾ ਹੈ। ਜਦੋਂ ਮੁੱਲ, ਕੀਮਤ ਦਾ ਰੂਪ ਧਾਰਨ ਕਰਦਾ ਹੈ ਤਾਂ ਵਸਤਾਂ ਆਪਣੇ ਇਕ ਦੂਜੇ ਪ੍ਰਤੀ ਗਿਣਾਤਮਕ ਸੰਬੰਧਾਂ ਨੂੰ ਧਨ ਪ੍ਰਤੀ ਗਿਣਾਤਮਕ ਸੰਬੰਧਾਂ ਦੇ ਰੂਪ ਵਿਚ ਪ੍ਰਗਟ ਕਰਦੀਆਂ ਹਨ। ਇਸੇ ਲਈ ਮੁੱਲ ਤੇ ਕੀਮਤ ਵਿਚ ਫਰਕ ਆ ਜਾਂਦਾ ਹੈ। ਅਸਲ ਵਿਚ ਹੁੰਦਾ ਇਹ ਹੈ ਕਿ ਕੀਮਤ ਵਸਤਾਂ ਦਾ ਮੁੱਲ ਦੱਸਣ ਤੋਂ ਬਿਲਕੁਲ ਅਸਮੱਰਥ ਹੋ ਜਾਂਦੀ ਹੈ। ਕਈ ਵੇਰ ਅਜਿਹੀਆਂ ਚੀਜ਼ਾਂ, ਜਿਹੜੀਆਂ ਆਪਣੇ ਆਪ ਵਿਚ ਵਸਤੂਆਂ ਨਹੀਂ, ਜਿਵੇਂ ਇਜ਼ਤ (honour) ਤੇ ਜ਼ਮੀਰ (conscience) ਆਦਿ ਵੀ ਉਨ੍ਹਾਂ ਦੇ ਮਾਲਕਾਂ ਰਾਹੀਂ ਵੇਚਣ ਲਈ ਰੱਖੀਆਂ ਜਾਂਦੀਆਂ ਹਨ ਅਤੇ ਕੀਮਤ ਦੇ ਮਾਧਿਅਮ ਰਾਹੀਂ ਵਸਤੂ ਦਾ ਕਿਰਦਾਰ ਧਾਰਨ ਕਰ ਲੈਂਦੀਆਂ ਹਨ। ਮਾਰਕਸ ਕਹਿੰਦਾ ਹੈ ਕਿ ਅਸਲ ਵਿਚ ਸਮੁੱਚੀ ਸਮਾਜਕ ਪੈਦਾਵਾਰ ਦੀ ਕੀਮਤ ਉਸ ਦੇ ਮੁੱਲ ਦੇ ਬਰਾਬਰ ਹੋਣੀ ਚਾਹੀਦੀ ਹੈ। ਪਰ ਵਸਤੂ-ਆਰਥਿਕਤਾ (commodity economy) ਵਿਚ ਇਹ ਘਟਦੀ ਵਧਦੀ ਰਹਿੰਦੀ ਹੈ। ਮੁੱਲ ਤੇ ਕੀਮਤ ਵਿਚ ਅੰਤਰ ਪੂੰਜੀਵਾਦੀ ਪੈਦਾਵਾਰ ਤੇ ਵਟਾਂਦਰੇ ਦੀ ਬੁਨਿਆਦੀ ਵਿਰੋਧਤਾ (contradiction) ਦਾ ਪ੍ਰਗਟਾਵਾ ਹੈ। ਪਰ ਵਸਤਾਂ ਦਾ ਵਟਾਂਦਰਾ ਤੇ ਧਨ ਦੀ ਹੋਂਦ ਹੀ ਪੂੰਜੀਵਾਦੀ ਪੈਦਾਵਾਰ ਦਾ ਇਕੱਲਾ ਲੱਛਣ ਨਹੀਂ, ਇਹਦੇ ਲਈ ਇਹ ਵੀ ਅਵੱਸ਼ਕ ਹੈ ਕਿ ਮਿਹਨਤ-ਸ਼ਕਤੀ ਦੀ ਆਜ਼ਾਦ ਵੇਚ-ਖਰੀਦ ਹੋਵੇ ਅਤੇ ਵਟਾਂਦਰਾ-ਮੁੱਲ ਵਧਾਣ ਦਾ ਪੈਦਾਵਾਰੀ ਢਾਂਚਾ ਹੋਂਦ ਰੱਖਦਾ ਹੋਵੇ। ਪਰ ਚੀਜ਼ਾਂ ਰਾਹੀਂ ਗ੍ਰਹਿਣ ਕੀਤਾ ਵਸਤੂ-ਰੂਪ ਤੇ ਧਨ-ਰੂਪ ਇਕ ਖਾਸ ਕਿਸਮ ਦੇ ਭਰਮ ਦੀ ਜੜ੍ਹ ਹੈ, ਜਿਸ ਨੂੰ ਮਾਰਕਸ ਵਸਤੂ-ਖਬਤ (commodity-fetishism) ਕਹਿੰਦਾ ਹੈ। ਇਹ ਭਰਮ ਹੀ ਬੰਦੇ ਦੀ ਸਮਾਜਕ ਹੋਂਦ ਬਾਰੇ ਝੂਠ-ਚੇਤਨਤਾ (false consciousness) ਲਈ ਮੁੱਖ ਕਰਕੇ ਜ਼ਿੰਮੇਵਾਰ ਹੈ। ਵਸਤੂ-ਖਬਤ ਦਾ ਅਰਥ ਹੈ ਕਿ ਜਦੋਂ ਅਸੀਂ ਮਿਹਨਤ-ਸ਼ਕਤੀ ਦੀ ਉਪਜ ਮਿਹਨਤ-ਸਮੇਂ ਵਿਚ ਮਿਣਦੇ ਹਾਂ ਤਾਂ ਅਸੀਂ ਮਿਹਨਤ ਦੀ ਉਪਜ 'ਤੇ ਉਹ ਪੈਮਾਨਾ ਲਾਗੂ ਕਰ ਦਿੰਦੇ ਹਾਂ ਜਿਹੜਾ ਪਹਿਲਾਂ ਜੀਵਨ ਪ੍ਰਕਿਰਿਆ ਨਾਲ ਜੁੜਿਆ ਹੋਇਆ ਸੀ। ਇਸ ਲਈ ਬੰਦਿਆਂ ਦੇ ਵਟਾਂਦਰਾਕਾਰਾਂ ਦੇ ਰੂਪ ਵਿਚ ਆਪਸੀ ਸੰਬੰਧ ਚੀਜ਼ਾਂ ਦੇ ਆਪਣੇ ਆਪਸੀ ਸੰਬੰਧਾਂ ਦੇ ਰੂਪ ਵਿਚ ਤਬਦੀਲ ਹੋ ਜਾਂਦੇ ਹਨ ਅਤੇ ਇੰਞ ਪ੍ਰਤੀਤ ਹੁੰਦਾ ਹੈ ਜਿਵੇਂ ਮੁੱਲ ਚੀਜ਼ਾਂ ਦਾ ਕੁਦਰਤੀ ਤੇ ਭੌਤਿਕ ਗੁਣ ਹੋਵੇ। "ਇਹ ਬਿਲਕੁਲ ਇੰਞ ਹੀ ਹੈ ਜਿਵੇਂ ਕਿ ਧਰਮ ਜਗਤ ਦੀ ਧੁੰਧ ਜੋ ਮਨੁੱਖੀ ਦਿਮਾਗ ਦੀਆਂ ਕਾਲਪਨਿਕ ਉਪਜਾਂ ਹਨ, ਜਿਉਂਦੀਆਂ ਜਾਗਦੀਆਂ ਆਜ਼ਾਦ ਹਸਤੀਆਂ ਦੇ ਰੂਪ ਵਿਚ ਪ੍ਰਤੀਤ ਹੁੰਦੀਆਂ ਹਨ ਅਤੇ ਉਹ ਆਪਸ ਵਿਚ ਤੇ ਬੰਦਿਆਂ ਵਿਚਕਾਰ ਸੰਬੰਧ ਪੈਦਾ ਕਰ ਲੈਂਦੀਆਂ ਹਨ।" ਜਦੋਂ ਬੰਦੇ ਧਨ ਦੇ ਰੂਪ ਵਿਚ ਚੀਜ਼ਾਂ ਦਾ ਵਟਾਂਦਰਾ ਕਰਦੇ ਹਨ ਤਾਂ ਆਪ ਮੁਹਾਰੇ ਹੀ ਇਸ ਹਾਲਤ ਨੂੰ ਕਬੂਲ ਕਰ ਲੈਂਦੇ ਹਨ ਕਿ ਉਨ੍ਹਾਂ ਦੇ ਗੁਣ, ਯੋਗਤਾਵਾਂ ਤੇ ਕੋਸ਼ਿਸ਼ਾਂ ਦਾ ਸੰਬੰਧ ਉਨ੍ਹਾਂ ਨਾਲ ਨਹੀਂ ਸਗੋਂ ਕਿਸੇ ਨਾ ਕਿਸੇ ਤਰ੍ਹਾਂ ਇਨ੍ਹਾਂ ਤੱਤਾਂ ਦਾ ਜੱਦੀ ਸੰਬੰਧ ਇਨ੍ਹਾਂ ਦੁਆਰਾ ਪੈਦਾ ਕੀਤੇ ਪਦਾਰਥਾਂ ਨਾਲ ਹੈ। ਇਸ ਦਾ ਸਿੱਟਾ ਚੇਤਨਤਾ ਦੀ ਕਰੂਪਤਾ (deformation of consciousness) ਵਿਚ ਨਿਕਲਦਾ ਹੈ, ਜਿਸ ਨੂੰ ਵਿਜੋਗ (alienation) ਕਿਹਾ ਗਿਆ ਹੈ। ਇਹ ਵਿਜੋਗ ਹੀ ਬੰਦਿਆਂ ਦੇ ਸਮਾਜਕ ਸੰਬੰਧਾਂ ਦਾ ਵਸਤੂਕਰਣ (reification) ਹੈ। ਵਸਤੂ-ਖਬਤ ਵਿਚ ਵਿਜੋਗ ਦੇ ਸਭ ਰੂਪਾਂ ਦੇ ਬੀਜ ਹਨ, ਭਾਵੇਂ ਇਹ ਰੂਪ ਤਸ਼ੱਦਦ ਦੀਆਂ ਰਾਜਨੀਤਕ ਸੰਸਥਾਵਾਂ ਦੇ ਭੇਖ ਵਿਚ ਹੋਣ ਜਾਂ ਬੰਦੇ ਦੇ ਉਨ੍ਹਾਂ ਕਾਲਪਨਿਕ ਬਿੰਬਾਂ



ਦੇ ਭੇਖ ਵਿਚ ਜੋ ਬੰਦੇ ਤੋਂ ਆਜ਼ਾਦ ਹੋ ਕੇ ਧਰਮ ਦਾ ਤਾਣਾ-ਬਾਣਾ ਬੁਣਦੇ ਹਨ। ਮਗਰੋਂ ਇਹ ਮਨੁੱਖ ਦੀਆਂ ਪੈਦਾ ਕੀਤੀਆਂ ਚੀਜ਼ਾਂ ਹੀ ਉਸ ਦੀ ਸਮੁੱਚੀ ਗੁਲਾਮੀ ਦਾ ਸਾਧਨ ਬਣਦੀਆਂ ਹਨ। ਪਰ ਇਹ ਝੂਠੀ ਚੇਤਨਤਾ ਜਿਹੜੀ ਸਮਾਜਕ ਸਬੰਧਾਂ ਨੂੰ ਚੀਜ਼ਾਂ ਦੀ ਪੱਧਰ 'ਤੇ ਘਟਾ ਦਿੰਦੀ ਹੈ, ਪੂੰਜੀਵਾਦੀ ਢਾਂਚੇ ਵਿਚ ਮਿਹਨਤ-ਸ਼ਕਤੀ ਦੇ ਵਸਤੂਕਰਣ ਦੇ ਰੂਪ ਵਿਚ ਉਭਰਦੀ ਹੈ, ਭਾਵ ਇਕ ਅਜਿਹੀ ਸਥਿਤੀ, ਜਿਸ ਵਿਚ ਜਿਉਂਦੇ-ਜਾਗਦੇ ਬੰਦੇ ਮਿਹਨਤ ਦੇ ਸੰਬੰਧ ਵਿਚ ਮੰਡੀ ਦੇ ਨੇਮਾਂ ਅਨੁਸਾਰ ਖਰੀਦੀਆਂ-ਵੇਚੀਆਂ ਜਾਣ ਵਾਲੀਆਂ ਵਸਤਾਂ ਦੇ ਰੂਪ ਵਿਚ ਪੇਸ਼ ਹੁੰਦੇ ਹਨ।

ਰਿਕਾਰਡੋ ਦੇ ਮੱਤ ਦੇ ਹੋਣ ਕਰਕੇ, ਮਾਰਕਸ ਤੋਂ ਪਹਿਲੇ ਸਮਾਜਵਾਦੀਆਂ ਦਾ ਵਿਚਾਰ ਸੀ ਕਿ ਜੇ ਕਾਮਿਆਂ ਨੂੰ ਉਨ੍ਹਾਂ ਦੀ ਮਿਹਨਤ ਦਾ ਬਰਾਬਰ ਮੁੱਲ ਮਿਲ ਜਾਵੇ ਤਾਂ ਸ਼ੋਸ਼ਣ ਖ਼ਤਮ ਹੋ ਜਾਵੇਗਾ। ਪਰ ਮਾਰਕਸ ਅਨੁਸਾਰ ਕਾਮੇ ਆਪਣੀ ਮਿਹਨਤ ਨਹੀਂ ਵੇਚਦੇ ਸਗੋਂ ਇਕ ਖਾਸ ਕਿਸਮ ਦੀ ਵਸਤੂ ਵੇਚਦੇ ਹਨ, ਜਿਸ ਨੂੰ ਮਾਰਕਸ ਮਿਹਨਤ-ਸ਼ਕਤੀ (labour-power) ਕਹਿੰਦਾ ਹੈ। ਭਾਵੇਂ ਕਾਮਿਆਂ ਨੂੰ ਉਨ੍ਹਾਂ ਦੀ ਮਿਹਨਤ-ਸ਼ਕਤੀ ਦੇ ਬਰਾਬਰ ਇਵਜ਼ਾਨਾ ਮਿਲ ਜਾਵੇ ਤਾਂ ਵੀ ਉਨ੍ਹਾਂ ਦਾ ਸ਼ੋਸ਼ਣ ਤੇ ਪੂੰਜੀਪਤੀ ਦਾ ਮੁਨਾਫ਼ਾ ਜਾਰੀ ਰਹੇਗਾ, ਕਿਉਂਕਿ ਮੁਨਾਫ਼ਾ ਵਟਾਂਦਰੇ ਤੋਂ ਪੈਦਾ ਨਹੀਂ ਹੁੰਦਾ। ਜਿਸ ਬੰਦੇ ਕੋਲ ਪੂੰਜੀ ਹੈ, ਉਹ ਇਸ ਨੂੰ ਕਈ ਗੁਣਾ ਵਧਾ ਸਕਦਾ ਹੈ, ਕਿਉਂਕਿ ਮੰਡੀ ਵਿਚ ਇਕ ਅਜਿਹੀ ਵਸਤੂ ਮਿਲਦੀ ਹੈ, ਜਿਸ ਦਾ ਪ੍ਰਯੋਗ-ਮੁੱਲ, ਕਦਰ ਦਾ ਆਧਾਰ ਹੈ ਅਤੇ ਇਹ ਹੀ ਇਕ ਅਜਿਹੀ ਵਸਤੂ ਹੈ, ਜਿਸ ਦੇ ਪ੍ਰਯੋਗ-ਮੁੱਲ ਦੇ ਉਪਭੋਗ ਦੀ ਕਿਰਿਆ ਨਾਲ ਵਟਾਂਦਰਾ-ਮੁੱਲ ਪੈਦਾ ਹੋ ਜਾਂਦਾ ਹੈ। ਇਹ ਵਸਤੂ ਹੈ ਮਿਹਨਤ-ਸ਼ਕਤੀ ਜਿਹੜੀ ਕਿ ਬੰਦੇ ਦੀਆਂ ਸਾਰੀ ਦਿਮਾਗੀ ਤੇ ਸਰੀਰਕ ਸ਼ਕਤੀਆਂ ਦਾ ਸੰਗ੍ਰਹਿ ਹੈ। ਉਜਰਤੀ-ਮਿਹਨਤ (wage-labour) ਮਿਹਨਤ-ਸ਼ਕਤੀ ਦਾ ਮਿਥੇ ਸਮੇਂ ਲਈ ਉਪਭੋਗ ਹੈ। ਇਹ ਕਿਰਿਆ ਤਾਂ ਹੀ ਸੰਭਵ ਹੈ ਜੇ ਕਾਮਿਆਂ ਦੀ ਪੂਰੀ ਜਮਾਤ ਹੋਵੇ ਜੋ ਦੋਹਰੇ ਢੰਗ ਨਾਲ ਆਜ਼ਾਦ ਹੋਵੇ। ਪਹਿਲਾ, ਜਿਸ ਕਿਸੇ ਨੂੰ ਉਹ ਚਾਹੇ ਆਪਣੀ ਮਿਹਨਤ-ਸ਼ਕਤੀ ਵੇਚਣ ਲਈ ਕਾਨੂੰਨੀ ਤੌਰ 'ਤੇ ਆਜ਼ਾਦ ਹੋਵੇ, ਦੂਜਾ, ਪੈਦਾਵਾਰ ਦੇ ਸਾਧਨਾਂ ਦੀ ਮਲਕੀਅਤ ਤੋਂ ਆਜ਼ਾਦ ਹੋਵੇ ਭਾਵ ਇਸ ਕੋਲ ਆਪਣੀ ਮਿਹਨਤ-ਸ਼ਕਤੀ ਵੇਚਣ ਤੋਂ ਬਿਨਾਂ ਹੋਰ ਕੁਝ ਨਾ ਹੋਵੇ। ਮਿਹਨਤ-ਸ਼ਕਤੀ ਦਾ ਮੁੱਲ ਵੀ ਦੂਜੀਆਂ ਵਸਤਾਂ ਦੀ ਤਰ੍ਹਾਂ ਨਿਰਧਾਰਤ ਹੁੰਦਾ ਹੈ, ਭਾਵ ਇਹਦੇ ਮੁੜ-ਉਤਪਾਦਨ (reproduction) ਵਿਚ ਲੱਗੇ ਮਿਹਨਤ-ਸਮੇਂ ਦੀ ਮਾਤਰਾ ਅਨੁਸਾਰ। ਮਿਹਨਤ-ਸ਼ਕਤੀ ਦੇ ਮੁੜ-ਉਤਪਾਦਨ ਦਾ ਅਰਥ ਹੈ ਕਿ ਕਾਮੇ ਨੂੰ ਕੰਮ ਕਰਨ ਦੀ ਹਾਲਤ ਤੇ ਜਾਇਦਾਦ-ਰਹਿਤ ਕਾਮਿਆਂ ਦੀ ਨਵੀਂ ਪੁਸ਼ਤ ਪਾਲਣ ਦੇ ਯੋਗ ਬਣਾਈ ਰੱਖਣਾ। ਭਾਵ ਮਿਹਨਤ-ਸ਼ਕਤੀ ਦਾ ਮੁੱਲ ਉਨ੍ਹਾਂ ਚੀਜ਼ਾਂ ਵਸਤਾਂ ਦਾ ਮੁੱਲ ਹੈ ਜੋ ਕਾਮੇ ਨੂੰ ਤੇ ਉਸ ਦੇ ਬੱਚਿਆਂ ਨੂੰ ਜੀਉਂਦਾ ਤੇ ਕੰਮ ਕਰਨ ਦੇ ਯੋਗ ਰੱਖ ਸਕੇ। ਇਹ ਮਾਤਰਾ ਸਿਰਫ਼ ਘੱਟੋ-ਘੱਟ ਜਿਸਮਾਨੀ ਪੱਧਰ ਹੀ ਨਹੀਂ ਸਗੋਂ ਇਤਿਹਾਸਕ ਤੌਰ 'ਤੇ ਬਦਲਦੀਆਂ ਲੋੜਾਂ ਵੀ ਹਨ। ਸਰੀਰਕ ਤੌਰ 'ਤੇ ਘੱਟੋ-ਘੱਟ ਉਜਰਤ ਇਸ ਦੀ ਹੇਠਲੀ ਸੀਮਾ ਹੈ।

ਯੂਟੋਪੀਅਨਾਂ ਦੀ ਗ਼ਲਤੀ ਇਸ ਗੱਲ ਵਿਚ ਸੀ ਕਿ ਉਨ੍ਹਾਂ ਅਨੁਸਾਰ ਸ਼ੋਸ਼ਣ ਤਾਂ ਹੀ ਹੁੰਦਾ ਹੈ, ਜਦੋਂ ਕਾਮੇ ਇਸ ਦੇ ਮੁੱਲ ਤੋਂ ਘੱਟ 'ਤੇ ਆਪਣੀ ਮਿਹਨਤ ਵੇਚਦੇ ਹਨ। ਜਦ ਤਕ ਕਾਮੇ ਦੀ ਉਜਰਤ ਉਸ ਨੂੰ ਜ਼ਿੰਦਾ ਤੇ ਫਿੱਟ ਰੱਖਦੀ ਹੈ, ਉਹਦੀ ਮਿਹਨਤ ਦਾ ਮੁੱਲ ਘੱਟ ਨਹੀਂ। ਇਸ ਦਾ ਅਰਥ ਇਹ ਨਹੀਂ ਕਿ ਸ਼ੋਸ਼ਣ ਵਰਗੀ ਕੋਈ ਚੀਜ਼ ਨਹੀਂ ਸਗੋਂ ਇਹ ਬਹੁਤ ਹੀ ਕਠੋਰ ਤੇ ਗੰਭੀਰ ਪੱਧਰ 'ਤੇ ਵਿਚਰ ਰਿਹਾ ਹੁੰਦਾ ਹੈ, ਕਿਉਂਕਿ ਪੈਦਾਵਾਰ ਦੀ ਕਿਸੇ ਵੀ ਤਕਨੀਕੀ ਪੱਧਰ 'ਤੇ ਮਿਹਨਤ-ਸ਼ਕਤੀ ਦੀ ਵਰਤੋਂ ਇਸ ਨੂੰ ਬਰਕਰਾਰ ਰੱਖਣ ਵਾਲੇ ਮੁੱਲ ਤੋਂ ਕਿਤੇ ਜ਼ਿਆਦਾ ਵਟਾਂਦਰਾ- ਮੁੱਲ ਪੈਦਾ ਕਰ ਸਕਦੀ ਹੈ। ਭਾਵ ਕਾਮੇ ਦਾ ਦਿਨ, ਜਿੰਨਾ ਉਸ ਨੂੰ ਆਪਣੀਆਂ ਸਰੀਰਕ ਲੋੜਾਂ ਪੂਰੀਆਂ ਕਰਨ ਲਈ ਚਾਹੀਦਾ ਹੈ, ਉਸ ਤੋਂ ਕਿਤੇ ਵੱਡਾ ਹੁੰਦਾ ਹੈ। ਕਾਮੇ ਦੀਆਂ ਸਰੀਰਕ ਲੋੜਾਂ ਤੋਂ ਜ਼ਿਆਦਾ ਪੈਦਾ ਕੀਤਾ ਮੁੱਲ, ਵਾਧੂ-ਮੁੱਲ (surplus-value) ਹੈ। ਇਹ ਬਰਾਬਰ ਵਟਾਂਦਰੇ ਵਿਚ ਵੀ ਪੂੰਜੀਪਤੀ ਪ੍ਰਾਪਤ ਕਰਦਾ ਹੈ। ਇਹ

ਹੀ ਕਾਰਨ ਹੈ ਕਿ ਉਜਰਤਾਂ ਵਧਾਣ ਤੋਂ ਵੀ ਸ਼ੋਸ਼ਣ ਖ਼ਤਮ ਨਹੀਂ ਹੁੰਦਾ। ਇਸ ਦੇ ਖਾਤਮੇ ਦੀ ਇਕੋ ਇੱਕ ਸ਼ਰਤ ਹੈ ਕਿ ਉਜਰਤੀ-ਮਿਹਨਤ ਤੇ ਸਾਰੇ ਸਿਸਟਮ ਦਾ ਖ਼ਾਤਮਾ ਕੀਤਾ ਜਾਵੇ।

ਉਪਰੋਕਤ ਵਿਚਾਰ ਤੋਂ ਜ਼ਾਹਰ ਹੈ ਕਿ ਮੁੱਲ ਦਾ ਇਕੋ-ਇਕ ਸਾਧਨ ਪੈਦਾਵਾਰੀ ਮਿਹਨਤ ਹੈ ਜਿਸ ਰਾਹੀਂ ਮਨੁੱਖੀ ਲੋੜਾਂ ਪੂਰੀਆਂ ਕਰਨ ਵਾਲੀਆਂ ਪਦਾਰਥਕ ਵਸਤਾਂ ਪੈਦਾ ਕੀਤੀਆਂ ਜਾ ਸਕਦੀਆਂ ਹਨ। ਪੂੰਜੀ ਦੇ ਦੂਜੇ ਸਭ ਰੂਪ ਭਾਵੇਂ ਉਹ ਪੂੰਜੀਪਤੀਆਂ, ਵਪਾਰੀਆਂ, ਜ਼ਿਮੀਦਾਰਾਂ ਜਾਂ ਬੈਂਕਾਂ ਨਾ ਸੰਬੰਧ ਰੱਖਦੇ ਹੋਣ, ਉਹ ਵਾਧੂ-ਮੁੱਲ ਪ੍ਰਾਪਤ ਕਰਨ ਵਿਚ ਇਸਤੇਮਾਲ ਹੁੰਦੇ ਹਨ। ਪੂੰਜੀਵਾਦੀ ਪੈਦਾਵਾ ਦੇ ਸਾਰੇ ਤਾਣੇ-ਬਾਣੇ ਦਾ ਆਧਾਰ ਮਿਹਨਤ-ਸ਼ਕਤੀ ਦਾ ਵਸਤੂਕਰਨ ਹੈ। ਜਦੋਂ ਮਿਹਨਤ-ਸ਼ਕ ਇਕ ਵਸਤੂ ਬਣ ਜਾਂਦੀ ਹੈ, ਇਸ ਦਾ ਅਰਥ ਹੈ ਕਿ ਬੰਦਾ ਇਕ ਚੀਜ਼ ਦੇ ਰੂਪ ਵਿਚ ਵਿਚਰਦਾ ਹੈ। ਉਸ ਦੇ ਜ਼ਾਤੀ ਗੁਣ ਤੇ ਯੋਗਤਾਵਾਂ ਦੂਜੀਆਂ ਵਸਤਾਂ ਦੀ ਤਰ੍ਹਾਂ ਵੇਚੇ-ਖਰੀਦੇ ਜਾਂਦੇ ਹਨ। ਬੰਦੇ ਦ ਇਹ ਵਸਤੂਕਰਨ ਜਿਸ ਰਾਹੀਂ ਬੰਦੇ ਦੀ ਸ਼ਖ਼ਸੀਅਤ ਇਕ ਬੇਜਾਨ ਚੀਜ਼ ਬਣ ਜਾਂਦੀ ਹੈ, ਪੂੰਜੀਵਾ ਵਿਚ ਬੰਦੇ ਦੇ ਨਿਰਾਦਰ ਦਾ ਇਕ ਪ੍ਰਤੱਖ ਰੂਪ ਹੈ। ਮਿਹਨਤ-ਸ਼ਕਤੀ ਦਾ ਪ੍ਰਯੋਗ ਬੰਦੇ ਦੀ ਜੀਵ ਕਿਰਿਆ ਹੈ, ਉਸ ਦਾ ਸਮੁੱਚਾ ਜੀਵਨ ਪ੍ਰਗਟਾਵਾ। ਜਦੋਂ ਇਹ ਜੀਵਨ ਕਿਰਿਆ ਜਿਉਣ ਦੇ ਸਾਧ ਪ੍ਰਾਪਤ ਕਰਨ ਲਈ ਉਹ ਦੂਜੇ ਬੰਦੇ ਨੂੰ ਵੇਚਦਾ ਹੈ ਤਾਂ ਇਹ ਉਸ ਨੂੰ ਸਿਰਫ਼ ਜਿੰਦਾ ਰੱਖਣ ਦਾ ਹੀ ਇ ਸਾਧਨ ਬਣ ਜਾਂਦੀ ਹੈ।

ਮਾਰਕਸ ਕਹਿੰਦਾ ਹੈ, "ਪੈਦਾਵਾਰ ਦੇ ਸਾਧਨ ਮਿਹਨਤ ਹੜੱਪਣ ਦਾ ਸਾਧਨ ਬਣ ਜਾਂਦੇ ਹਨ ਕਾਮਾ ਹੁਣ ਪੈਦਾਵਾਰ ਦੇ ਸਾਧਨਾਂ ਦਾ ਪ੍ਰਯੋਗ ਨਹੀਂ ਕਰਦਾ ਸਗੋਂ ਪੈਦਾਵਾਰ ਦੇ ਸਾਧਨ ਉਸ ਦਾ ਪ੍ਰਯੋ ਕਰਦੇ ਹਨ। ਇਸ ਦੀ ਬਜਾਏ ਕਿ ਇਨ੍ਹਾਂ ਦਾ ਉਹ ਆਪਣੀ ਉਤਪਾਦਨ ਕਿਰਿਆ ਵਿਚ ਉਪਭੋਗ ਕ ਸਗੋਂ ਇਹ ਸਾਧਨ ਹੁਣ ਆਪਣੀ ਜੀਵਨ ਪ੍ਰਕਿਰਿਆ ਜਾਰੀ ਰੱਖਣ ਲਈ ਬੰਦੇ ਦਾ ਉਪਭੋਗ ਕਰਦੇ ਹ ਅਤੇ ਪੂੰਜੀ ਦੀ ਸਾਰੀ ਜੀਵਨ ਪ੍ਰਕਿਰਿਆ ਮੁੱਲ ਦੇ ਰੂਪ ਵਿਚ ਲਗਾਤਾਰ ਵਧਣ ਦੀ ਗਤੀ ਰਾਹ ਪ੍ਰਗਟ ਹੁੰਦੀ ਹੈ।" ਬੰਦੇ ਦੀ ਮਿਹਨਤ ਮਿਹਨਤ-ਸ਼ਕਤੀ ਵੇਚਣ ਕਰਕੇ ਬੰਦੇ ਤੋਂ ਵਿਜੋਗੀ ਜਾਂਦੀ ਹੈ ਅ ਪੂੰਜੀਪਤੀ ਰਾਹੀਂ ਪ੍ਰਯੋਗ ਕਰਨ ਤੋਂ ਬਾਅਦ ਪੂੰਜੀ ਵਿਚ ਸ਼ਾਮਲ ਕਰ ਲਈ ਜਾਂਦੀ ਹੈ। ਇਸ ਲ ਪੈਦਾਵਾਰ ਦੀ ਪ੍ਰਕਿਰਿਆ ਵਿਚ ਇਹ ਇਕ ਅਜਿਹੀ ਵਸਤੂ ਦੇ ਰੂਪ ਵਿਚ ਸਾਹਮਣੇ ਆਉਂਦੀ ਹ ਜਿਸ ਦਾ ਸੰਬੰਧ ਬੰਦੇ ਨਾਲ ਨਹੀਂ, ਕਿਉਂਕਿ ਪੈਦਾਵਾਰ ਦੀ ਪ੍ਰਕਿਰਿਆ ਇਕ ਅਜਿਹੀ ਪ੍ਰਕਿਰਿਆ ਹੈ ਜਿਸ ਰਾਹੀਂ ਪੂੰਜੀਪਤੀ ਮਿਹਨਤ-ਸ਼ਕਤੀ ਦਾ ਉਪਭੋਗ ਕਰਦਾ ਹੈ। ਇਸ ਲਈ ਕਾਮੇ ਦੀ ਮਿਹਨ ਦਾ ਫਲ ਲਗਾਤਾਰ ਵਸਤੂਆਂ ਦਾ ਰੂਪ ਹੀ ਨਹੀਂ ਧਾਰਨ ਕਰਦਾ ਸਗੋਂ ਪੂੰਜੀ ਵਿਚ ਵੀ ਬਦਲਦ ਰਹਿੰਦਾ ਹੈ, ਇਕ ਅਜਿਹੇ ਮੁੱਲ ਦੇ ਰੂਪ ਵਿਚ ਜੋ ਪੈਦਾ ਕਰਨ ਵਾਲੀ ਸ਼ਕਤੀ ਨੂੰ ਘੁਣ ਦੀ ਤਰ੍ਹਾਂ ਖਾਂ ਹੈ ਅਤੇ ਕਾਮੇ ਦੇ ਸਮੁੱਚੇ ਅਸਤਿਤਵ ਨੂੰ ਰੋਟੀ ਦੇ ਬਦਲੇ ਖਰੀਦਦਾ ਰਹਿੰਦਾ ਹੈ। ਕਾਮਾ ਇਸ ਤ ਲਗਾਤਾਰ ਪਦਾਰਥਕ ਦੌਲਤ ਪੂੰਜੀ ਦੇ ਰੂਪ ਵਿਚ ਪੈਦਾ ਕਰਦਾ ਰਹਿੰਦਾ ਹੈ, ਇਕ ਵਿਜੋਗੀ ਸ਼ਕਤੀ ਰੂਪ ਵਿਚ ਜੋ ਉਹਨੂੰ ਦਬਾਂਦੀ ਹੈ ਤੇ ਉਸ ਦਾ ਸ਼ੋਸ਼ਣ ਕਰਦੀ ਹੈ। ਪੂੰਜੀਪਤੀ ਵੀ ਪੂੰਜੀ ਦੇ ਮਨੁੱਖੀ ਭੇ ਵਿਚ ਲਗਾਤਾਰ ਮਿਹਨਤ-ਸ਼ਕਤੀ ਪੈਦਾ ਕਰਦਾ ਰਹਿੰਦਾ ਹੈ, ਉਹ ਸੋਮਾ ਜਿਹੜਾ ਕਿ ਉਨ੍ਹਾਂ ਵਸਤੂਆ ਤੋਂ ਅਲੱਗ ਕੀਤਾ ਹੁੰਦਾ ਹੈ, ਜਿਨ੍ਹਾਂ ਰਾਹੀਂ ਇਹ ਮੂਰਤੀਮਾਨ ਹੁੰਦਾ ਹੈ ਭਾਵ ਇਕ ਅਮੂਰਤ ਸੋਮਾ ਕਾਮੇ ਦੇ ਅਸਤਿਤਵ ਦੇ ਰੂਪ ਵਿਚ ਹੋਂਦ ਰੱਖਦਾ ਹੈ।

ਉਤਪਾਦਨ ਤੇ ਮੁੜ-ਉਤਪਾਦਨ ਦੀ ਇਹ ਪ੍ਰਕਿਰਿਆ ਲਗਾਤਾਰ ਜਾਰੀ ਰਹਿੰਦੀ ਹੈ ਪੂੰਜੀਵਾਦ ਦਾ ਧੁਰਾ ਹੈ। ਸਿੱਟਾ ਇਹ ਨਿਕਲਦਾ ਹੈ ਕਿ ਕਾਮੇ ਦੇ ਮਹੱਤਵਪੂਰਨ ਕਾਰਜ, ਪੈਦਾਵਾਰ ਦ ਕਿਰਿਆ ਤੋਂ ਬਾਹਰ ਮੂਰਤੀਮਾਨ ਹੁੰਦੇ ਹਨ। ਜਦੋਂ ਉਹ ਕੰਮ ਨਹੀਂ ਕਰ ਰਿਹਾ ਹੁੰਦਾ, ਉਦੋਂ ਹੀ ਉਹ ਆਪਣ ਸ਼ਖ਼ਸੀਅਤ ਦਾ ਮਾਲਕ ਹੁੰਦਾ ਹੈ। ਇਥੋਂ ਤਕ ਕਿ ਬੰਦੇ ਦੀ ਜ਼ਾਤੀ ਉਪਭੋਗਤਾ ਵੀ ਆਰਥਿਕ ਕਿਰਿ



ਪੱਖੋਂ ਉਸ ਦੀ ਆਪਣੀ ਮਿਹਨਤ-ਸ਼ਕਤੀ ਦੇ ਮੁੜ-ਉਤਪਾਦਨ ਦੀ ਕਿਰਿਆ ਬਣ ਜਾਂਦੀ ਹੈ, ਬਿਲਕੁਲ ਉਸੇ ਤਰ੍ਹਾਂ ਜਿਵੇਂ ਇਕ ਮਸ਼ੀਨ ਨੂੰ ਗਰੀਸ ਜਾਂ ਤੇਲ ਦੇਈਦਾ ਹੈ। ਤਕਨੀਕੀ ਉਨਤੀ ਭਾਵੇਂ ਮਿਹਨਤ ਦੇ ਘੰਟੇ ਘਟਾਉਂਦੀ ਹੈ, ਪਰ ਪੂੰਜੀ ਦੀ ਸੇਵਾ ਵਿਚ ਇਨ੍ਹਾਂ ਨੂੰ ਲੰਬਾ ਕਰਦੀ ਹੈ। ਆਪਣੇ-ਆਪ ਵਿਚ ਮਿਹਨਤ ਨੂੰ ਇਹ ਹਲਕਾ ਕਰਦੀ ਹੈ, ਪਰ ਪੂੰਜੀ ਦੀ ਸੇਵਾ ਵਿਚ ਮਿਹਨਤ ਦੀ ਘਣਤਾ (intensity) ਵਧਾਉਂਦੀ ਹੈ। ਆਪਣੇ-ਆਪ ਵਿਚ ਇਹ ਬੰਦੇ ਦੀ ਕੁਦਰਤ ਦੀਆਂ ਸ਼ਕਤੀਆਂ 'ਤੇ ਜਿੱਤ ਹੈ, ਪਰ ਪੂੰਜੀ ਦੇ ਹੱਥ ਵਿਚ ਇਹ ਬੰਦੇ ਦੀ ਇਨ੍ਹਾਂ ਸ਼ਕਤੀਆਂ ਅਧੀਨ ਗੁਲਾਮੀ ਹੈ। ਆਪਣੇ-ਆਪ ਵਿਚ ਇਹ ਪੈਦਾ ਕਰਨ ਵਾਲਿਆਂ ਦੀ ਦੌਲਤ ਵਧਾਉਂਦੀ ਹੈ, ਪਰ ਪੂੰਜੀ ਦੇ ਹੱਥ ਵਿਚ ਇਹ ਉਨ੍ਹਾਂ ਨੂੰ ਕੰਗਾਲ ਬਣਾਉਂਦੀ ਹੈ।

ਪੂੰਜੀਵਾਦ ਵਿਚ ਭਾਵੇਂ ਮਿਹਨਤ ਦਾ ਖਾਸਾ ਸਮਾਜਕ ਹੈ, ਪਰ ਇਹ ਸਿਰਫ਼ ਤਕਨੀਕੀ ਪੱਧਰ 'ਤੇ ਹੀ ਹੈ, ਮਾਨਵੀ ਪੱਧਰ 'ਤੇ ਨਹੀਂ, ਕਿਉਂਕਿ ਪੂੰਜੀਪਤੀ ਹੀ ਆਪਣੇ ਨਿਸ਼ਾਨਿਆਂ ਦੀ ਪੂਰਤੀ ਲਈ ਮਿਹਨਤ ਦਾ ਪ੍ਰਯੋਗ ਕਰਦਾ ਹੈ। ਇਸ ਲਈ ਬੰਦਿਆਂ ਦੇ ਆਪਸੀ ਸੰਬੰਧ ਖ਼ਤਮ ਹੋ ਜਾਂਦੇ ਹਨ ਅਤੇ ਉਹ ਪੂੰਜੀਪਤੀ ਨਾਲ ਪੈਦਾਵਾਰੀ ਸਬੰਧਾਂ ਵਿਚ ਬਦਲ ਜਾਂਦੇ ਹਨ। ਇਕ ਵਾਰ ਇਸ ਚੱਕਰ ਵਿਚ ਪੈਣ ਤੋਂ ਬਾਅਦ ਉਹ ਪੂੰਜੀ ਨਾਲ ਇਕ-ਮਿਕ ਹੋ ਜਾਂਦੇ ਹਨ ਅਤੇ ਪੂੰਜੀ ਦੀ ਪ੍ਰਕਿਰਿਆ ਦਾ ਇਕ ਖਾਸ ਰੂਪ ਬਣ ਜਾਂਦੇ ਹਨ। ਇਸ ਲਈ ਕਾਮਿਆਂ ਦੀ ਪੈਦਾਵਾਰੀ ਸ਼ਕਤੀ ਜਦੋਂ ਪੂੰਜੀ ਦੇ ਸੰਪਰਕ ਵਿਚ ਵਿਕਸਤ ਹੁੰਦੀ ਹੈ ਤਾਂ ਪੂੰਜੀ ਦੀ ਪੈਦਾਵਾਰੀ ਸ਼ਕਤੀ ਹੀ ਬਣ ਜਾਂਦੀ ਹੈ। ਬੇਜਾਨ ਮਸ਼ੀਨ ਪੈਦਾਵਾਰ ਵਿਚ ਕਾਮਿਆਂ ਦੀ ਸਾਰੀ ਗਤੀਵਿਧੀ ਨੂੰ ਸੰਚਾਲਤ ਕਰਦੀ ਹੈ। ਮਿਹਨਤ ਦਾ ਹਲਕਾ ਹੋਣਾ ਵੀ ਇਕ ਕਸ਼ਟ ਬਣ ਜਾਂਦਾ ਹੈ। ਕਿਉਂਕਿ ਮਸ਼ੀਨ ਬੰਦੇ ਨੂੰ ਆਜ਼ਾਦ ਨਹੀਂ ਕਰਦੀ ਸਗੋਂ ਕੰਮ 'ਚੋਂ ਸਾਰੀ ਦਿਲਚਸਪੀ ਖ਼ਤਮ ਕਰ ਦਿੰਦੀ ਹੈ। ਬੰਦਾ ਮਿਹਨਤ ਦੇ ਔਜ਼ਾਰ ਇਸਤੇਮਾਲ ਨਹੀਂ ਕਰਦਾ ਸਗੋਂ ਔਜਾਰ ਬੰਦੇ ਨੂੰ ਇਸਤੇਮਾਲ ਕਰਦੇ ਹਨ ਅਤੇ ਪੂੰਜੀ ਦੇ ਭੇਸ ਵਿਚ ਬੰਦਿਆਂ ਨੂੰ ਘੂਰਦੇ ਹਨ। ਇਹ ਪੂੰਜੀ ਮੁਰਦਾ ਮਿਹਨਤ (dead labour) ਹੀ ਹੈ ਜੋ ਜਿਉਂਦੀ ਮਿਹਨਤ ਨੂੰ ਗੁਲਾਮ ਬਣਾਉਂਦੀ ਹੈ ਅਤੇ ਉਸ ਨੂੰ ਚੰਗੀ ਤਰ੍ਹਾਂ ਨਚੋੜ ਲੈਂਦੀ ਹੈ। ਮਿਹਨਤ ਦੀ ਵੰਡ (division of labour) ਬੰਦੇ ਦੇ ਵਜੂਦ ਦੀ ਵੰਡ ਬਣ ਜਾਂਦੀ ਹੈ। ਪ੍ਰਯੋਗ-ਮੁੱਲ ਪੈਦਾ ਕਰਨ ਵਿਚ ਉਹਦੀ ਕੋਈ ਦਿਲਚਸਪੀ ਨਹੀਂ ਹੁੰਦੀ ਕਿਉਂਕਿ ਉਸ ਦੇ ਕੰਮ ਦਾ ਮੰਤਵ ਉਪਯੋਗੀ ਚੀਜ਼ਾਂ ਪੈਦਾ ਕਰਨਾ ਨਹੀਂ ਸਗੋਂ ਆਪਣੀਆਂ ਬੁਨਿਆਦੀ ਲੋੜਾਂ ਪੂਰੀਆਂ ਕਰਨਾ ਹੈ। ਅਸਲ ਵਿਚ ਪੂੰਜੀਵਾਦ ਨੂੰ ਇਕ ਭੌਂਦੂ ਤੇ ਮਕਾਨਮੀ ਕਾਮਾ ਚਾਹੀਦਾ ਹੈ, ਜਿਸ ਵਿਚ ਸਿਰਫ਼ ਉਸ 'ਤੇ ਠੋਸੇ ਗਏ ਕੰਮ ਨੂੰ ਕਰਨ ਤੋਂ ਸਿਵਾ ਕੋਈ ਮਨੁੱਖੀ ਹੁਨਰ ਨਾ ਹੋਵੇ।

ਪਰ ਇਸ ਤੋਂ ਇਹ ਸਮਝਣਾ ਬਿਲਕੁਲ ਠੀਕ ਨਹੀਂ ਕਿ ਅਮਾਨਵੀਕਰਨ ਦੀ ਚੱਕੀ ਵਿਚ ਸਿਰਫ਼ ਕਾਮਾ ਹੀ ਪਿਸਦਾ ਹੈ ਸਗੋਂ ਪੂੰਜੀਪਤੀ ਵੀ ਇਸ ਦਾ ਉਨਾ ਹੀ ਸ਼ਿਕਾਰ ਬਣਦਾ ਹੈ। ਮਾਰਕਸ ਅਨੁਸਾਰ ਬੰਦੇ ਜਮਾਤੀ-ਹਿਤਾਂ ਤੇ ਜਮਾਤੀ-ਸੰਬੰਧਾਂ ਦੇ ਪ੍ਰਤੀਕ ਹਨ। ਉਹ ਆਰਥਿਕ ਇਕਾਈਆਂ ਦੇ ਮਾਨਵੀ ਰੂਪ ਹਨ। ਪੂੰਜੀਪਤੀ ਪੂੰਜੀ ਦਾ ਮਾਨਵੀ ਰੂਪ ਹੈ। ਉਸ ਦੀ ਆਤਮਾ ਪੂੰਜੀ ਦੀ ਆਤਮਾ ਹੈ। ਪੂੰਜੀ ਦੀ ਸਿਰਫ਼ ਇਕ ਜੀਵਨ ਪ੍ਰਵਿਰਤੀ ਹੈ, ਉਹ ਹੈ ਮੁੱਲ ਤੇ ਵਾਧੂ-ਮੁੱਲ ਪੈਦਾ ਕਰਨਾ ਅਤੇ ਜ਼ਿਆਦਾ ਤੋਂ ਜ਼ਿਆਦਾ ਵਾਧੂ-ਮੁੱਲ (ਮੁਨਾਫ਼ਾ) ਹੜੱਪਣਾ। ਆਰਥਿਕ ਪ੍ਰਕਿਰਿਆ ਵਿਚ ਪੂੰਜੀਪਤੀ ਦਾ ਚਰਿੱਤਰ ਤੇ ਵਿਚਾਰ ਕੋਈ ਰੋਲ ਅਦਾ ਨਹੀਂ ਕਰਦਾ। ਉਹ ਤਾਂ ਇਕ ਅਜਿਹੀ ਸ਼ਕਤੀ ਦੇ ਅਧੀਨ ਹੁੰਦਾ ਹੈ ਜੋ ਅਟੱਲ ਨੇਮਾਂ ਅਨੁਸਾਰ ਉਸ ਦੇ ਨਿਸ਼ਾਨੇ ਮਿਥਦੀ ਹੈ। ਜਿਵੇਂ ਕਾਮਾ ਪਸ਼ੂ-ਪੱਧਰ ਤਕ ਘਟ ਜਾਂਦਾ ਹੈ, ਉਸੇ ਤਰ੍ਹਾਂ ਪੂੰਜੀਪਤੀ ਵੀ ਇਕ ਅਮੂਰਤ ਸ਼ਕਤੀ, ਧਨ-ਸ਼ਕਤੀ ਦੀ ਪੱਧਰ 'ਤੇ ਆ ਜਾਂਦਾ ਹੈ। ਉਸ ਦੀਆਂ ਸਾਰੀਆਂ ਮਾਨਵੀ ਸ਼ਕਤੀਆਂ ਬਦਲ ਜਾਂਦੀਆਂ ਹਨ ਅਤੇ ਉਨ੍ਹਾਂ ਦਾ ਇਕੋ-ਇਕ ਸੋਮਾ ਧਨ ਬਣ ਜਾਂਦਾ ਹੈ। 1844 ਦੀਆਂ ਹੱਥ ਲਿਖ਼ਤਾਂ ਵਿਚ ਮਾਰਕਸ ਧਨ ਬਾਰੇ ਗੱਲ ਕਰਦਾ ਹੋਇਆ ਗੇਟੇ

ਦੀ ਟੂਕ ਦੇਂਦਾ ਹੈ।"ਧਨ ਦੀ ਸਾਰੀ ਸ਼ਕਤੀ ਮੇਰੀ ਸ਼ਕਤੀ ਹੈ, ਇਸ ਦੇ ਮਾਲਕ ਦੀ।ਮੈਂ ਕੀ ਹਾਂ ਇਹ ਮੇ ਸ਼ਖਸੀਅਤ 'ਤੇ ਨਿਰਭਰ ਨਹੀਂ ਸਗੋਂ ਮੈਂ ਕੀ ਖਰੀਦ ਸਕਦਾ ਹਾਂ, ਇਸ 'ਤੇ ਨਿਰਭਰ ਹੈ।ਮੈਂ ਕੋਹਝਾ ਹੋ ਸਕ ਹਾਂ, ਪਰ ਮੈਂ ਸਭ ਤੋਂ ਸੁੰਦਰ ਔਰਤ ਖਰੀਦ ਸਕਦਾ ਹਾਂ, ਇਸ ਲਈ ਮੈਂ ਕੋਹਝਾ ਨਹੀਂ, ਕਿਉਂਕਿ ਧਨ ਕੋ ਪਣ ਦੀ ਘਿਰਣਾਮਈ ਤਾਕਤ ਨੂੰ ਨਸ਼ਟ ਕਰ ਦਿੰਦਾ ਹੈ।ਮੈਂ ਲੰਗੜਾ ਹੋ ਸਕਦਾ ਹਾਂ, ਪਰ ਮੈਂ ਧਨ ਨਾਲ 2 ਪੈਰ ਖਰੀਦ ਸਕਦਾ ਹਾਂ ਭਾਵ ਛੇ ਘੋੜਿਆਂ ਵਾਲੀ ਗੱਡੀ, ਇਸ ਲਈ ਮੈਂ ਲੰਗੜਾ ਨਹੀਂ। ਮੈਂ ਭੈੜ ਬੇਈਮਾਨ, ਜ਼ਾਲਮ, ਤੰਗ ਦਿਲਾ ਕੁਝ ਵੀ ਹੋ ਸਕਦਾ ਹਾਂ, ਪਰ ਮੇਰੀ ਦੌਲਤ ਇਨ੍ਹਾਂ ਸਭ 'ਤੇ ਪਰਦਾ ਦੇਂਦੀ ਹੈ। ਦੌਲਤ ਹੀ ਸਭ ਤੋਂ ਮਹਾਨ ਨੇਕੀ ਹੈ ਅਤੇ ਜਿਸ ਕੋਲ ਇਹ ਹੈ, ਉਹ ਅਵੱਸ਼ ਹੀ ਨੇਕ ਹੈ।"

ਦੌਲਤ ਤੇ ਬੰਦੇ ਦੀ ਜਦ ਇਸ ਤਰ੍ਹਾਂ ਦੀ ਇਕਰੂਪਤਾ ਹੋ ਜਾਵੇ ਤਾਂ ਬੰਦੇ ਵਿਚ ਕਿਹ ਮਾਨਵੀ ਗੁਣ ਬਾਕੀ ਬਚੇਗਾ, ਤੁਸੀਂ ਖੁਦ ਹੀ ਸੋਚ ਸਕਦੇ ਹੋ। ਬੰਦੇ ਦਾ ਨਸਲੀ ਮੂਲ (speci essence) ਜੋ ਮਾਰਕਸ ਅਮਾਨਵੀਕਰਨ ਦਾ ਅੰਤ ਕਰਕੇ ਬੰਦੇ ਨੂੰ ਦੁਆਉਣਾ ਚਾਹੁੰਦਾ ਹੈ, ਉਹ ਤ ਹੀ ਸੰਭਵ ਹੈ ਜੇ ਬੰਦਾ ਉਸ ਪੈਦਾਵਾਰੀ ਢਾਂਚੇ ਤੋਂ ਮੁਕਤ ਹੋਵੇ, ਜਿਸ ਨੇ ਉਸ ਦਾ ਅਮਾਨਵੀਕਰਨ ਕਿ ਪੱਥਰ ਜਾਂ ਪਸ਼ੂ ਦੀ ਪੱਧਰ ਤਕ ਕਰ ਦਿੱਤਾ ਹੈ। ਪਰ ਪੂੰਜੀਪਤੀ ਖੁਦ ਆਪਣੇ ਅਮਾਨਵੀਕਰਨ ਖਿਲਾਫ਼ ਹਥਿਆਰ ਨਹੀਂ ਉਠਾ ਸਕਦੇ, ਕਿਉਂਕਿ ਉਹ ਤਾਂ ਪੂੰਜੀ ਤੇ ਪੂੰਜੀ ਦੀ ਸ਼ਕਤੀ ਤੋਂ ਪੈਦਾ ਹੋ ਪਸ਼ੂਪਣ ਦਾ ਅਨੰਦ ਮਾਣਦੇ ਹਨ। ਇਹ ਰੋਲ ਇਨਕਲਾਬੀ ਚੇਤਨਤਾ ਨਾਲ ਲੈਸ ਪ੍ਰੋਲਤਾਰੀ ਨੇ ਅਦ ਕਰਨਾ ਹੈ। ਭਾਵੇਂ ਪੂੰਜੀਵਾਦੀ ਸਿਸਟਮ ਵਿਚ ਦੋਵੇਂ ਜਮਾਤਾਂ ਦਾ ਇਕੋ ਜਿੰਨਾ ਅਮਾਨਵੀਕਰਨ ਚੁੱਕਾ ਹੈ, ਪਰ ਸਮੁੱਚੀ ਮਨੁੱਖਤਾ ਨੂੰ ਮੁਕਤ ਕਰਾਉਣ ਦਾ ਸਿਹਰਾ ਚੇਤਨ ਪ੍ਰੋਲਤਾਰੀ ਦੇ ਸਿਰ ਹੈ।

ਅੱਜੋਕੇ ਸੰਸਾਰ 'ਚ ਜਦੋਂ ਸਵੈ-ਚਾਲਕਤਾ ਤੇ ਸੂਚਨਾ ਤਕਨਾਲੋਜੀ ਨੇ ਕਿਰਤੀ ਵੱਲੋਂ ਪੈਦ ਕੀਤਾ ਵਾਧੂ-ਮੁੱਲ (surplus-value) ਕਈ ਗੁਣਾ ਵਧਾ ਦਿੱਤਾ ਹੈ ਤਾਂ ਇਸ ਨਾਲ ਉਸ ਦਾ ਸ਼ੋਸ਼ਣ ਵੀ ਕਈ ਗੁਣਾ ਵਧ ਗਿਆ ਹੈ। ਇਹ ਵੱਖਰੀ ਗੱਲ ਹੈ ਕਿ ਬਹੁਤ ਸਾਰੀਆਂ ਪੈਦਾਵਾਰੀ ਇਕਾਈਆ 'ਚ ਕਿਰਤੀ ਦੀ ਸਰੀਰਕ ਖਿਚਾਈ ਘਟ ਗਈ ਹੈ ਪਰ ਉਸ ਦੀ ਮਿਹਨਤ ਦੀ ਘਣਤਾ 'ਚ ਅਥਾ ਵਾਧਾ ਹੋ ਗਿਆ ਹੈ। ਸੂਚਨਾ ਤਕਨਾਲੋਜੀ ਦੇ ਖੇਤਰ 'ਚ ਤਾਂ ਕਾਮੇ ਨੂੰ ਮਸ਼ੀਨ ਨੇ ਗੁਲਾਮ ਹੀ ਬਣ ਲਿਆ ਹੈ, ਜਿਸ ਗੁਲਾਮੀ ਦਾ ਉਸ ਨੂੰ ਪਤਾ ਵੀ ਨਹੀਂ ਚਲਦਾ। ਅਜਿਹੀਆਂ ਬਹੁਤ ਸਾਰੀਆ ਇਕਾਈਆਂ 'ਚ ਕਾਮੇ ਨੂੰ ਮਸ਼ੀਨ ਦੀ ਵਾਦੀ (addiction) ਪੈ ਗਈ ਹੈ ਬਿਲਕੁਲ ਉਸੇ ਤਰ੍ਹਾਂ ਜਿ ਇਕ ਅਫ਼ੀਮੀ ਨੂੰ ਅਫ਼ੀਮ ਦੀ। ਨਤੀਜਾ ਇਹ ਨਿਕਲਿਆ ਹੈ ਕਿ ਵਿਅਕਤੀ ਤੇ ਮਸ਼ੀਨ ਇਕਮਿਕ ਗਏ ਹਨ ਜਿਸ ਕਾਰਨ ਕਿਰਤੀ ਦਾ ਅਮਾਨਵੀਕਰਨ ਹੋਰ ਵੀ ਵਧ ਗਿਆ ਹੈ। ਅਜਿਹੇ ਹਾਲਾਤ ' ਕਾਰਲ ਮਾਰਕਸ ਦਾ ਚਿੰਤਨ ਪਹਿਲਾਂ ਨਾਲੋਂ ਵੀ ਵਧੇਰੇ ਪ੍ਰਸੰਗਕ ਹੋ ਗਿਆ ਹੈ, ਇਹ ਸਿਰਫ਼ ਅੱਜੋ ਪੂੰਜੀਵਾਦੀ ਸੰਸਾਰ ਨੂੰ ਮੌਜੂਦਾ ਵਿਤੀ ਤੇ ਪੈਦਾਵਾਰੀ ਮੰਦੀ 'ਚੋਂ ਬਾਹਰ ਕੱਢਣ ਲਈ ਹੀ ਨਹੀਂ ਸਗੋ ਇਸ ਮਕਾਨਕੀ ਮਾਹੌਲ 'ਚ ਬੰਦੇ ਨੂੰ ਉਸ ਦਾ ਮਾਨਵੀ-ਮੂਲ ਵਾਪਸ ਦੁਆਉਣ ਲਈ ਵੀ। ਜਿਵੇਂ ਕਿ ਉਪਰ ਦੱਸਿਆ ਗਿਆ ਹੈ, ਮਾਰਕਸ ਅਨੁਸਾਰ ਪੂੰਜੀਵਾਦ ਦਾ ਮੁੱਖ ਲੱਛਣ 'ਗ਼ਰੀਬੀ' ਨਹੀਂ ਸਗੋਂ ਬੰਦੇ ਦਾ ਅਮਾਨਵੀਕਰਨ ਹੈ। ਮਾਰਕਸ ਦਾ ਸਾਰਾ ਚਿੰਤਨ ਬੰਦੇ ਦੀ ਇਸ ਤੋਂ ਸਮੁੱਚੀ ਮੁਕਤੀ ਦਾ ਹਥਿਆਰ ਹੈ, ਉਹ ਮੁਕਤੀ ਜਿਸ ਵਿਚ ਬੰਦੇ ਤੇ ਬੰਦੇ ਵਿਚਕਾਰ, ਮੂਲ ਤੇ ਹੋਂਦ ਵਿਚਕਾਰ, ਵਿਅਕਤੀ ਤੇ ਨਸਲ (species) ਵਿਚਕਾਰ, ਮੁਕਤੀ (freedom) ਤੇ ਪ੍ਰਤਿਬੱਧਤਾ (necessity) ਵਿਚਕਾਰ ਟਕਰਾਉ ਖ਼ਤਮ ਹੋ ਜਾਂਦਾ ਹੈ, ਅਤੇ ਬੰਦੇ ਦੀਆਂ ਸਾਰੀਆਂ ਸਿਰਜਣਾਤਮਕ ਸ਼ਕਤੀਆਂ ਸਮੁੱਚੇ ਰੂਪ ਵਿਚ ਸਮਾਜ ਵਿਚ ਮੂਰਤੀਮਾਨ ਹੁੰਦੀਆਂ ਹਨ।

[ਐਡੀਟਰ, ਰੋਜ਼ਾਨਾ 'ਦੇਸ਼ ਸੇਵਕ', ਚੰਡੀਗੜ੍ਹ



# ਡਾ. ਕਰਨਜੀਤ ਸਿੰਘ ਦੀ ਸਵੈ-ਜੀਵਨੀ : ਇਕ ਨਵਾਂ ਤਜਰਬਾ

ਪ੍ਰਿਥਵੀ ਰਾਜ ਥਾਪਰ

ਡਾ. ਕਰਨਜੀਤ ਸਿੰਘ ਦੇ ਸਵੈਜੀਵਨੀ-ਮੂਲਕ ਨਿਬੰਧਾਂ ਦੀਆਂ ਦੋ ਪੁਸਤਕਾਂ 'ਹਾਸ਼ੀਏ ਦੀ ਇਬਾਰਤ' ਅਤੇ 'ਮੈਂ ਭੋਲਾਵਾ ਪੱਗ ਦਾ' ਉਪਲਬਧ ਹਨ। ਡਾ. ਕਰਨਜੀਤ ਸਿੰਘ ਇਕ ਬਹੁਪੱਖੀ ਸ਼ਖ਼ਸੀਅਤ ਹੈ। ਕਵਿਤਾ, ਲੋਕਧਾਰਾ, ਅਨੁਵਾਦ ਅਤੇ ਕਈ ਹੋਰ ਖੇਤਰਾਂ 'ਚ ਲਗਪਗ ਤਿੰਨ ਦਰਜਨ ਕਿਤਾਬਾਂ ਦਾ ਲੇਖਕ ਡਾ. ਕਰਨਜੀਤ ਸਮਾਜ ਨੂੰ ਮਾਰਕਸੀ ਨਜ਼ਰੀਏ ਤੋਂ ਵਾਚਦਾ ਰਿਹਾ ਹੈ। ਨਿੱਜੀ ਜ਼ਿੰਦਗੀ ਦਾ ਉਸ ਦਾ ਸੰਘਰਸ਼ ਉਸ ਦੀ ਸ਼ਖ਼ਸੀਅਤ 'ਚੋਂ ਬਾਖੂਬੀ ਝਲਕਦਾ ਹੈ। ਸਵੈਜੀਵਨੀ-ਮੂਲਕ ਨਿਬੰਧਾਂ ਦੀ ਪਹਿਲੀ ਪੁਸਤਕ 'ਹਾਸ਼ੀਏ ਦੀ ਇਬਾਰਤ' 'ਚੋਂ ਉਸਦੀ ਸੰਘਰਸ਼ਮਈ ਜ਼ਿੰਦਗੀ ਦਾ ਪਤਾ ਚਲਦਾ ਹੈ। ਸਵੈ ਤੋਂ ਵਿੱਥ ਸਥਾਪਤ ਕਰਕੇ ਲੇਖਕ ਨੇ ਕਰਨਜੀਤ ਸਿੰਘ ਨੂੰ ਇਕ ਕਿਰਦਾਰ ਵਜੋਂ ਪੇਸ਼ ਕੀਤਾ ਹੈ। ਭਾਵੇਂ ਇਸ ਤਰ੍ਹਾਂ ਦਾ ਕਾਰਜ ਔਖਾ ਤੇ ਅਸੰਭਵ ਹੋ ਸਕਦਾ ਹੈ ਪਰ ਡਾ. ਕਰਨਜੀਤ ਨੇ ਹਾਸ਼ੀਏ 'ਤੇ ਵਿਚਰਦਿਆਂ ਆਪਣਾ ਜੀਵਨ-ਬਿਰਤਾਂਤ ਦੂਰ ਖਲੋ ਕੇ ਸਵੈ ਨਿਗਰਾਨ ਵਜੋਂ ਜਾਂਚਿਆ ਪਰਖਿਆ ਹੈ। ਆਪਣੀ ਅਸਲੀ ਜ਼ਿੰਦਗੀ 'ਚ ਹਾਸ਼ੀਏ 'ਤੇ ਵਿਚਰਦਿਆਂ ਕਰਨਜੀਤ ਸਵੈਜੀਵਨੀ ਲਿਖਦਿਆਂ ਵੀ ਹਾਸ਼ੀਏ 'ਤੇ ਰਹਿਣ ਨੂੰ ਹੀ ਤਰਜੀਹ ਦਿੰਦਾ ਹੈ।

ਪਹਿਲੀ ਕਿਸ਼ਤ ਯਾਨੀ 'ਹਾਸ਼ੀਏ ਦੀ ਇਬਾਰਤ' ਵਿਚ 42 ਸਵੈਜੀਵਨੀ-ਮੂਲਕ ਨਿਬੰਧ ਸ਼ਾਮਲ ਹਨ। ਇਥੇ ਅਸੀਂ ਕਰਨਜੀਤ ਦੇ ਬਚਪਨ, ਸਿੱਖਿਆ, ਅਧਿਆਪਨ ਲਈ ਸੰਘਰਸ਼, ਸਿਆਸੀ ਦਿਲਚਸਪੀ, ਕਾਲਿਜ ਵਿਚ ਲੈਕਚਰਾਰ ਦੀ ਨੌਕਰੀ ਅਤੇ ਦਿੱਲੀ ਲਈ ਰਵਾਨਗੀ ਵਰਗੇ ਦਿਲਚਸਪ ਵੇਰਵਿਆਂ ਦੇ ਰੂ-ਬ-ਰੂ ਹੁੰਦੇ ਹਾਂ। ਸਵਾਲ ਪੈਦਾ ਹੋ ਸਕਦਾ ਹੈ ਕਿ ਲੇਖਕ ਨੇ ਸਵੈਜੀਵਨੀ ਪੇਸ਼ ਕਰਦਿਆਂ ਉੱਤਮ-ਪੁਰਖੀ ਸ਼ੈਲੀ ਤੋਂ ਗੁਰੇਜ਼ ਕਿਉਂ ਕੀਤਾ ਹੈ। 'ਮੈਂ' ਸ਼ਬਦ ਦੀ ਵਰਤੋਂ ਕਰਕੇ ਵੀ ਲੇਖਕ ਆਪਾ ਬਿਆਨ ਸਕਦਾ ਹੈ। ਆਖਿਰ ਕੀ ਕਾਰਨ ਹੈ ਕਿ ਡਾ. ਕਰਨਜੀਤ ਸਿੰਘ ਸਵੈ ਦੇ ਪ੍ਰਗਟਾਵੇ ਲਈ ਅਨ-ਪੁਰਖ ਸ਼ੈਲੀ ਨੂੰ ਵਧੇਰੇ ਤਰਜੀਹ ਦਿੰਦਾ ਹੈ। ਉੱਤਮ-ਪੁਰਖ ਸ਼ੈਲੀ ਤੋਂ ਪਰਹੇਜ਼ ਦਾ ਸਪਸ਼ਟੀਕਰਨ ਦਿੰਦਿਆਂ ਲੇਖਕ ਨੇ ਇਸ ਪੁਸਤਕ ਦੇ ਮੁੱਢ 'ਚ 'ਆਪਣੇ ਵੱਲੋਂ' ਨਾਂ ਦੀ ਭੂਮਿਕਾ 'ਚ ਕਿਹਾ ਹੈ ਕਿ, *"ਮੈਨੂੰ ਸਵੈ-ਪ੍ਰਗਟਾਵੇ ਦਾ ਇਹ ਢੰਗ ਉੱਚੇ ਬੋਲ ਵਾਲੀ ਸ਼ੈਲੀ ਪ੍ਰਤੀਤ ਹੋਇਆ, ਸੋ ਨਹੀਂ ਅਪਣਾਇਆ। ਦੂਜੀ ਗੱਲ ਇਹ ਕਿ ਉੱਤਮ-ਪੁਰਖ ਦੀ ਸ਼ੈਲੀ ਵਿਚ ਅੰਤਰਮੁਖੀ ਹੋ ਜਾਣ ਦਾ ਬਹੁਤ ਖਤਰਾ ਰਹਿੰਦਾ ਹੈ। ਮੈਂ ਆਪਣੇ ਅਤੀਤ ਨੂੰ ਬਾਹਰਮੁਖੀ ਹੋ ਕੇ ਵੇਖਣਾ ਚਾਹਿਆ ਹੈ। ਇਸ ਲਈ ਅਨ-ਪੁਰਖ ਵਿਚ ਲਿਖਣ ਲੱਗਿਆਂ ਆਪਣੇ ਅਤੀਤ ਵਿਚ ਗੁਆਚਾ ਨਹੀਂ, ਸਗੋਂ ਉਸ ਨਾਲ ਇਕ ਵਿੱਥ ਥਾਪ ਸਕਣ ਲਈ ਯਤਨਸ਼ੀਲ ਰਿਹਾ ਹਾਂ। ਮੈਂ ਆਪਣੇ ਆਪ ਨੂੰ ਰਤਾ ਕੁ ਪਿੱਛੇ ਹਟ ਕੇ ਵੇਖਣ ਦਾ ਯਤਨ ਕੀਤਾ ਹੈ। ਮੇਰਾ ਖਿਆਲ ਹੈ ਕਿ ਸੱਚ ਨੂੰ ਜਾਣਨ ਲਈ ਇਹ ਜੁਗਤ ਬੜੀ ਕਾਰਗਰ ਹੈ।"*

ਇਉਂ ਡਾ. ਕਰਨਜੀਤ ਸਿੰਘ ਦੀ ਇਸ ਇਕਬਾਲੀਆ ਟਿੱਪਣੀ ਨਾਲ ਉਸ ਅੰਦਰ ਰਚਨਾ ਨਾਲ ਨਿਆਂ ਕਰਨ ਦੀ ਮਨਸ਼ਾ ਵੀ ਜ਼ਾਹਿਰ ਹੁੰਦੀ ਹੈ। ਇਸ ਸ਼ੈਲੀ ਨੂੰ ਲੇਖਕ ਆਪਣੀ ਇਸ ਰਚਨਾ 'ਚ ਲਾਗੂ ਕਰਨ ਵਿਚ ਸਫਲ ਵੀ ਹੋਇਆ ਹੈ। ਦੂਸਰਾ ਸਵਾਲ ਜੋ ਪਾਠਕ ਨੂੰ ਸੋਚਣ ਲਈ ਮਜਬੂਰ ਕਰਦਾ ਹੈ, ਉਹ ਇਹਨਾਂ ਪੁਸਤਕਾਂ ਨੂੰ ਸਿੱਧੇ ਸਵੈਜੀਵਨੀ ਕਹਿਣ ਦੀ ਬਜਾਏ ਸਵੈਜੀਵਨੀ-ਮੂਲਕ ਨਿਬੰਧ ਲਿਖਣਾ ਹੈ। ਨਿਬੰਧਾਂ ਦੇ ਦੋਵੇਂ ਸੰਗ੍ਰਹਿ ਡਾ. ਕਰਨਜੀਤ ਦੇ ਸਵੈ ਨੂੰ ਬਾਖੂਬੀ ਪ੍ਰਗਟਾਉਂਦੇ ਹਨ ਪਰ ਕੀ ਕਾਰਨ ਹੈ ਕਿ ਲੇਖਕ ਇਹਨਾਂ ਨੂੰ ਸਿਰਫ ਸਵੈਜੀਵਨੀ-ਮੂਲਕ ਨਿਬੰਧ ਕਹਿ ਕੇ ਪ੍ਰਸਤੁਤ ਕਰਨ ਦੇ ਆਹਰ ਵਿਚ ਹੈ। ਉਸ ਦੇ ਆਪਣੇ ਕਹਿਣ ਅਨੁਸਾਰ, *"ਵੱਥ ਤਾਂ ਆਤਮ ਕਥਾ ਹੀ ਹੈ ਅਤੇ ਇਸ ਨੂੰ ਪੇਸ਼ ਕਰਨ ਲੱਗਿਆਂ ਮੁੱਖ ਘਟਨਾਵਾਂ ਨੂੰ ਬੇਸ਼ੱਕ ਕਾਲ-ਕ੍ਰਮ ਵਿਚ ਹੀ ਰੱਖਿਆ ਹੈ ਪਰ ਛੋਟੇ-ਮੋਟੇ ਹੋਰ ਵੇਰਵੇ ਅੱਗੇ ਪਿੱਛੇ ਕਰ ਕੇ ਗੁੰਦੇ ਗਏ ਹਨ, ਜਿਸ ਨਾਲ ਸੰਰਚਨਾ ਦੀ ਦ੍ਰਿਸ਼ਟੀ ਤੋਂ ਇਹ ਇਕ ਪ੍ਰਕਾਰ ਦੇ*

*ਨਿਬੰਧ ਹੋ ਨਿਬੜੇ ਹਨ। ਭਾਵੇਂ ਕਿਸੇ ਕਾਂਡ ਵਿਚ ਕਹਾਣੀ ਵਾਲੀ ਗੁਲਾਈ ਵੀ ਲੱਭਦੀ ਹੈ ਅਤੇ ਕਿਸੇ ਵਿਚ ਨਾਟਕੀ ਰੰਗ ਭਰ ਗਿਆ ਹੈ।"*

ਭਾਵੇਂ ਲੇਖਕ ਦੀ ਉਪਰੋਕਤ ਟਿੱਪਣੀ ਤੋਂ ਇਸ ਗੱਲ ਦਾ ਭੁਲੇਖਾ ਪੈਣਾ ਸੁਭਾਵਕ ਹੈ ਕਿ ਲੇਖਕ ਕਿਧਰੇ ਇਸ ਨੂੰ ਆਤਮ-ਕਥਾ ਕਹਿਣ ਤੋਂ ਪੱਲਾ ਝਾੜਦਾ ਤਾਂ ਨਜ਼ਰ ਨਹੀਂ ਆਉਂਦਾ ਪਰ ਦਿਆਨਤਦਾਰੀ ਨਾਲ ਲੇਖਕ ਵੱਲੋਂ ਕੀਤਾ ਗਿਆ ਇਕਬਾਲ ਇਸ ਭਰਮ ਨੂੰ ਦੂਰ ਕਰਨ 'ਚ ਮਦਦਗਾਰ ਸਿੱਧ ਹੁੰਦਾ ਹੈ। ਇਹ ਲੇਖਕ ਦੀ ਦਲੇਰੀ ਤੇ ਸੂਝ ਦਾ ਹੀ ਸੰਕੇਤ ਹੈ ਕਿ ਉਸ ਨੇ ਆਪਣੀ ਰਚਨਾ ਦੀ ਬਣਤਰ ਅਤੇ ਵੱਥ ਉੱਪਰ ਇਸ ਦੀ ਸ਼ੁਰੂਆਤ 'ਚ ਹੀ ਸੰਜੀਦਾ ਟਿੱਪਣੀਆਂ ਕਰ ਦਿੱਤੀਆਂ ਹਨ। ਇਹ ਡਾ. ਕਰਨਜੀਤ ਸਿੰਘ ਦੇ ਇਕ ਪ੍ਰੌੜ ਲੇਖਕ ਹੋਣ ਦਾ ਵੀ ਲਖਾਇਕ ਹਨ। ਇੰਜ ਕਰਦਿਆਂ ਲੇਖਕ ਨੇ ਆਪਣੀਆਂ ਪੁਸਤਕਾਂ ਉੱਪਰ ਆਪ ਹੀ ਬਹਿਸ ਛੇੜ ਦਿੱਤੀ ਹੈ। ਡਾ. ਕਰਨਜੀਤ ਸਿੰਘ ਦੀ ਉਸ ਟਿੱਪਣੀ ਕਿ ਲੇਖਕ ਦੀ ਹਰ ਲਿਖਤ ਵਿਚ ਉਸ ਦਾ ਸਵੈ ਕਿਸੇ ਨਾ ਕਿਸੇ ਰੂਪ 'ਚ ਪੇਸ਼ ਹੁੰਦਾ ਹੈ, ਤੋਂ ਵੀ ਇਹ ਗੱਲ ਸਹਿਜੇ ਹੀ ਸਪਸ਼ਟ ਹੋ ਜਾਂਦੀ ਹੈ ਕਿ ਵਿਚਾਰ ਅਧੀਨ ਦੋਵੇਂ ਪੁਸਤਕਾਂ ਦਾ ਸੰਬੰਧ ਮੁੱਖ ਤੌਰ 'ਤੇ ਡਾ. ਕਰਨਜੀਤ ਸਿੰਘ ਦੀ ਆਤਮ-ਕਥਾ ਨਾਲ ਹੀ ਹੈ।

ਡਾ. ਕਰਨਜੀਤ ਸਿੰਘ ਨੇ ਇਹਨਾਂ ਦੋਵਾਂ ਪੁਸਤਕਾਂ ਨੂੰ ਸਵੈਜੀਵਨੀ-ਮੂਲਕ ਨਿਬੰਧਾਂ 'ਚ ਵੰਡ ਕੇ ਆਪਣੇ ਜੀਵਨ ਬਿਰਤਾਂਤ ਨੂੰ ਕ੍ਰਮਬੱਧ ਕੀਤਾ ਹੈ। ਕਿਉਂਕਿ ਉਸ ਦੀ ਜ਼ਿੰਦਗੀ ਘਟਨਾਵਾਂ ਭਰਪੂਰ ਹੈ, ਇਸ ਲਈ ਉਸ ਨੇ ਹਰ ਘਟਨਾ ਨੂੰ ਵੱਖੋ-ਵੱਖਰੇ ਕਾਂਡਾਂ ਵਿਚ ਤਕਰਸੰਗਤ ਢੰਗ ਨਾਲ ਪ੍ਰਸਤੁਤ ਕੀਤਾ ਹੈ। 'ਸੁੱਖਾਂ ਲੱਧਾ' ਕਰਨਜੀਤ ਬਚਪਨ ਵਿਚ ਹੀ ਪਰਿਵਾਰ 'ਚ ਚਰਚਾ ਦਾ ਕੇਂਦਰ ਬਣ ਜਾਂਦਾ ਹੈ। ਚੋਰੀ ਦੇ ਝੂਠੇ ਇਲਜ਼ਾਮ 'ਚ ਕੁੱਟ ਖਾਣ ਵਾਲਾ ਕਰਨਜੀਤ ਬਚਪਨ 'ਚ ਕਲਾਛੋ ਵਰਗੀਆਂ ਔਰਤਾਂ ਦੀ ਹਵਸ ਦਾ ਸ਼ਿਕਾਰ ਵੀ ਬਣਦਾ ਹੈ। 'ਪੱਗ ਵੱਟ ਭਰਾ' ਵਾਲੇ ਕਾਂਡ 'ਚ 20ਵੀਂ ਸਦੀ ਦੇ ਸ਼ੁਰੂਆਤੀ ਦਹਾਕਿਆਂ 'ਚ ਹਿੰਦੂ ਮੁਸਲਮਾਨ ਭਾਈਚਾਰਿਆਂ ਦਰਮਿਆਨ ਭੇਦ-ਭਾਵ ਦਾ ਦ੍ਰਿਸ਼ ਵੀ ਉੱਭਰ ਕੇ ਸਾਹਮਣੇ ਆਉਂਦਾ ਹੈ। 'ਕੋਟ ਮੁਹੰਮਦ ਖਾਂ' ਸ਼ਹਿਰ ਵਰਗੇ ਪਿੰਡ ਦੇ ਚਿਤਰਣ ਰਾਹੀਂ ਸਭਿਆਚਾਰਕ ਮੇਲਿਆਂ ਦੇ ਵੀ ਰੂ-ਬ-ਰੂ ਹੁੰਦੇ ਹਾਂ। ਇਸ ਕਾਂਡ ਰਾਹੀਂ ਕਰਨਜੀਤ ਭਾਈਚਾਰਕ ਸਾਂਝ ਦਾ ਧਾਰਨੀ ਬਣ ਕੇ ਉੱਭਰਦਾ ਹੈ। ਇਸ ਦੇ ਪਿਛੋਕੜ ਵਿਚ ਅਸੀਂ 'ਸਾਡਾ ਲੋਕ ਸਭਿਆਚਾਰ' ਕਾਂਡ ਦੀਆਂ ਹੇਠਲੀਆਂ ਸਤਰਾਂ ਵਿਚਾਰ ਸਕਦੇ ਹਾਂ, *"ਸੁੰਦਰ ਸਿੰਘ ਸੁਨਿਆਰਾ ਜਿਹੜਾ ਦੇਵੀ ਦੇ ਜਾਗੇ ਸਮੇਂ ਉਛਲ ਉਛਲ ਕੇ ਭੇਟਾਂ ਵੀ ਗਾਉਂਦਾ ਅਤੇ ਛੈਣੇ ਵੀ ਵਜਾਉਂਦਾ ਸੀ, ਗੁਰੂ ਗ੍ਰੰਥ ਸਾਹਿਬ ਦੀ ਤਾਬਿਆ 'ਚ ਬੈਠ ਕੇ ਮੋਰ-ਪੰਖ ਦਾ ਬਣਿਆ ਚੌਰ ਕਰ ਰਿਹਾ ਹੁੰਦਾ...ਕੋਟ ਮੁਹੰਮਦ ਖ਼ਾਂ ਦੇ ਲੋਕਾਂ ਲਈ ਦਰਅਸਲ ਧਰਮ ਦੇ ਇਸ ਤੋਂ ਵੱਧ ਸਿਧਾਂਤਕ ਅਰਥ ਕੋਈ ਨਹੀਂ ਸਨ। ...ਉਹਨਾਂ ਦਾ ਧਰਮ ਤਾਂ ਲੋਕ-ਧਰਮ ਅੰਦਰਲੀਆਂ ਵਿਸ਼ਾਲ ਮਾਨਵੀ ਭਾਵਨਾਵਾਂ ਦੀ ਪਵਿੱਤਰਤਾ ਤੇ ਨਿਰਮਲਤਾ ਦਾ ਪਾਲਣ ਕਰਨਾ ਸੀ।"*

'ਹਾਸ਼ੀਏ ਦੀ ਇਬਾਰਤ' ਦੇ ਬਹੁਤ ਸਾਰੇ ਕਾਂਡਾਂ 'ਚ ਡਾ. ਕਰਨਜੀਤ ਸਿੰਘ ਦੀ ਮਾਹੌਲ ਸਿਰਜਣ ਦੀ ਜੁਗਤ ਵਿਲੱਖਣ ਰੂਪ ਧਾਰਦੀ ਨਜ਼ਰ ਆਉਂਦੀ ਹੈ। ਜਿਵੇਂ 'ਜੀਵਨ ਨੂੰ ਮੋੜ ਦੇਣ ਵਾਲੀ ਘਟਨਾ' ਵਾਲੇ ਕਾਂਡ ਵਿਚ ਕਰਨਜੀਤ ਦੇ ਘਰ 'ਚ ਚੋਰ ਦੇ ਆਉਣ ਅਤੇ ਪਿਤਾ ਦੇ ਜ਼ਖ਼ਮੀ ਹੋਣ ਦੀ ਘਟਨਾ ਸਜੀਵ ਰੂਪ ਹੀ ਧਾਰ ਜਾਂਦੀ ਹੈ। ਉਸ ਦੀ ਇਹੀ ਖ਼ਾਸੀਅਤ ਪਾਠਕ ਦੀ ਉਤਸੁਕਤਾ ਦਾ ਕਾਰਨ ਬਣਦੀ ਹੈ। ਇਹੀ ਕਾਂਡ ਕਰਨਜੀਤ ਦੀ ਜ਼ਿੰਦਗੀ ਨੂੰ ਇਕ ਮੋੜਾ ਦਿੰਦਾ ਹੈ। ਸਥਾਨ-ਬਦਲੀ ਦੀ ਜੁਗਤ ਰਾਹੀਂ ਲੇਖਕ ਕਰਨਜੀਤ ਨੂੰ ਤਰਨਤਾਰਨ ਤਬਦੀਲ ਕਰਵਾ ਦਿੰਦਾ ਹੈ। ਇਥੇ ਉਸ ਨੂੰ ਜੀਵਨ ਦੇ ਦੂਜੇ ਦਹਾਕੇ ਦੌਰਾਨ ਹੀ 1947 ਦੀ ਦੇਸ਼-ਵੰਡ ਦੇ ਘਿਨਾਉਣੇ ਦ੍ਰਿਸ਼ਾਂ ਨੂੰ ਵੀ ਮਾਨਸਿਕ ਧਰਾਤਲ ਉੱਪਰ ਬਰਦਾਸ਼ਤ ਕਰਨਾ ਪੈਂਦਾ ਹੈ। ਦੇਸ਼-ਵੰਡ ਨੂੰ ਲੇਖਕ 'ਕੁਦਰਤ ਦਾ ਧੋਬੀ ਪਲਟਾ' ਕਹਿ ਕੇ ਪ੍ਰਸਤੁਤ ਕਰਦਾ ਹੈ। ਇਸੇ ਵੰਡ ਕਾਰਨ ਉਹ ਦਸਵੀਂ ਜਮਾਤ ਦੇ ਇਮਤਿਹਾਨ 'ਚ ਬੈਠਣ 'ਚ ਨਾਕਾਮ ਰਹਿੰਦਾ ਹੈ।



ਡਾ. ਕਰਨਜੀਤ ਨੇ ਇਹਨਾਂ ਸਵੈਜੀਵਨੀ-ਮੂਲਕ ਨਿਬੰਧਾਂ 'ਚ ਰੋਜ਼ਗਾਰ ਲਈ ਕੀਤੇ ਮਿਹਨਤ ਮੁਸ਼ੱਕਤ ਭਰੇ ਸੰਘਰਸ਼ ਨੂੰ ਬਾਖ਼ੂਬੀ ਚਿਤਰਿਆ ਹੈ। ਪੱਚੀ ਰੁਪਏ ਮਹੀਨੇ 'ਤੇ ਡਾਕੀਏ ਦੀ ਨੌਕਰੀ, ਮੋਹਨ ਸਿੰਘ ਨਾਲ ਮਜਮੇ ਲਾ ਕੇ, ਦੰਦ ਕੱਢ ਕੇ, ਮੰਜਨ ਵੇਚ ਕੇ ਅਤੇ ਸੱਪਾਂ ਦੇ ਜੌਹਰ ਵਿਖਾ ਕੇ ਕਰਨਜੀਤ ਆਰਥਿਕ ਤੌਰ 'ਤੇ ਸਥਾਪਤ ਹੋਣ ਲਈ ਯਤਨਸ਼ੀਲ ਰਹਿੰਦਾ ਹੈ। ਇਸ ਦੌਰਾਨ ਉਹ ਦਲਿਤ ਪੱਖੀ ਉਸਾਰੂ ਸੋਚ ਵੀ ਅਪਣਾਉਂਦਾ ਨਜ਼ਰ ਆਉਂਦਾ ਹੈ। ਉਸ ਦੀ ਮਾਂ ਜੋ ਉਸ ਨੂੰ ਦਲਿਤਾਂ ਨਾਲ ਵਿਚਰਣ ਤੋਂ ਟੋਕਦੀ ਹੈ, ਅਖੀਰ ਵਿਚ ਦਲਿਤਾਂ ਦਾ 'ਕੜਾਹ' ਖਾਂਦੀ ਦਿਖਾਈ ਗਈ ਹੈ। ਇਥੇ ਕਰਨਜੀਤ ਕ੍ਰਾਂਤੀਕਾਰੀ ਸੋਚ ਦਾ ਪ੍ਰਗਟਾਵਾ ਕਰਦਾ ਜਾਪਦਾ ਹੈ। ਇਥੋਂ ਤਕ ਕਿ ਉਹ ਦਲਿਤਾਂ ਲਈ 'ਬਦਲ ਤਕਦੀਰ ਆਪਣੀ ਤੂੰ' ਸਿਰਲੇਖ ਹੇਠ ਕਵਿਤਾ ਵੀ ਰਚਦਾ ਹੈ, ਜਿਸਦੇ ਬੋਲਾਂ 'ਚ ਕ੍ਰਾਂਤੀਕਾਰੀ ਸੁਰ ਪ੍ਰਧਾਨ ਹੈ:

*"ਅਛੂਤਾ, ਉੱਠ ਨਾ ਕਰ ਗ਼ਫ਼ਲਤ, ਬਦਲ ਤਕਦੀਰ ਆਪਣੀ ਤੂੰ*
*ਤੇ ਉਜੜੀ ਹੋਈ ਵਸਾ ਲੈ ਹੁਣ, ਇਹ ਬਸਤੀ ਵੀਰ ਆਪਣੀ ਤੂੰ।"*

ਇਸ ਉਪਰੰਤ 'ਨਵੀਆਂ ਰਾਹਾਂ ਦੀ ਤਲਾਸ਼ ਕਰਦਿਆਂ ਕਰਨਜੀਤ ਨੂੰ ਪੰਡਿਤ ਗਿਰਧਾਰੀ ਲਾਲ ਦੇ ਮੀਟ ਖਾਣ 'ਤੇ 'ਭੁਚਾਲ ਵਰਗਾ ਝਟਕਾ' ਵੀ ਸਹਿਣਾ ਪੈਂਦਾ ਹੈ। ਉਹ ਪੰਡਿਤ ਜੀ ਨਾਲ ਕਾਂਗੜਾ ਸ਼ਹਿਰ ਵਿਚ ਦਵਾਈਆਂ ਵੇਚਣ ਦਾ ਕੰਮ ਵੀ ਕਰਨ ਜਾਂਦਾ ਹੈ। ਉਹ ਵੀਹਵੀਂ ਸਦੀ ਦੇ ਅੱਧ ਯਾਨੀ 1950 'ਚ ਵਿਆਹ ਕਰਵਾਉਂਦਾ ਹੈ। ਪਿਛਲ ਝਾਤ ਦੀ ਵਿਧੀ ਰਾਹੀਂ ਕਰਨਜੀਤ ਮਹਾਰਾਸ਼ਟਰ ਅਤੇ ਗੁਜਰਾਤ 'ਚ ਲਾਏ ਮਜਮਿਆਂ ਦੀ ਯਾਦ ਤਾਜ਼ਾ ਕਰਦਾ ਹੈ। ਕ੍ਰਾਂਤੀਕਾਰੀ ਕਰਨਜੀਤ ਮਜਮਿਆਂ ਰਾਹੀਂ ਲੋਕਾਂ ਦੇ 'ਵਹਿਮਾਂ ਭਰਮਾਂ ਦੀ ਪੰਡ' ਝਾੜਦਾ ਹੈ।

ਸਮਾਜ ਦੇ ਅਰਥਚਾਰੇ 'ਚ 'ਹਾਸ਼ੀਏ' 'ਤੇ ਵਿਚਰਦਾ ਕਰਨਜੀਤ ਗਿਆਨੀ ਕਰਨ ਉਪਰੰਤ ਮਜਮੇਬਾਜ਼ੀ ਤੋਂ ਬੇਮੁੱਖ ਹੋ ਜਾਂਦਾ ਹੈ। ਇਸ ਦੀ ਥਾਂ ਉਹ ਅਧਿਆਪਨ ਵਰਗੇ ਸਨਮਾਨਜਨਕ ਪੇਸ਼ੇ ਵੱਲ ਅਹੁਲਦਾ ਹੈ। ਆਰਜ਼ੀ ਅਧਿਆਪਕ ਬਣ ਕੇ ਭਾਵੇਂ ਉਸ ਨੂੰ 65 ਰੁਪਏ ਫੀ ਮਹੀਨਾ ਮਿਲਦੇ ਹਨ ਪਰ ਮਜਮੇ ਦੀ ਇਕ ਦਿਨ ਦੀ 65 ਰੁਪਏ ਦੀ ਆਮਦਨੀ ਨਾਲ ਤੁਲਨਾ ਕਰਦਿਆਂ ਉਸ ਨੂੰ ਅਧਿਆਪਨ ਦੇ ਪੇਸ਼ੇ ਵਾਲਾ ਪੱਲੜਾ ਭਾਰੀ ਜਾਪਦਾ ਹੈ।

*"ਦਿਨ ਦੇ ਪੈਂਹਟ ਰੁਪਏ ਤੇ ਇਕ ਮਹੀਨੇ ਦੇ ਪੈਂਹਟ ਰੁਪਏ। ਕਿੰਨਾ ਫਰਕ ਸੀ। ਪਰ ਕਰਨਜੀਤ ਵਾਸਤੇ ਹੁਣ ਰੁਪਇਆਂ ਦੀ ਓਨੀ ਅਹਿਮੀਅਤ ਨਹੀਂ ਸੀ ਰਹਿ ਗਈ। ਉਸ ਨੂੰ ਖੁਸ਼ੀ ਇਸ ਗੱਲ ਦੀ ਸੀ ਕਿ ਉਹ ਸਮਾਜ ਦੇ ਸਤਿਕਾਰਤ ਵਰਗ ਵਿਚ ਇਕ ਸਨਮਾਨਿਆ ਨੌਜਵਾਨ ਸੀ ਅਤੇ ਉਸ ਨੂੰ ਆਪਣੇ ਸਾਹਮਣੇ ਬੜਾ ਰੌਸ਼ਨ ਭਵਿੱਖ ਵੀ ਨਜ਼ਰ ਆਉਣ ਲੱਗ ਪਿਆ ਸੀ। ਇੰਦਰ ਸਿੰਘ 'ਰਾਜ਼' ਦੀ ਦੋਸਤੀ, ਸਾਹਿਤ ਨਾਲ ਡੂੰਘੀ ਸਾਂਝ, ਗਿਆਨ-ਪ੍ਰਾਪਤੀ ਦੀ ਜਗਿਆਸਾ ਅਤੇ ਪ੍ਰਗਤੀਸ਼ੀਲ ਵਿਚਾਰਾਂ ਤੋਂ ਪ੍ਰਜਵਲਤ ਹੋ ਰਹੀ ਉਹਦੀ ਚੇਤਨਾ ਉਸ ਨੂੰ ਆਪਣਾ ਵਡਮੁੱਲਾ ਸਰਮਾਇਆ ਪ੍ਰਤੀਤ ਹੋਣ ਲੱਗ ਪਿਆ ਸੀ।"*

ਸਮਾਂ ਤੇ ਸਥਾਨ-ਬਦਲੀ ਦੀ ਜੁਗਤ ਡਾ. ਕਰਨਜੀਤ ਦੀ ਆਤਮ ਕਥਾ ਦੇ ਨਾਲੋ-ਨਾਲ ਚਦੀ ਹੈ। ਬਤੌਰ ਆਰਜ਼ੀ ਅਧਿਆਪਕ ਕਰਨਜੀਤ ਨੂੰ ਥਾਂ-ਥਾਂ ਭਟਕਣ ਲਈ ਮਜਬੂਰ ਹੋਣਾ ਪੈਂਦਾ ਹੈ। ਨੌਕਰੀ ਚਲੇ ਜਾਣ ਮਗਰੋਂ ਕਰਮਯੋਗੀ ਕਰਨਜੀਤ 'ਪੱਟੀ' ਵਿਖੇ ਇਕ ਕੋਚਿੰਗ ਸੈਂਟਰ ਖੋਲ੍ਹ ਲੈਂਦਾ ਹੈ। 'ਅਜੀਤ ਗਿਆਨੀ ਕਾਲਿਜ' ਚਲਾਉਂਦਿਆਂ ਫਿਰ ਉਸ ਨੂੰ ਪੁਰਾਣੇ ਸਕੂਲ ਤੋਂ ਨੌਕਰੀ ਦਾ ਸੱਦਾ ਮਿਲਦਾ ਹੈ। ਇਸ ਉਪਰੰਤ ਉਹ ਦਿੱਲੀ ਵਸਣ ਦਾ ਮਨ ਬਣਾ ਲੈਂਦਾ ਹੈ। ਸਥਾਨ-ਬਦਲੀ ਦੀ ਜੁਗਤ ਰਾਹੀਂ ਕਰਨਜੀਤ ਨੂੰ ਕੁਝ 'ਨਿਵੇਕਲੇ ਅਨੁਭਵ' ਕਰਦਿਆਂ ਵੀ ਦਿਖਾਇਆ ਗਿਆ ਹੈ। ਇਥੇ ਉਹ ਮੰਤਰ ਟੂਣਾ ਸਿੱਖ ਕੇ 'ਮਸਾਣ' ਕੱਢਣੀ ਸਿੱਖ ਲੈਂਦਾ ਹੈ। ਭਾਵੇਂ ਮਗਰੋਂ ਇਸ ਦੇ ਰਾਜ਼ ਉਪਰੋਂ ਪਰਦਾ ਉਠਾਉਣ ਦਾ ਕਾਰਜ ਵੀ ਨਿਭਾਉਂਦਾ ਹੈ। 'ਦਿੱਲੀ ਵਿਚ ਗੁਜ਼ਾਰੇ ਦਿਨ' ਕਰਮਜੀਤ ਦੀ ਸਿਮਰਤੀ ਦਾ

ਖਾਸ ਹਿੱਸਾ ਹੋ ਨਿਬੜਦੇ ਹਨ। ਇਥੇ ਉਸ ਦੀ ਮੁਲਾਕਾਤ ਭਾਪਾ ਪ੍ਰੀਤਮ ਸਿੰਘ, ਕਿਰਪਾਲ ਸਿ ਆਜ਼ਾਦ, ਦੇਵਿੰਦਰ ਸਤਿਆਰਥੀ, ਪਿਆਰਾ ਸਿੰਘ ਦਾਤਾ, ਹਜ਼ਾਰਾ ਸਿੰਘ ਗੁਰਦਾਸਪੁਰੀ, ਤਾ ਸਿੰਘ ਅਤੇ ਬਿਸ਼ਨ ਸਿੰਘ ਉਪਾਸ਼ਕ ਵਰਗੀਆਂ ਸ਼ਖਸੀਅਤਾਂ ਨਾਲ ਹੁੰਦੀ ਹੈ। ਗਵਾਲੀਅਰ ਦੇ ਆਰ ਸਕੂਲ 'ਚ ਹਿੰਦੀ ਮਾਸਟਰ ਦੀ ਮਿਲੀ ਆਰਜ਼ੀ ਨੌਕਰੀ ਨੂੰ ਕਰਨਜੀਤ ਇਕ ਚੁਣੌਤੀ ਵਾਂਗ ਲੈਂਦਾ ਹੈ ਹਿੰਦੀ ਸਿੱਖ ਕੇ ਪ੍ਰਭਾਵਸ਼ਾਲੀ ਲੈਕਚਰ ਰਾਹੀਂ ਇਕ ਸਫਲ ਅਧਿਆਪਕ ਹੋਣ ਦਾ ਸਬੂਤ ਦਿੰਦਾ ਹੈ ਇਸ ਦੇ ਨਾਲ-ਨਾਲ ਸੰਗੀਤ ਰਾਹੀਂ ਗੁਰਦੁਆਰੇ 'ਚ ਆਪਣੀ ਕਲਾ ਦਾ ਜੌਹਰ ਵਿਖਾਉਣ ਵਰਗੇ ਕ੍ਰਿਸ਼ਮਈ ਕੰਮ ਕਰਨਜੀਤ ਦੇ ਕਿਰਦਾਰ ਨੂੰ ਬਹੁਪੱਖੀ ਸ਼ਖਸੀਅਤ ਦੀ ਕੋਟੀ 'ਚ ਸ਼ੁਮਾਰ ਕਰਦੇ ਹਨ ਕਰਨਜੀਤ ਲਈ ਸੰਘਰਸ਼ ਦਾ ਦੌਰ ਇਥੇ ਹੀ ਖਤਮ ਨਹੀਂ ਹੁੰਦਾ ਬਲਕਿ ਇਕ ਲੈਫਟੀਨੈਂਟ ਦੀ ਸਲਾ 'ਤੇ ਅਮਲ ਕਰਦਿਆਂ ਉਹ ਇਹ ਨੌਕਰੀ ਛੱਡ ਕੇ ਪੰਜਾਬ ਜਾਣ ਦਾ ਫੈਸਲਾ ਕਰ ਲੈਂਦਾ ਹੈ। ਪੰਜਾਬ ਉਹ ਬਬੁੰਨਗੜ੍ਹ 'ਚ ਅਧਿਆਪਕ ਲੱਗ ਜਾਂਦਾ ਹੈ, ਜਿੱਥੋਂ ਉਸ ਦਾ ਤਬਾਦਲਾ ਤਰਨਤਾਰਨ ਦੇ ਹਲ ਸ਼ਫੀਪੁਰ ਦੇ ਪ੍ਰਾਇਮਰੀ ਸਕੂਲ 'ਚ ਹੋ ਜਾਂਦਾ ਹੈ।

ਕਰਨਜੀਤ ਦੀ ਸਵੈਜੀਵਨੀ ਦੀਆਂ ਭਿੰਨ-ਭਿੰਨ ਅਰਥਸ਼ੀਲ ਇਕਾਈਆਂ ਹਨ। ਇਹ ਪਰਤ ਉਸ ਦੇ ਜੀਵਨ ਦੀਆਂ ਵੱਖੋ-ਵੱਖਰੀਆਂ ਘਟਨਾਵਾਂ 'ਚੋਂ ਖੁਲ੍ਹਦੀਆਂ ਹਨ। ਉਹ ਤਰਨਤਾਰਨ ਸਾਹਿਤਕ ਸਰਗਰਮੀਆਂ ਦੀ ਸ਼ੁਰੂਆਤ ਕਰਦਾ ਹੈ। ਇਥੇ ਉਹ ਮਾਸਟਰ ਜੋਸ਼ੀ ਨਾਲ ਮਿਲ ਕੇ 'ਕਲਾਕਾ ਸਭਾ' ਦੀ ਸਥਾਪਨਾ ਕਰਦਾ ਹੈ। ਰੌਸ਼ਨ ਲਾਲ ਆਹੂਜਾ ਅਤੇ ਗੁਰਦਿਆਲ ਸਿੰਘ ਫੁੱਲ ਵਰਗੇ ਵੱ ਸਾਹਿਤਕਾਰਾਂ ਦੇ ਲੈਕਚਰ ਕਰਵਾ ਕੇ ਉਹਨਾਂ ਨਾਲ ਸੰਪਰਕ ਸਥਾਪਤ ਕਰਨਾ ਕਰਨਜੀਤ ਦੀਆਂ ਸਾਹਿਤ ਸਰਗਰਮੀਆਂ ਵੱਲ ਸੰਕੇਤ ਕਰਦਾ ਹੈ। ਸਾਹਿਤ ਦੇ ਨਾਲ-ਨਾਲ ਉਹ ਮਾਰਕਸਵਾਦੀ ਵਿਚਾਰਧਾਰਾ ਵ ਅਪਣਾਅ ਲੈਂਦਾ ਹੈ। ਅਧਿਆਪਕਾਂ ਦੀ ਹੜਤਾਲ ਕਾਰਨ ਉਸ ਨੂੰ ਨੌਕਰੀ ਤੋਂ ਹੱਥ ਧੋਣਾ ਪੈਂਦਾ ਹੈ। ਉ ਪਾਰਟੀ ਦਾ ਕੁੱਲ ਵਕਤੀ ਵਰਕਰ ਬਣ ਕੇ ਵਿਚਰਨ ਲਗਦਾ ਹੈ। ਆਪਣੇ ਪਿੰਡ ਕੋਟ ਮੁਹੰਦ ਖਾਂ ਕਮਿਊਨਿਸਟ ਉਮੀਦਵਾਰ ਲਈ ਵੋਟਾਂ ਵਿਚ ਏਜੰਟ ਵੀ ਬਣਦਾ ਹੈ। ਇਥੇ ਉਸ ਦੀ ਮੁਲਾਕਾਤ ਚੋਟੀ ਨੇਤਾਵਾਂ ਨਾਲ ਹੁੰਦੀ ਹੈ। ਸਾਹਿਤਕ ਕਾਨਫਰੰਸਾਂ 'ਚ ਉਸ ਨੂੰ ਕਰਤਾਰ ਸਿੰਘ ਬਲੱਗਣ, ਸ਼ਿਵ ਕੁਮਾ ਬਟਾਲਵੀ, ਸੰਤ ਸਿੰਘ ਸੇਖੋਂ, ਜਗਜੀਤ ਸਿੰਘ ਆਨੰਦ ਅਤੇ ਪ੍ਰੋ: ਕਿਸ਼ਨ ਸਿੰਘ ਨੂੰ ਮਿਲਨ ਦਾ ਮੌ ਮਿਲਦਾ ਹੈ। ਇਹਨਾਂ ਤੋਂ ਉਹ ਸਿਰਜਣਾਤਮਕ ਕੰਮ ਕਰਨ ਦੀ ਪ੍ਰੇਰਨਾ ਗ੍ਰਹਿਣ ਕਰਦਾ ਹੈ। ਅਧਿਆਪ ਦੇ ਖੇਤਰ ਵਿਚ ਕਰਨਜੀਤ ਬੀ. ਏ., ਐੱਮ. ਏ. ਕਰਕੇ ਫਤਹਿਗੜ੍ਹ ਸਾਹਿਬ ਦੇ ਮਾਤਾ ਗੁਜਰੀ ਕਾਲਿ ਵਿਚ ਲੈਕਚਰਾਰ ਲੱਗ ਜਾਂਦਾ ਹੈ। ਪਰ ਡਾ. ਅਤਰ ਸਿੰਘ ਦਾ ਸਕੂਟਰ ਗਾਇਬ ਹੋਣ 'ਤੇ ਸੇਖੋਂ ਸਾਹਿ ਬਾਰੇ ਕੀਤੀ ਟਿੱਪਣੀ ਕਿ 'ਸੇਖੋਂ ਸਾਹਿਬ ਦਾ ਰਾਜ ਏ' ਮਗਰੋਂ ਉਸ ਨੂੰ ਨੌਕਰੀ ਤੋਂ ਹੱਥ ਧੋਣਾ ਪੈਂਦਾ ਹੈ ਭਾਵੇਂ ਸੇਖੋਂ ਵੱਲੋਂ ਪ੍ਰਿੰਸੀਪਲ ਦੀ ਨੌਕਰੀ ਛੱਡਣ ਉਪਰੰਤ ਸੁਜਾਨ ਸਿੰਘ ਪ੍ਰਿੰਸੀਪਲ ਬਣ ਜਾਂਦਾ ਹੈ ਪ ਕਰਨਜੀਤ ਨੂੰ ਵੀ ਨੌਕਰੀ ਨਹੀਂ ਮਿਲਦੀ। ਉਹ ਬਠਿੰਡਾ ਦੇ ਪੰਜ ਕਲਿਆਣਾ 'ਚ ਲੈਕਚਰਾਰ ਲੱਗਦ ਹੈ। ਪਰ ਛੇਤੀ ਹੀ ਦਿੱਲੀ 'ਚ ਸੋਵੀਅਤ ਦੂਤਾਵਾਸ ਦੀ ਨੌਕਰੀ ਲਈ ਉਹ ਦਿੱਲੀ ਰਵਾਨਾ ਹੋ ਜਾਂਦਾ ਹੈ ਸਥਾਨ-ਬਦਲੀ ਦੀ ਜੁਗਤ ਰਾਹੀਂ ਕਰਨਜੀਤ ਦੀ ਜ਼ਿੰਦਗੀ ਵਿਚ ਫਿਰ ਇਕ ਅਹਿਮ ਮੋੜ ਆਉਂਦਾ ਹੈ ਇਉਂ ਪਹਿਲੀ ਪੁਸਤਕ 'ਹਾਸ਼ੀਏ ਦੀ ਇਬਾਰਤ' ਦੇ 42 ਕਾਂਡਾਂ 'ਚ ਕਰਨਜੀਤ ਦੇ ਸੰਘਰਸ਼ ਦੀ ਗਤੀਸ਼ੀਲਤਾ ਬਰਕਰਾਰ ਰਹਿੰਦੀ ਹੈ। ਉਹ ਜ਼ਿੰਦਗੀ ਦੇ ਨਵੇਂ ਦਿਸਹੱਦਿਆਂ ਵੱਲ ਅਹੁਲਦਾ ਹੈ।

ਡਾ. ਕਰਨਜੀਤ ਸਿੰਘ ਦੇ ਸਵੈਜੀਵਨੀ-ਮੂਲਕ ਨਿਬੰਧਾਂ ਦੀ ਦੂਜੀ ਪੁਸਤਕ 'ਮੈਂ ਭੋਲਾਵ ਪੱਗ ਦਾ' ਦੋ ਭਾਗਾਂ ਵਿਚ ਪ੍ਰਸਤੁਤ ਕੀਤੀ ਗਈ ਹੈ। ਪਹਿਲੇ ਭਾਗ ਵਿਚ ਦਿੱਲੀ 'ਚ ਬਿਤਾਈ ਜ਼ਿੰਦਗੀ ਅਤੇ ਦੂਜੇ ਭਾਗ 'ਚ ਵਲੈਤ ਫੇਰੀਆਂ ਅਤੇ ਮਾਸਕੋ ਵਿਖੇ ਬਿਤਾਏ ਸਮੇਂ ਦਾ ਜ਼ਿਕਰ ਹੈ ਪੰਜਾਬੀ ਦੇ ਸਿਰਮੌਰ ਲੇਖਕ ਕਰਤਾਰ ਸਿੰਘ ਦੁੱਗਲ ਵੱਲੋਂ 'ਹਾਸ਼ੀਏ ਦੀ ਇਬਾਰਤ' ਦੇ ਇਕ ਰਿਵਿਊ 'ਚ ਡਾ. ਕਰਨਜੀਤ ਨੂੰ ਕਹਾਣੀ ਅੱਗੇ ਤੋਰਨ ਦੇ ਆਦੇਸ਼ ਅਨੁਸਾਰ ਦੂਜੀ ਪੁਸਤਕ 'ਮੈਂ ਭੋਲਾਵਾ ਪੱਗ ਦਾ'



ਸਾਹਮਣੇ ਆਈ ਹੈ। ਦੁੱਗਲ ਦੀ ਪ੍ਰਤੀਕਿਰਿਆ ਵਿਚ ਡਾ. ਕਰਨਜੀਤ ਸਿੰਘ ਨੇ ਇਸ ਪੁਸਤਕ ਦੇ ਸ਼ੁਰੂ ਵਿਚ 'ਭੂਮਿਕਾ ਦੀ ਥਾਂ' 'ਚ ਲਿਖਿਆ ਹੈ: *"ਮੈਂ ਭੋਲਾਵਾ ਪੱਗ ਦਾ, ਵਿਚ ਉਸ ਕਹਾਣੀ ਨੂੰ ਅੱਗੇ ਤੋਰਿਆ ਗਿਆ ਹੈ। ਇਸ ਵਿਚ ਪ੍ਰਾਪਤੀ ਤੇ ਸੰਘਰਸ਼ ਨਾਲੋ-ਨਾਲ ਚਲਦੇ ਹਨ। ਪ੍ਰਾਪਤੀ ਦਾ ਸੁੱਖ ਨਿੱਜੀ ਵੀ ਹੈ, ਪਰਿਵਾਰਕ ਤੇ ਸਮੂਹਕ ਵੀ। ਸੰਘਰਸ਼ ਨਿੱਜ ਨਾਲ ਵੀ ਹੈ ਤੇ ਚੁਗਿਰਦੇ ਨਾਲ ਵੀ। ਸੰਘਰਸ਼ ਦੀ ਦਿਸ਼ਾ ਬਦਲ ਗਈ ਹੈ। ਉਸ ਦਾ ਉਦੇਸ਼ ਬਦਲ ਗਿਆ ਹੈ।"*

'ਮੈਂ ਭੋਲਾਵਾ ਪੱਗ ਦਾ' ਪੁਸਤਕ ਦੀ ਖ਼ੂਬਸੂਰਤੀ ਇਸ ਗੱਲ ਵਿਚ ਹੈ ਕਿ ਇਸ ਵਿਚ ਵਿਦਾਇਗੀ ਦੀ ਸੁਰ ਪ੍ਰਧਾਨ ਹੈ। ਪੁਸਤਕ ਦੇ ਸ਼ੁਰੂ 'ਚ ਲੇਖਕ ਸਰਹਿੰਦ ਤੋਂ ਵਿਦਾਅ ਹੋ ਕੇ ਦਿੱਲੀ ਵਿਚ 'ਮਕਾਨ ਦੀ ਤਲਾਸ਼' ਲਈ ਸੰਘਰਸ਼ਸ਼ੀਲ ਹੈ। ਅਖੀਰ ਵਿਚ 'ਵਤਨ ਵਾਪਸੀ' ਸਮੇਂ ਲੇਖਕ ਮਾਸਕੋ ਤੋਂ ਵਿਦਾਅ ਹੋ ਕੇ ਫਿਰ ਦਿੱਲੀ ਵਸਣ ਦੀ ਤਾਂਘ ਰੱਖਦਾ ਹੈ। ਇਹ ਵਿਦਾਇਗੀ ਬਹੁਤ ਹੀ ਭਾਵੁਕ ਤੇ ਸਨਮਾਨਜਨਕ ਹੋ ਨਿਬੜਦੀ ਹੈ ਜਦੋਂ ਮਾਸਕੋ ਤੋਂ ਦਾਅਵਤਾਂ ਅਤੇ ਪੂਰੇ ਸਤਿਕਾਰ ਨਾਲ ਲੇਖਕ ਨੂੰ ਦਿੱਲੀ ਰਵਾਨਾ ਕੀਤਾ ਜਾਂਦਾ ਹੈ। ਇਕ ਗੱਲ ਹੋਰ ਜੋ ਇਸ ਪੁਸਤਕ 'ਚ ਵਿਲੱਖਣ ਨਜ਼ਰ ਆਉਂਦੀ ਹੈ, ਉਹ ਹੈ ਲੇਖਕ ਦੇ ਪੇਸ਼ੇ ਵਿਚ ਜਸ਼ਨ ਦਾ ਦੌਰ। 'ਹਾਸ਼ੀਏ ਦੀ ਇਬਾਰਤ' 'ਚ ਅਧਿਆਪਨ ਦੇ ਪੇਸ਼ੇ 'ਚ ਭਟਕਣ ਦਾ ਸ਼ਿਕਾਰ ਕਰਨਜੀਤ ਸਿੰਘ 'ਮੈਂ ਭੋਲਾਵਾ ਪੱਗ ਦਾ' ਪੁਸਤਕ ਵਿਚ ਹਰ ਥਾਂ ਸਤਿਕਾਰਿਆ ਜਾਂਦਾ ਹੈ। ਨਾਇਕ ਆਪਣੀ ਹੋਣੀ ਦਾ ਆਪ ਮਾਲਕ ਬਣ ਜਾਂਦਾ ਹੈ। ਬਚਪਨ ਤੋਂ ਹੀ ਕਰਮਯੋਗੀ ਕਰਨਜੀਤ ਲਈ ਸਾਰੀਆਂ ਰੁਕਾਵਟਾਂ ਆਸਾਨ ਬਣ ਜਾਂਦੀਆਂ ਹਨ। ਅਨੁਵਾਦ ਕਲਾ 'ਚ ਮੁਹਾਰਤ ਉਸ ਨੂੰ ਦੇਸ਼ ਵਿਦੇਸ਼ ਵਿਚ ਮਕਬੂਲੀਅਤ ਹਾਸਲ ਕਰਵਾ ਦਿੰਦੀ ਹੈ।

'ਮੈਂ ਭੋਲਾਵਾ ਪੱਗ ਦਾ' ਪੁਸਤਕ ਦੀ ਕਥਾ ਅਨੁਸਾਰ ਕਰਨਜੀਤ ਸਿੰਘ ਦਿੱਲੀ ਵਿਚ ਡਾ. ਰਘਬੀਰ ਸਿੰਘ ਦੇ ਘਰ ਕਿਰਾਏ 'ਤੇ ਰਹਿਣ ਲਗਦਾ ਹੈ। ਇਥੇ ਬੱਚਿਆਂ ਨੂੰ ਸਕੂਲ ਪਾਉਣ ਵਰਗੀਆਂ ਹੋਰ ਕਈ ਸਮੱਸਿਆਵਾਂ ਨਾਲ ਜੂਝਦਾ ਹੋਇਆ ਨਾਇਕ 'ਸੋਵੀਅਤ ਦੇਸ' ਦਾ ਸੰਪਾਦਕ ਬਣਨ ਤਕ ਦਾ ਸਫਰ ਤੈਅ ਕਰਦਾ ਹੈ। ਸਵੈਜੀਵਨੀ ਵਿਚ ਲੇਖਕ ਤੋਂ ਸੱਚੇ ਕਥਨ ਦੀ ਉਮੀਦ ਰੱਖੀ ਜਾਂਦੀ ਹੈ, ਅਤੇ ਕਰਮਨਜੀਤ ਸਿੰਘ ਇਸ ਪੱਖੋਂ ਖਰਾ ਉਤਰਦਾ ਹੈ। ਉਹ ਬਿਨਾਂ ਕਿਸੇ ਝਿਜਕ ਦੇ ਆਪਣੇ ਜੀਵਨ ਨਾਲ ਸੰਬੰਧਤ ਹਰ ਪਾਤਰ ਦਾ ਬੇਬਾਕ ਚਿਤਰਣ ਕਰਦਾ ਹੈ। ਕੁਲਵੰਤ ਸਿੰਘ ਵਿਰਕ, ਬਲਵੰਤ ਗਾਰਗੀ, ਅੰਮ੍ਰਿਤਾ ਪ੍ਰੀਤਮ ਆਦਿ ਬਾਰੇ ਉਹ ਆਪਣੇ ਮਨ ਦੀਆਂ ਗੱਲਾਂ ਪਾਠਕ ਨਾਲ ਸਾਂਝੀਆਂ ਕਰਦਾ ਹੈ। ਲੇਖਕ ਵਜੋਂ ਆਪਣੀਆਂ ਕਮੀਆਂ ਦਾ ਵੀ ਮੰਥਨ ਕਰਦਾ ਹੈ। 'ਪ੍ਰੀਤਲੜੀ' ਰਸਾਲੇ ਨੂੰ ਅੰਮ੍ਰਿਤਾ ਪ੍ਰੀਤਮ ਬਾਰੇ ਭੇਜੇ ਰੇਖਾ ਚਿੱਤਰ ਨੂੰ ਇਸ ਦੇ ਸੰਪਾਦਕ ਵੱਲੋਂ 'ਆਮ ਜਿਹਾ ਨਿਬੰਧ' ਕਹੇ ਜਾਣ ਮਗਰੋਂ ਉਹ ਕਹਾਣੀਕਾਰ ਸੁਜਾਨ ਸਿੰਘ ਬਾਰੇ 'ਇਕ ਯੋਧਾ ਇਕ ਲਿਖਾਰੀ' ਸਿਰਲੇਖ ਤਹਿਤ ਇਕ ਲਾਜਵਾਬ ਰੇਖਾ-ਚਿੱਤਰ ਦੀ ਰਚਨਾ ਕਰਦਾ ਹੈ। ਸਰਹਿੰਦ ਵਿਖੇ ਸਾਹਿਤ ਸਭਾ ਦੀ ਮੀਟਿੰਗ ਵਿਚ ਇਸ ਦੀ ਭਰਪੂਰ ਸ਼ਲਾਘਾ ਹੁੰਦੀ ਹੈ। ਨਾਇਕ ਦੀ ਵਿਸ਼ੇਸ਼ਤਾ ਇਸ ਗੱਲ ਵਿਚ ਵੀ ਹੈ ਕਿ ਕਿਸੇ ਨਾਕਾਮੀ ਮਗਰੋਂ ਮਨਬਚਨੀ ਰਾਹੀਂ ਮੰਥਨ ਕਰਦਿਆਂ ਉਸ ਕੰਮ ਨੂੰ ਇਕ ਪ੍ਰਾਜੈਕਟ ਦਾ ਰੂਪ ਦੇ ਲੈਂਦਾ ਹੈ। ਅੰਮ੍ਰਿਤਾ ਪ੍ਰੀਤਮ ਬਾਰੇ ਨਵਤੇਜ ਵੱਲੋਂ ਰੱਦ ਕੀਤੇ ਰੇਖਾ-ਚਿੱਤਰ ਮਗਰੋਂ ਉਹ ਸੁਜਾਨ ਸਿੰਘ ਦਾ ਰੇਖਾ-ਚਿੱਤਰ ਲਿਖਦਾ ਹੈ। ਇਸ ਉਪਰੰਤ ਉਹ ਪੰਜਾਬੀ ਦੇ ਪ੍ਰੌੜ ਲੇਖਕਾਂ ਪ੍ਰੀਤਮ ਸਿੰਘ ਸਫੀਰ, ਬਾਵਾ ਬਲਵੰਤ, ਪ੍ਰੋ: ਮੋਹਨ ਸਿੰਘ, ਬਲਵੰਤ ਗਾਰਗੀ, ਦੇਵਿੰਦਰ ਸਤਿਆਰਥੀ, ਉਸਤਾਦ ਪਾਲ ਸਿੰਘ, ਡਾ. ਗੁਰਬਚਨ ਸਿੰਘ ਅਤੇ ਸੰਤੋਖ ਸਿੰਘ ਧੀਰ ਬਾਰੇ 'ਕਲਮ ਦੀ ਅੱਖ' ਨਾਂ ਦੀ ਰੇਖਾ-ਚਿੱਤਰਾਂ ਦੀ ਪੁਸਤਕ ਹੀ ਲਿਖ ਦਿੰਦਾ ਹੈ। ਇਹ ਨਾਇਕ ਦੀ ਇੱਛਾ ਸ਼ਕਤੀ ਦਾ ਕਮਾਲ ਹੀ ਕਿਹਾ ਜਾ ਸਕਦਾ ਹੈ ਜੋ ਪਾਠਕ ਲਈ ਕਿਸੇ ਪ੍ਰੇਰਨਾ ਸ੍ਰੋਤ ਤੋਂ ਘੱਟ ਨਹੀਂ। ਬਿਹਾਰੀ ਲੋਕ ਕਵੀ ਨਾਗਾਰੁਜਨ ਨਾਲ ਮੁਲਾਕਾਤ ਮਗਰੋਂ ਉਸ ਦੀ ਕਵਿਤਾ 'ਫਸਲ' ਦਾ ਅਨੁਵਾਦ ਉਸ ਨੇ ਹੱਥਲੀ ਪੁਸਤਕ ਵਿਚ ਪੇਸ਼ ਕੀਤਾ ਹੈ। ਨਾਇਕ ਪਹਿਲਾਂ ਵੀ ਕਵਿਤਾਵਾਂ ਲਿਖਦਾ ਸੀ। ਭਾਵੇਂ ਉਸ ਨੂੰ ਕਵੀ ਬਣਨ 'ਚ ਦੁਚਿੱਤੀ ਦਾ ਸਾਹਮਣਾ ਕਰਨਾ ਪਿਆ ਪਰ ਆਖਿਰਕਾਰ ਉਸ ਨੇ 'ਰਿਸ਼ਤੇ' ਅਤੇ 'ਭੁੱਲ ਵੀ ਅੰਗਿਆਰ

ਵੀ' ਕਾਵਿ-ਸੰਗ੍ਰਹਿ ਪੰਜਾਬੀ ਸਾਹਿਤ ਦੀ ਝੋਲੀ ਪਾਏ।

ਇਸੇ ਦੌਰ ਦੌਰਾਨ ਦਿੱਲੀ ਦੇ 'ਕਾਫੀ ਹਾਊਸ' ਵਿਚ ਹੁੰਦੀਆਂ ਸਾਹਿਤਕ ਮਹਿਫਲਾਂ ਨਾਇਕ ਦੀ ਜ਼ਿੰਦਗੀ 'ਚ ਵਿਸ਼ੇਸ਼ ਭੂਮਿਕਾ ਨਿਭਾਉਂਦੀਆਂ ਹਨ। ਇਸ ਰਚਨਾ ਵਿਚ 'ਕਾਫੀ ਹਾਊਸ' ਇਕ ਸ਼ਕਤੀਸ਼ਾਲੀ ਮੈਟਾਫਰ ਬਣ ਕੇ ਉਭਰਦਾ ਹੈ। ਨਾਇਕ ਕੋਈ ਇਕ ਦਹਾਕਾ ਇਸ ਦੀਆਂ ਮਹਿਫਲਾਂ 'ਚ ਵਿਚਰਦਾ ਹੈ। ਇਸੇ ਦੌਰਾਨ ਨਕਸਲਬਾੜੀ ਲਹਿਰ, ਡਾ. ਨੂਰ ਦਾ ਰਸਾਲਾ '31 ਫਰਵਰੀ', ਮੋਹਨ ਸਿੰਘ ਰਾਹੀ ਦਾ '32 ਫਰਵਰੀ', ਕਰਨਜੀਤ ਅਤੇ ਇਕਬਾਲਦੀਪ ਦਾ 'ਨਵੀ ਰੁੱਤ' ਆਦਿ ਸਾਹਿਤਕ ਰਸਾਲੇ ਨਾਇਕ ਦੇ ਚਿੰਤਨ ਦਾ ਹਿੱਸਾ ਬਣਦੇ ਹਨ। ਇਥੇ ਪਾਕਿਸਤਾਨ, ਬੰਗਲਾਦੇਸ਼, ਅਮਰੀਕਾ ਤੇ ਸੋਵੀਅਤ ਯੂਨੀਅਨ ਦੇ ਸੰਦਰਭ 'ਚ ਹੁੰਦੀ ਰਚਨਾ ਸਵੈਜੀਵਨੀ-ਮੂਲਕ ਨਿਬੰਧਾਂ ਦੀ ਇਸ ਪੁਸਤਕ ਨੂੰ ਕੌਮਾਂਤਰੀ ਛੋਹਾਂ ਪ੍ਰਦਾਨ ਕਰਦੀ ਹੈ। 'ਮੈਂ ਭੋਲਾਵਾ ਪੱਗ ਦਾ' ਪੁਸਤਕ ਦੇ ਦੂਜੇ ਭਾਗ 'ਚ ਨਾਇਕ ਦੀ ਰੂਸ ਲਈ ਰਵਾਨਗੀ ਨਾਲ ਇਹ ਸਵੈਜੀਵਨੀ ਅੰਤਰ-ਰਾਸ਼ਟਰੀ ਰੰਗ ਵਿਚ ਰੰਗੀ ਜਾਂਦੀ ਹੈ। ਕੋਟ ਮੁਹੰਮਦ ਖਾਂ ਪਿੰਡ ਤੋਂ ਤੁਰਿਆ ਨਾਇਕ ਕਸਬਿਆਂ, ਸ਼ਹਿਰਾਂ ਅਤੇ ਮੈਟਰੋ ਸ਼ਹਿਰਾਂ 'ਚੋਂ ਹੁੰਦਾ ਹੋਇਆ ਮਾਸਕੋ ਦੀ ਵਿਦੇਸ਼ੀ ਧਰਤੀ ਉੱਪਰ ਇਕ ਸਨਮਾਨਯੋਗ ਹਸਤੀ ਵਜੋਂ ਪੱਕੇ ਪੈਰੀਂ ਹੋ ਜਾਂਦਾ ਹੈ।

ਮਾਸਕੋ 'ਚ ਭਾਸ਼ਾ ਦੀ ਸਮੱਸਿਆ ਨਾਇਕ ਲਈ ਇਕ ਵੱਡੀ ਮੁਸ਼ਕਲ ਬਣਦੀ ਹੈ। ਪਰ ਲੋਕਾਂ ਦਾ ਨਿੱਘ ਅਤੇ ਨਾਇਕ ਦੀ ਮਿਹਨਤ ਮੁਸ਼ੱਕਤ ਉਸ ਦੇ ਔਕੜਾਂ ਭਰੇ ਰਾਹ ਨੂੰ ਸੁਖਾਲਾ ਕਰਨ 'ਚ ਵਿਸ਼ੇਸ਼ ਯੋਗਦਾਨ ਪਾਉਂਦੇ ਹਨ। ਉਥੇ ਇਕ ਹੋਰ ਅਨੁਵਾਦਕ ਪ੍ਰੀਤਮ ਸਿੰਘ ਮਨਚੰਦਾ ਤੇ ਉਸ ਦਾ ਪਰਿਵਾਰ ਕਰਨਜੀਤ ਲਈ ਇਕ ਤਰ੍ਹਾਂ ਨਾਲ ਢਾਲ ਦਾ ਕੰਮ ਕਰਦਾ ਹੈ। ਅਚਾਨਕ ਘਰ ਦਾ ਦਰਵਾਜ਼ਾ ਬੰਦ ਹੋਣ ਵਰਗੀਆਂ ਘਟਨਾਵਾਂ ਸਮੇਂ ਨਾਇਕ ਨੂੰ ਪੇਸ਼ ਭਾਸ਼ਾਈ ਸਮੱਸਿਆ ਵਰਗੇ ਮਸਲੇ ਰਚਨਾ ਨੂੰ ਰੌਚਕ ਬਣਾਉਂਦੇ ਹਨ। ਮਾਸਕੋ 'ਚ ਰਹਿੰਦਿਆਂ ਕਮਿਊਨਿਸਟ ਵਿਚਾਰਧਾਰਾ ਬਾਰੇ ਪ੍ਰੋ: ਕਿਸ਼ਨ ਸਿੰਘ ਨਾਲ ਮਤਭੇਦ, ਮਿਖਾਈਲ ਗੋਰਬਾਚੋਵ ਦੀਆਂ ਨੀਤੀਆਂ ਗਲਾਸਨੋਤ ਤੇ ਪ੍ਰਿਸਤ੍ਰੋਇਕਾ ਦੀ ਚਰਚਾ ਅਤੇ ਸੋਵੀਅਤ ਸਿਸਟਮ ਬਾਰੇ ਉਠਾਏ ਸਵਾਲਾਂ ਤੋਂ ਨਾਇਕ ਦੀ ਸਿਆਸੀ ਸੂਝਬੂਝ ਤੇ ਦੂਰ-ਅੰਦੇਸ਼ੀ ਵਾਲਾ ਪੱਖ ਉਜਾਗਰ ਹੁੰਦਾ ਹੈ।

ਡਾ. ਕਰਨਜੀਤ ਸਿੰਘ ਦੀ ਸਵੈਜੀਵਨੀ 'ਚ ਵਿੱਥ ਸਥਾਪਤ ਕਰਨ ਦੀ ਵਿਧੀ ਲੇਖਕ ਦੀ ਨਾਇਕ ਤੋਂ ਦੂਰੀ ਸਥਾਪਤ ਕਰਨ ਦੇ ਨਾਲ-ਨਾਲ ਨਾਇਕ ਦੀ ਦੇਸ਼ ਨਾਲੋਂ ਵੀ ਵਿੱਥ ਸਥਾਪਤ ਕਰ ਦਿੰਦੀ ਹੈ, ਜਦੋਂ ਉਹ ਮਾਸਕੋ 'ਚ ਬੈਠਾ ਵਤਨ ਦੀਆਂ ਘਟਨਾਵਾਂ ਉੱਪਰ ਟਿੱਪਣੀਆਂ ਕਰਦਾ ਹੈ। ਪੰਜਾਬ ਸੰਕਟ, ਅੱਤਵਾਦ, ਹਰਿਮੰਦਰ ਸਾਹਿਬ ਉੱਪਰ ਹਮਲਾ, ਇੰਦਰਾ ਗਾਂਧੀ ਦਾ ਕਤਲ, ਸਿੱਖ ਦੰਗੇ ਅਤੇ ਮਗਰੋਂ ਹਿੰਦੂਆਂ ਵੱਲੋਂ ਸਿੱਖ ਭਰਾਵਾਂ ਨੂੰ ਬਚਾਉਣ ਵਰਗੀਆਂ ਘਟਨਾਵਾਂ ਵਿਦੇਸ਼ ਬੈਠੇ ਨਾਇਕ ਨੂੰ ਝੰਜੋੜਦੀਆਂ ਹਨ। ਹਿੰਦੂਆਂ ਵੱਲੋਂ ਸਿੱਖ ਭਾਈਚਾਰੇ ਦੇ ਲੋਕਾਂ ਨੂੰ ਬਚਾਉਣ 'ਤੇ ਉਹਨਾਂ ਦਾ ਧੰਨਵਾਦ ਕਰਨਾ ਵੀ ਨਾਇਕ ਨੂੰ ਫਿਰਕੂ ਹੀ ਲਗਦਾ ਹੈ। ਇਸ ਕਾਰਵਾਈ ਨਾਲ 'ਗ਼ੈਰ ਪੰਜਾਬੀ ਹਿੰਦੂਆਂ ਦੇ ਮਨ ਵਿਚ ਰੋਸ' ਜਾਗ ਜਾਣ ਦੇ ਖਦਸ਼ੇ ਦੀ ਭਾਵਨਾ ਨਾਲ ਨਾਇਕ ਅੰਮ੍ਰਿਤਾ ਪ੍ਰੀਤਮ, ਭਾਪਾ ਪ੍ਰੀਤਮ ਸਿੰਘ ਤੇ ਕਰਤਾਰ ਸਿੰਘ ਦੁੱਗਲ ਦੀ ਨੁਕਤਾਚੀਨੀ ਕਰਕੇ ਇਕ ਵਾਰੀ ਫਿਰ ਆਪਣੀ ਸਿਆਸੀ ਸੂਝਬੂਝ ਅਤੇ ਦੂਰ-ਅੰਦੇਸ਼ੀ ਦਾ ਸਬੂਤ ਦਿੰਦਾ ਹੈ। ਕਰਨਜੀਤ ਦੇ ਇਸ ਵਿਚਾਰ ਦੀ ਵਕਾਲਤ ਮਗਰੋਂ ਦੁੱਗਲ ਨੇ ਵੀ ਕੀਤੀ ਸੀ। 'ਕਾਲੇ ਦਿਨਾਂ' ਦੇ ਇਸ ਦੌਰ 'ਚ ਨਾਇਕ ਪੈਰਾਂ ਤੋਂ ਥਿੜਕ ਰਹੀ ਮਾਰਕਸਵਾਦੀ ਵਿਚਾਰਧਾਰਾ ਨੂੰ ਸਮਾਜ ਪ੍ਰਤੀ ਇਸ ਦੀ ਜਵਾਬਦੇਹੀ ਤੋਂ ਜਾਣੂ ਕਰਾਉਂਦਾ ਹੈ। ਖਾਸ ਕਰਕੇ ਉਹ 'ਆਰਸੀ' ਦੀ ਕਾਰਗੁਜ਼ਾਰੀ ਉੱਪਰ ਸਵਾਲੀਆ ਨਿਸ਼ਾਨ ਲਾਉਂਦਾ ਹੈ।

ਮਾਨਵਤਾ ਇਸ ਰਚਨਾ ਦੀ ਇਕ ਅਹਿਮ ਅਰਥਸ਼ੀਲ ਇਕਾਈ ਹੋ ਨਿਬੜਦੀ ਹੈ। ਇਹੀ ਪੱਖ ਨਾਇਕ ਦੇ ਅਜ਼ੀਜ਼ ਲੇਖਕਾਂ ਪ੍ਰਭਜੋਤ ਅਤੇ ਨਰਿੰਦਰਪਾਲ ਸਿੰਘ ਦੇ ਕੜਵਾਹਟ ਭਰੇ ਸੰਬੰਧਾਂ 'ਚ ਉਭਰਦਾ ਹੈ। ਉਹ ਦੋਵਾਂ ਪਤੀ-ਪਤਨੀ ਵਿਚ ਕੁੜੱਤਣ ਦੂਰ ਕਰਨ ਦੀ ਕੋਸ਼ਿਸ਼ ਕਰਦਾ ਹੈ। ਇਸ ਨਾਲ



ਕਰਨਜੀਤ ਦਾ ਦੋਸਤਾਂ ਪ੍ਰਤੀ ਸੁਹਿਰਦਤਾ ਵਾਲਾ ਬਿੰਬ ਉਭਰਦਾ ਹੈ।

'ਮੈਂ ਭੋਲਾਵਾ ਪੱਗ ਦਾ' ਰਚਨਾ ਵਿਚ ਮਾਸਕੋ ਤੋਂ ਇਲਾਵਾ ਹੋਰਨਾਂ ਦੇਸ਼ਾਂ ਦਾ ਭ੍ਰਮਣ ਵੀ ਇਕ ਸਫਰਨਾਮੇ ਵਾਂਗ ਰਚਿਆ ਮਿਚਿਆ ਨਜ਼ਰ ਆਉਂਦਾ ਹੈ। ਨਾਇਕ ਪਰੀਆਂ ਦਾ ਦੇਸ਼, ਮਾਲਦੋਵੀਆ, ਇੰਗਲੈਂਡ, ਆਜ਼ਰਬਾਈਜਾਨ ਦੀ ਰਾਜਧਾਨੀ ਬਾਕੂ, ਆਰਮੇਨੀਆ, ਸਾਇਬੇਰੀਆ, ਵੋਲਦੋਗ੍ਰਾਦ ਆਦਿ ਦਾ ਦੌਰਾ ਕਰਕੇ ਆਪਣੇ ਅਨੁਭਵ ਪਾਠਕਾਂ ਨਾਲ ਸਾਂਝੇ ਕਰਦਾ ਹੈ। ਇਸ ਤੋਂ ਇਲਾਵਾ ਵੋਲਦੋਗ੍ਰਾਦ ਜਾਂ ਸਤਾਲਿਨਗ੍ਰਾਦ ਵਰਗੇ ਸ਼ਹਿਰਾਂ ਦੇ ਖ਼ੂਨੀ ਇਤਿਹਾਸ ਬਾਰੇ ਵੀ ਪਤਾ ਲਗਦਾ ਹੈ। ਜਿਵੇਂ: *'ਇਕੱਲੇ ਵੋਲਦੋਗ੍ਰਾਦ ਜਾਂ ਸਤਾਲਿਨਗ੍ਰਾਦ ਵਿਚ ਹੀ ਇਕ ਲੱਖ ਸੰਤਾਲੀ ਹਜ਼ਾਰ ਜਰਮਨ ਲਾਸ਼ਾਂ ਇਕੋ ਢੇਰ ਵਿਚ ਸਾੜੀਆਂ ਗਈਆਂ ਸਨ। ਇਹ ਉਹ ਸ਼ਹਿਰ ਸੀ ਜਿੱਥੇ ਵਧ ਰਹੀ ਜਰਮਨ ਸੈਨਾ ਦੇ ਕਦਮ ਰੋਕ ਦਿੱਤੇ ਗਏ ਸਨ ਤੇ ਹਿਟਲਰ ਦੇ ਅਜਿੱਤ ਹੋਣ ਦਾ ਭਰਮ ਤੋੜ ਦਿੱਤਾ ਗਿਆ ਸੀ।'*

ਇਸੇ ਤਰ੍ਹਾਂ ਕਜ਼ਾਕਸਤਾਨ ਦੇ ਦੌਰੇ ਦਾ ਹਾਲ ਦੱਸਦਿਆਂ ਡਾ. ਕਰਨਜੀਤ ਸਿੰਘ ਕਜ਼ਾਖ ਲੋਕਾਂ ਦੇ ਖਾਨਾਬਦੋਸ਼ ਜੀਵਨ ਦੀ ਸਹਿਜ ਸੁਭਾਅ ਹੀ ਜਾਣਕਾਰੀ ਦੇ ਜਾਂਦਾ ਹੈ। ਘੱਟ ਆਬਾਦੀ ਕਾਰਨ ਕਜ਼ਾਖ ਸਰਕਾਰ ਵੱਲੋਂ ਦਸ ਬੱਚਿਆਂ ਨੂੰ ਜਨਮ ਦੇਣ ਵਾਲੀ ਮਾਂ ਨੂੰ 'ਹੀਰੋ ਮਦਰ' ਦੀ ਉਪਾਧੀ ਪ੍ਰਦਾਨ ਕਰਨ ਦੇ ਹਵਾਲੇ ਕਜ਼ਾਖ ਪ੍ਰਸ਼ਾਸਨ ਦੇ ਕੰਮਾਂ ਦੀ ਸ਼ੇਖ਼ੀ ਕਰਾਉਂਦੇ ਹਨ। ਨਾਇਕ ਆਜ਼ਰਬਾਈਜਾਨ ਅਤੇ ਬਾਕੂ ਦੇ ਇਤਿਹਾਸ ਦਾ ਜ਼ਿਕਰ ਕਰਦਿਆਂ ਬਾਕੂ ਸ਼ਹਿਰ ਦਾ ਭਾਰਤ ਨਾਲ ਪੁਰਾਣਾ ਸੰਬੰਧ ਸਥਾਪਤ ਕਰਦਾ ਹੈ। ਉਹ ਇਸ ਨੂੰ ਮੰਦਰਾਂ ਵਰਗਾ ਸ਼ਹਿਰ ਕਰਾਰ ਦਿੰਦਾ ਹੈ। ਸੋਵੀਅਤ ਰਾਜ ਦੇ ਬਾਨੀ ਵਲਾਦੀਮੀਰ ਇਲੀਚ ਲੈਨਿਨ ਦੇ ਮਜ਼ੋਲੀਅਮ, ਮਾਸਕੋ ਦੇ ਅੰਤਰ-ਰਾਸ਼ਟਰੀ ਪ੍ਰਸਿੱਧੀ ਵਾਲੇ ਬੈਲੇ ਥੀਏਟਰ ਬੋਲਸ਼ੋਈ, ਸਾਰੀਆਂ ਸੋਵੀਅਤ ਮੰਡਪਾਂ ਦੀ ਥਾਂ ਵਿਦੰਖਾ, ਬਸਤੀ ਪੇਰੇਦੇਲਕਿਨ, ਲੁਗਵਾਇਆ, ਸੁਜ਼ਦਾਲ, ਜ਼ਾਗੋਰਸਕ, ਤਾਲਸਤਾਇ ਦਾ ਘਰ ਆਦਿ ਦੇ ਦੌਰਿਆਂ ਰਾਹੀਂ ਨਾਇਕ ਪਾਠਕ ਨੂੰ ਇਕ ਤਰ੍ਹਾਂ ਨਾਲ ਸੋਵੀਅਤ ਯੂਨੀਅਨ ਦੀ ਯਾਤਰਾ ਲਈ ਨਾਲ ਹੀ ਲੈ ਕੇ ਚੱਲ ਪੈਂਦਾ ਹੈ। ਮਾਸਕੋ ਦੀ ਮੈਟਰੋ ਕਰਨਜੀਤ ਸਿੰਘ ਨੂੰ ਬੇਹੱਦ ਪ੍ਰਭਾਵਤ ਕਰਦੀ ਹੈ। ਸਫਰ ਦੇ ਇਹਨਾਂ ਵੇਰਵਿਆਂ ਤੋਂ ਨਾਇਕ ਅੰਤਰ-ਰਾਸ਼ਟਰੀ ਪੱਧਰ 'ਤੇ ਸਿਆਸੀ, ਇਤਿਹਾਸਕ, ਧਾਰਮਿਕ, ਸਮਾਜਕ, ਆਰਥਿਕ ਤੇ ਸਭਿਆਚਾਰਕ ਮਾਮਲਿਆਂ ਦੇ ਸਨਮੁਖ ਹੁੰਦਾ ਹੈ।

ਸਵੈਜੀਵਨੀ-ਮੂਲਕ ਨਿਬੰਧਾਂ ਦੀਆਂ ਦੋਵਾਂ ਪੁਸਤਕਾਂ ਵਿਚ ਨਾਇਕ ਦੋ ਤਿੰਨ ਥਾਵਾਂ 'ਤੇ ਗੁਰਬਚਨ ਸਿੰਘ ਭੁੱਲਰ ਅਤੇ ਡਾ. ਹਰਿਭਜਨ ਸਿੰਘ ਵਰਗੇ ਸਾਹਿਤਕਾਰਾਂ ਨਾਲ ਵਿਚਾਰਾਂ ਦੀ ਪੱਧਰ 'ਤੇ ਵੱਖਰਤਾ ਗ੍ਰਹਿਣ ਕਰਦਾ ਨਜ਼ਰ ਆਉਂਦਾ ਹੈ, ਜਿਹਨਾਂ ਦੀ ਪੁਸ਼ਟੀ ਉਸਦੇ ਵਿਚਾਰਾਂ ਤੋਂ ਭਲੀ-ਭਾਂਤ ਹੋ ਜਾਂਦੀ ਹੈ। ਨਾਇਕ ਦੀ 'ਵਤਨ ਵਾਪਸੀ' ਇਸ ਰਚਨਾ ਦੀ ਚਰਮ ਸੀਮਾ ਬਣ ਜਾਂਦੀ ਹੈ, ਜਦੋਂ ਉਸ ਨੂੰ ਭਾਪਾ ਪ੍ਰੀਤਮ ਸਿੰਘ ਵੱਲੋਂ ਇਕ ਲੋੜਵੰਦ ਹਾਲਤ ਵਿਚ ਮਾਸਕੋ ਤੋਂ ਵਾਪਸ ਆਉਣ ਦਾ ਸੱਦਾ ਮਿਲਦਾ ਹੈ: *"ਅਗਲੇ ਸਾਲ ਤੁਸੀਂ ਆ ਹੀ ਜਾਓ ਤੇ ਆਪਣੀ ਨੌਕਰੀ ਆ ਕੇ ਸਾਂਭ ਲਉ। ਮੁੜ ਨਵੇਂ ਸਿਰਿਓਂ ਸਾਹਿਤਕ ਮਹਿਫਲਾਂ ਗਰਮ ਹੋਣਗੀਆਂ। ਤੁਹਾਡਾ ਇਸ ਪਾਸੇ ਆਪਣਾ ਹੀ ਭਰਵਾਂ ਸਥਾਨ ਹੈ। ਤੁਹਾਡੇ ਪਿੱਛੋਂ ਤਾਂ ਸਭ ਕੁਝ ਨਿਲ ਹੋ ਗਿਆ ਹੈ। ...ਤੁਹਾਡਾ ਕੱਦ ਕਾਠ ਵੀ ਹੋਰਨਾ ਨਾਲੋਂ ਵਡੇਰਾ ਹੈ। ਆਓ, ਤੇ ਆਪਣੀ ਥਾਂ ਸਾਂਭੋ।"*

ਇਉਂ ਸਵੈਜੀਵਨੀ-ਮੂਲਕ ਦੋਵਾਂ ਰਚਨਾਵਾਂ ਵਿਚੋਂ ਕਰਨਜੀਤ ਦਾ ਨਾਇਕਤਵ ਇਕ ਸਰਬਾਂਗੀ ਲੇਖਕ ਵਜੋਂ ਉਭਰਦਾ ਹੈ। ਲਗਪਗ ਸਾਰੇ ਕਾਂਡਾਂ ਦੀ ਸ਼ੁਰੂਆਤ ਇਕ ਸੰਵਾਦ ਦੇ ਰੂਪ ਵਿਚ ਹੁੰਦੀ ਹੈ। ਹੌਲੀ ਹੌਲੀ ਪਾਠ ਵਾਰਤਕ ਦਾ ਰੂਪ ਧਾਰ ਲੈਂਦਾ ਹੈ। ਕਵਿਤਾਵਾਂ, ਮੁਹਾਵਰਿਆਂ ਤੇ ਰੂਸੀ ਭਾਸ਼ਾ ਦੇ ਸ਼ਬਦਾਂ ਰਾਹੀਂ ਰਚਨਾ ਹੋਰ ਪ੍ਰਭਾਵ ਗ੍ਰਹਿਣ ਕਰਦੀ ਹੈ। 'ਪਰੀਆਂ ਦਾ ਦੇਸ਼' ਵਰਗੇ ਕਾਂਡਾਂ ਰਾਹੀਂ ਰੁਮਾਂਟਿਕ ਛੋਹਾਂ ਮਿਲਦੀਆਂ ਹਨ। ਸਮੁੱਚੇ ਤੌਰ 'ਤੇ ਇਹ ਪੰਜਾਬੀ ਸਵੈਜੀਵਨੀ ਦੇ ਖੇਤਰ 'ਚ ਸ਼ਲਾਘਾਯੋਗ ਨਵਾਂ ਤਜਰਬਾ ਹੈ।

**[ਦਿਆਲ ਸਿੰਘ ਈਵਨਿੰਗ ਕਾਲਿਜ, ਲੋਧੀ ਰੋਡ, ਦਿੱਲੀ-3]**

## ਟੁਕੜੇ ਟੁਕੜੇ ਸੂਰਜ [ਅਜਾਇਬ ਕਮਲ]

ਅਜਾਇਬ ਕਮਲ ਦਾ ਜੱਦੀ ਪਿੰਡ ਡਾਂਡੀਆਂ ਮੇਰੇ ਪਿੰਡ ਦੇ ਬਹੁਤ ਨੇੜੇ ਹੈ। ਉਹ ਮੇਰੇ ਵਾਂ ਮਾਹਿਲਪੁਰ ਦੇ ਖਾਲਸਾ ਕਾਲਿਜ ਦਾ ਪੜ੍ਹਿਆ ਹੋਇਆ ਹੈ। ਕਵਿਤਾ, ਨਾਵਲ, ਨਾਟਕ, ਆਲੋਚਨ ਸਭ ਕੁਝ ਹੀ ਲਿਖਦਾ ਹੈ। ਦਸ ਸਾਲ ਪੰਜਾਬ ਤੇ ਤੀਹ ਸਾਲ ਕੀਨੀਆ ਰਹਿ ਕੇ ਨੌਜਵਾਨ ਮੁੰ ਕੁੜੀਆਂ ਨੂੰ ਪੜ੍ਹਾਉਂਦਾ ਰਿਹਾ ਹੈ। ਪੁਸਤਕਾਂ ਲਿਖਦਿਆਂ ਕਰਦਿਆਂ ਅੱਧੀ ਸਦੀ ਦਾ ਸਮਾਂ ਲੰਘ ਚੁੱਕ ਹੈ। ਪੰਜਾਹ ਸਾਲਾਂ ਵਿਚ ਪੰਜਾਹ ਤੋਂ ਵੱਧ ਪੁਸਤਕਾਂ ਲਿਖਣ ਵਾਲਾ ਉਹ ਕੱਦਾਵਰ ਲੇਖਕ ਹੈ। ਆਪ ਛੇ ਫੁੱਟੇ ਕੱਦ ਵਰਗਾ। ਉਹ ਗ਼ਜ਼ਲ ਵੀ ਲਿਖਦਾ ਹੋਵੇਗਾ ਮੰਨਣ ਵਿਚ ਨਹੀਂ ਆਉਂਦਾ।

ਗ਼ਜ਼ਲ ਸ਼ਬਦ ਦੇ ਸ਼ਬਦੀ ਅਰਥ ਪਰਦੇ ਵਿਚ ਪ੍ਰੇਮਿਕਾ ਨਾਲ ਹੁਸਨ ਇਸ਼ਕ ਦੀਆਂ ਗੱਲ ਕਰਨਾ ਹੈ। ਅਜਾਇਬ ਕਮਲ ਦੇ ਕੱਦ ਵਾਲਾ ਇਨਸਾਨ ਪ੍ਰੇਮ ਦੀ ਗੱਲ ਕਰਨ ਸਮੇਂ ਕਿੰਨਾ ਕੁ ਝੁ ਸਕਦਾ ਹੈ, ਸਮਝ ਨਹੀਂ ਆਉਂਦਾ। ਪਰ ਉਸਨੇ ਏਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਹਨ। ਉਸਦੇ ਗ਼ਜ਼ ਸੰਗ੍ਰਹਿ ਦਾ ਨਾਂ ਹੈ 'ਟੁਕੜੇ ਟੁਕੜੇ ਸੂਰਜ' (ਪੰਨੇ 104, ਮੁੱਲ 150 ਰੁਪਏ, ਲੋਕਗੀਤ ਪ੍ਰਕਾਸ਼ਨ ਚੰਡੀਗੜ੍ਹ)। ਇਹ ਵਿਧਾ ਵੀ ਉਹਦੇ ਲਈ ਨਵੀਂ ਨਹੀਂ। ਤਿੰਨ ਦਹਾਕੇ ਪਹਿਲਾਂ ਵੀ ਉਸਨੇ ਇ ਸੰਗ੍ਰਹਿ ਛਾਪਿਆ ਸੀ, 'ਸ਼ੀਸ਼ਿਆਂ ਦਾ ਸ਼ਹਿਰ'। ਅਠਾਈ ਤੀਹ ਸਾਲ ਦਾ ਇਹ ਸਫਰ ਪੰਜਾਬੀ ਵਿ ਗ਼ਜ਼ਲ ਦੀ ਵਿਧਾ ਲਈ ਨਵਾਂ ਨਹੀਂ। ਇਹਨ੍ਹਾਂ ਵਰ੍ਹਿਆਂ ਵਿਚ ਸੁਰਜੀਤ ਪਾਤਰ, ਜਗਤਾਰ, ਮੀਸ਼ਾ ਸੁਖਵਿੰਦਰ ਅੰਮ੍ਰਿਤ, ਸਿਰੀ ਰਾਮ ਅਰਸ਼, ਗੁਰਨਾਮ ਢਿੱਲੋਂ, ਮੁਸ਼ਤਾਕ ਤੇ ਹਰਜਿੰਦਰ ਕੰਗ ਆਦਿ ਅਨੇਕਾਂ ਨਾਂ ਗ਼ਜ਼ਲ ਦੇ ਖੇਤਰ ਵਿਚ ਆਪਣੀ ਗੌਲਣਯੋਗ ਥਾਂ ਬਣਾ ਚੁੱਕੇ ਹਨ। ਹੁਣ ਅਜਾਇਬ ਕਮ ਵਿਚ ਸੁੱਤੇ ਰਹਿਣ ਵਾਲਾ ਗ਼ਜ਼ਲਗੋ ਅਚਨਚੇਤ ਹੀ ਮੁੜ ਨਮੂਦਾਰ ਹੋਇਆ ਹੈ। ਉਸਦੇ ਬੋਲ ਹਨ:

*ਉਦ੍ਹੇ ਓਹਲੇ ਅਨੇਕਾਂ ਜ਼ਿੰਦਗੀ ਦੇ ਨਕਸ਼ ਨੇ ਦੱਬੇ*
*ਇਸੇ ਲਈ ਆਖਣਾ ਪੈਂਦਾ ਹੈ ਉਹ ਖੰਡਰ ਵੀ ਸ਼ੀਸ਼ਾ ਹੈ*
*ਮਰੇ ਹੋਏ ਕਵੀ ਨੂੰ ਯਾਰੋ ਨਾ ਸਮਝੋ ਖਾਕ ਦੀ ਢੇਰੀ*
*ਉਦ੍ਹਾ ਕਫਨ ਵੀ ਸ਼ੀਸ਼ਾ ਹੈ, ਉਦ੍ਹਾ ਸੱਥਰ ਵੀ ਸ਼ੀਸ਼ਾ ਹੈ।*

ਅਜਾਇਬ ਕਮਲ ਦੀ ਖੂਬੀ ਇਸ ਵਿਚ ਹੈ ਕਿ ਉਹ ਜ਼ਿੰਦਗੀ ਨੂੰ ਕੇਵਲ ਸ਼ੀਸ਼ੇ ਰਾਹੀਂ ਨਹੀਂ ਦੇਖਦਾ। ਉਸਨੇ ਘਰ ਦੀ ਚਾਰ ਦੀਵਾਰੀ, ਵਿਸ਼ਵ ਮੰਡੀ, ਕੁਰਸੀ ਤੇ ਸੂਰਜ ਆਦਿ ਬਿੰਬਾਂ ਦੀ ਰੱਜ ਕੇ ਵਰਤੋਂ ਕੀਤੀ ਹੈ:

*ਪਾਗਲ ਨਾ ਦੇਖ ਸਕੇ ਘਰ ਵਿਚ ਤ੍ਰੇੜ ਪੈਂਦੀ*
*ਉਹ ਖੁਸ਼ ਬੜੇ ਨੇ ਹੋਏ ਵਿਹੜੇ 'ਚ ਕੰਧ ਪਾ ਕੇ*
*ਗੱਲਾਂ ਦੇ ਨਾਲ ਦਿਸਦੇ ਫੜਦੇ ਕਬੂਤਰਾਂ ਨੂੰ*
*ਚੁੱਪ ਨੂੰ ਉਹ ਫੜ ਰਹੇ ਨੇ ਸ਼ਬਦਾਂ ਦਾ ਜਾਲ ਪਾ ਕੇ*

ਉਹ ਇਸ ਨਵੇਂ ਵਰਤਾਰੇ ਦੀ ਮੂਲ ਜੜ੍ਹ ਵਿਗਿਆਪਨ ਜਾਲ ਨੂੰ ਮੰਨਦਾ ਹੈ ਜਿਸ ਦਾ ਮੁਲੰਮ ਸੱਚ ਨੂੰ ਝੂਠ ਤੇ ਝੂਠ ਨੂੰ ਸੱਚ ਬਣਾ ਕੇ ਰੱਖ ਦਿੰਦਾ ਹੈ:

*ਅੱਜੋਕੇ ਇਸ਼ਤਿਹਾਰੀ ਯੁਗ ਦਾ ਇਹ ਵੀ ਚਮਤਕਾਰਾ ਹੈ*
*ਜਿਹੜਾ ਸ਼ੈਤਾਨ ਸੀ ਉਹ ਵੀ ਹੈ ਬਣ ਕੇ ਦੇਵਤਾ ਮਿਲਿਆ*

ਇਸ਼ਤਿਹਾਰੀ ਦੁਨੀਆਂ ਦੀ ਇਕ ਦੇਣ ਇਹ ਵੀ ਹੈ ਕਿ ਕੀਤੇ ਦਾ ਮੁੱਲ ਨਹੀਂ ਪੈਂਦਾ ਤੇ ਅਣਕੀਤੇ ਦੇ ਡੰਕੇ ਵੱਜਦੇ ਹਨ। ਇਹੀਓ ਕਾਰਨ ਹੈ ਕਿ ਅੱਜ ਦਾ ਲਘੂ ਮਨੁੱਖ

*ਨਾ ਰਾਵਣ ਨਾਲ ਹੀ ਲੜਿਆ, ਨਾ ਸੀਤਾ ਨੂੰ ਬਚਾ ਸਕਿਆ*
*ਉਦ੍ਹਾ ਨਾਂ ਵੀ ਰਮਾਇਣ ਦੀ ਕਥਾ ਨਾਲ ਜੁੜ ਗਿਆ ਹੋਣਾ।*



ਜਦੋਂ ਇਹ ਵਰਤਾਰਾ ਗਲੋਬਲੀ ਪੱਧਰ 'ਤੇ ਪਹੁੰਚਦਾ ਹੈ ਤਾਂ ਮਨੁੱਖ ਮੂਲੋਂ ਉਖੜਿਆ ਦਿਖਾਈ ਦਿੰਦਾ ਹੈ:

*ਗਲੋਬਲ ਦੌਰ ਨੇ ਆਉਂਦੇ ਨਵਾਂ ਜਾਦੂ ਚਲਾ ਦਿੱਤਾ*
*ਕਦੇ ਜੋ ਇਨਕਲਾਬੀ ਸੀ ਉਹ ਮਧ ਵਰਗੀ ਬਣਾ ਦਿੱਤੇ*
*ਉਨ੍ਹਾਂ ਆਕਾਸ਼ ਵੇਲਾਂ ਦਾ ਹੀ ਸਾਰਾ ਦੋਸ਼ ਹੈ ਯਾਰੋ*
*ਜਿਨ੍ਹਾਂ ਨੇ ਲਹਿਲਹਾਂਦੇ ਬਿਰਖ ਵੀ ਜੜ੍ਹ ਤੋਂ ਸੁਕਾ ਦਿੱਤੇ*

ਹਾਲਤ ਏਥੋਂ ਤਕ ਆਣ ਪਹੁੰਚੀ ਹੈ ਕਿ

*ਅੱਜ ਕੱਲ ਤਾਂ ਬੰਦਿਆਂ ਥਾਂ ਬਸਤਰ ਹੀ ਰਹਿ ਗਏ ਨੇ*
*ਅੱਜ ਕਲ ਤਾਂ ਬੰਦਿਆਂ ਥਾਂ ਬਸਤਰ ਹੀ ਬੋਲਦੇ ਨੇ*
*ਦਿਸਦਾ ਹਜੂਮ ਜੁੜਿਆ ਝੂਠੇ ਪੈਗੰਬਰਾਂ ਦਾ*
*ਲਗਦਾ ਕਿਸੇ ਉਹ ਸੱਚੇ ਕਾਫਰ ਨੂੰ ਟੋਲਦੇ ਨੇ*

ਅਜਾਇਬ ਕਮਲ ਦੇ ਸ਼ਿਅਰਾ ਦੀ ਵਡਿਆਈ ਉਹਨਾਂ ਦੇ ਸਾਦਾ ਤੇ ਸਰਲ ਹੋਣ ਵਿਚ ਹੈ। ਉਰਦੂ ਗ਼ਜ਼ਲਗੋ ਮੌਲਾਨਾ ਅਲਤਾਫ ਹੁਸੈਨ ਹਾਲੀ ਏਸੇ ਤਰ੍ਹਾਂ ਦੀ ਸ਼ਾਇਰੀ ਦੀ ਵਕਾਲਤ ਕਰਦਾ ਹੈ। ਅਜਾਇਬ ਦੀ ਲਿਖਤ ਵਿਚ ਇਹ ਦੋਵੇਂ ਗੁਣ ਹਨ। ਗਾਲਿਬ ਤੋਂ ਪਿੱਛੋਂ ਆਉਣ ਵਾਲੇ ਬਹੁਤ ਸ਼ਾਇਰ ਸਰਲ ਤੇ ਸੁੱਚੀ ਸ਼ਾਇਰੀ ਨੂੰ ਤਰਜੀਹ ਦਿੰਦੇ ਹਨ।

ਭਾਵੇਂ ਗ਼ਜ਼ਲ ਨੂੰ ਇਸ਼ਕ, ਮੁਹੱਬਤ, ਹੁਸਨ, ਜਮਾਲ, ਵਸਲ, ਹਿਜਰ, ਸ਼ਰਾਬ ਤੇ ਕਬਾਬ ਦਾ ਵਧਾ ਚੜ੍ਹਾ ਕੇ ਜ਼ਿਕਰ ਕਰਨ ਦਾ ਹਥਿਆਰ ਸਮਝਿਆ ਜਾਂਦਾ ਹੈ ਪਰ ਇਸ ਵਿਚ ਫਨ ਤੇ ਮਾਅਰਫਤ ਨੂੰ ਵੀ ਆਦਰਯੋਗ ਸਥਾਨ ਪ੍ਰਾਪਤ ਹੈ। ਉਸ ਪੇਸ਼ਕਾਰੀ ਨੂੰ ਜਿਹੜੀ ਕੁੱਜੇ ਵਿਚ ਸਮੁੰਦਰ ਕਰਨ ਵਾਲੀ ਹੋਵੇ। ਅਜਾਇਬ ਕਮਲ ਨੇ ਇਹ ਵੀ ਕੀਤਾ ਹੈ:

*ਸਵੇਰ ਦਾ ਉਹ ਤੁਰਿਆ ਹੈ ਅਜੇ ਤੀਕਰ ਨਹੀਂ ਪੁੱਜਾ*
*ਉਹਨੂੰ ਰਸਤੇ ਦਿਆਂ ਦੁੱਖਾਂ ਨੇ ਗੱਲੀਂ ਲਾ ਲਿਆ ਹੋਣਾ*
*ਇਹ ਸੱਚ ਹੋਣਾ ਕਿ ਉਸਨੂੰ ਬੌਨਿਆਂ ਨੇ ਪਾ ਲਿਆ ਘੇਰਾ*
*ਭੁਲੇਖਾ ਹੈ ਕਿ ਉਸ ਨੂੰ ਬੌਨਿਆਂ ਨੇ ਢਾਹ ਲਿਆ ਹੋਣਾ*

ਅਜਾਇਬ ਕਮਲ ਦੀ ਗ਼ਜ਼ਲ ਦਿਲ ਦੀ ਭੜਾਸ ਤਾਂ ਕੱਢਦੀ ਹੈ ਪਰ ਸਹਿਜ ਭਾਵ ਨਾਲ। ਉਹ ਇਹ ਮੰਨ ਕੇ ਚਲਦਾ ਹੈ ਕਿ ਸਹਿਜ ਗ਼ਜ਼ਲ ਦਾ ਹੀ ਨਹੀਂ ਸਾਰੀਆਂ ਕੋਮਲ ਕਲਾਵਾਂ ਦਾ ਸੁਹਜ ਹੈ। ਅਜਾਇਬ ਦਾ ਕੱਦ-ਕਾਠ ਤੇ ਚਿਹਰਾ-ਮੁਹਰਾ ਸੁਰਜੀਤ ਪਾਤਰ ਜਿਹਾ ਸੁਬਕ ਤੇ ਮਲੂਕ ਨਾ ਵੀ ਹੋਵੇ, ਉਸਦੇ ਹਾਵ ਭਾਵ ਹਰ ਪਹਿਲੂ ਤੋਂ ਗਜ਼ਲ ਦੇ ਮੇਚ ਦੇ ਹਨ:

*ਬੜਾ ਕਮਬਖਤ ਦੀਵਾ ਹੈ ਰਤਾ ਵੀ ਝਿਜਕ ਨਹੀਂ ਕਰਦਾ*
*ਨਾ ਬਲਦੇ ਦਾ ਪਤਾ ਲੱਗੇ ਨਾ ਬੁਝਦੇ ਦਾ ਪਤਾ ਲੱਗੇ*
*ਉਣੀਂਦੇ ਪਲਾਂ ਵਿਚ ਸੁਪਨਾ ਵਟਾਉਂਦਾ ਭੇਸ ਹੈ ਕਿੰਨੇ*
*ਨਾ ਜੰਮਦੇ ਦਾ ਪਤਾ ਲੱਗੇ ਨਾ ਮਰਦੇ ਦਾ ਪਤਾ ਲੱਗੇ*
*ਸਰਾਪੇ ਦਰਦ ਦੀ ਹੋਣੀ ਨਿਰੀ ਅੰਗਿਆਰ ਵਰਗੀ ਹੈ*
*ਨਾ ਧੁਖਦੇ ਦਾ ਪਤਾ ਲੱਗੇ ਨਾ ਬੁਝਦੇ ਦਾ ਪਤਾ ਲੱਗੇ*

ਜ਼ਰਾ ਗੌਰ ਨਾਲ ਪੜ੍ਹੀਏ ਤਾਂ ਅਜਾਇਬ ਦੀਆਂ ਗ਼ਜ਼ਲਾਂ ਵਿਚ ਫਲਸਫੇ ਦੀ ਵੀ ਅਣਹੋਂਦ ਨਹੀਂ। ਵਿਸ਼ਾਦ ਤੇ ਵਿਸਮਾਦ ਇਕ ਦੂਜੇ ਵਿਚ ਇਕ ਮਿਕ ਹਨ। ਕਦੀ ਕਦਾਈਂ ਜ਼ਿੰਦਗੀ ਦੇ ਸਾਵੇ ਪਲਾਂ ਤੋਂ ਉਚਾਟ ਹੋਣਾ ਜਾਂ ਆਪਣੇ ਹੀ ਮਨ ਦੀ ਉਪਰਾਮਤਾ ਥੱਲੇ ਦੱਬੇ ਜਾਣਾ ਮਨੁੱਖੀ ਸੁਭਾਅ ਦਾ ਖਾਸਾ ਹੈ। ਭਾਰਤ ਦੀ ਮੁਗਲੀਆ ਸਲਤਨਤ ਦਾ ਆਖਰੀ ਬਾਦਸ਼ਾਹ ਬਹਾਦਰ ਸ਼ਾਹ ਜ਼ਫਰ ਤੇ ਦੁਨੀਆਂ ਦਾ ਸਿਰਮੌਰ ਸ਼ਾਇਰ ਮਿਰਜ਼ਾ ਅਸਦ ਅੱਲਾ ਖਾਂ ਗ਼ਾਲਿਬ ਵੀ ਇਸਤੋਂ ਅਭਿੱਜ ਨਹੀਂ ਸੀ। ਜੇ ਮੇਰਾ ਉਸਦੇ ਨਾਲ ਮਤਭੇਦ ਹੈ ਤਾਂ ਇਹ ਕਿ ਉਸਦੀ ਉਪਰਾਮਤਾ ਕੁਝ ਬਹੁਤੀ ਹੀ ਡੂੰਘੀ ਹੈ। ਇਸ ਵਿਚ

ਖਾਲੀਪਨ ਪ੍ਰਧਾਨ ਹੈ। ਅਸੀਂ ਕਵੀ ਤੇ ਕਲਾਕਾਰ ਤੋਂ ਇਹ ਮੰਗ ਤਾਂ ਜ਼ਰੂਰ ਕਰਦੇ ਹਾਂ ਕਿ ਉਹ ਇ ਤਰ੍ਹਾਂ ਦੀ ਸੋਚ ਦਾ ਪ੍ਰਗਟਾਵਾ ਕਰੇ। ਪਰ ਅਸੀਂ ਇਹ ਕਦੀ ਨਹੀਂ ਚਾਹੁੰਦੇ ਕਿ ਇਸਦਾ ਮੁੱਖ ਨਿਪਟਾ ਵਿਆਪਕ ਹੋਵੇ। ਪਹਿਲੇ ਸਮਿਆਂ ਦਾ ਅੰਗਰੇਜ਼ੀ ਨਾਵਲਿਸਟ ਟੌਮਸ ਹਾਰਡੀ ਨਿਰਾਸ਼ਾਵਾਦੀ ਸੀ ਪ ਉਸਦੇ ਪਾਤਰ ਵੀ ਸਮੱਸਿਆਵਾਂ ਅੱਗੇ ਢੇਰੀ ਨਹੀਂ ਸਨ ਢਾਹੁੰਦੇ। ਉਹ ਮੁਸ਼ਕਲਾਂ ਦੇ ਪਰਬਤ ਨੂੰ ਵੇਖ ਆਪਣੇ ਹੱਥ ਦਾ ਤੇਸਾ ਨਹੀਂ ਸਨ ਸੁੱਟਦੇ। ਅਜਾਇਬ ਦੇ ਸ਼ਿਅਰਾਂ ਵਿਚ ਉਸ ਤਰ੍ਹਾਂ ਦੇ ਦਮ ਤੇ ਖਮ ਅਣਹੋਂਦ ਰੜਕਦੀ ਹੈ।

*ਜਦ ਦਾ ਉਹ ਕੁਝ ਆਲਮ ਫਾਜ਼ਲ ਹੋਇਆ ਹੈ*
*ਉੱਚੀਆਂ ਕੰਧਾਂ ਦੇ ਵਿਚ ਘਿਰਿਆ ਬੈਠਾ ਹੈ*
*ਪਤਾ ਨਾ ਬੁੱਢੀ ਉਮਰੇ ਉਹ ਕੀ ਸੋਚ ਰਿਹਾ*
*ਬੱਚੇ ਦੀ ਮੂਰਤ 'ਤੇ ਝੁਕਿਆ ਬੈਠਾ ਹੈ*

ਅਜਾਇਬ ਕਮਲ ਨੇ ਜ਼ਿੰਦਗੀ ਮਾਨਣ ਦਾ ਜਿਹੜਾ ਰਾਹ ਲੱਭਿਆ ਹੈ ਉਹ ਵੀ ਸ਼ਰਤ ਵਾਲਾ ਹੈ:

*ਸ਼ਬਦਾਂ ਨੂੰ ਜੋੜ ਤੇਰੀ ਮੂਰਤ ਬਣਾ ਦਿਆਂਗਾ*
*ਕਵਿਤਾ ਲਿਖਣ ਲਈ ਜੇ ਸੂਰਜ ਦਾ ਥਾਲ ਦੇਵੇਂ*
*ਵਸਣੇ ਲਈ ਮੈਂ ਥਲ ਵੀ ਪਰਵਾਨ ਕਰ ਲਵਾਂਗਾ*
*ਜਿਸ ਲਈ ਮੈਂ ਭਟਕਦਾ ਹਾਂ ਉਸਨੂੰ ਵੀ ਨਾਲ ਦੇਵੇਂ*
*ਜਿਸਦਾ ਜਵਾਬ ਲਭਦੇ ਆਪੂ ਹੀ ਬੀਤ ਜਾਵੇ*
*ਹੱਲ ਕਰਨ ਲਈ ਜੇ ਮੈਨੂੰ ਐਸਾ ਸਵਾਲ ਦੇਵੇਂ*

ਜ਼ਿੰਦਗੀ ਸ਼ਰਤਾਂ ਲਾ ਕੇ ਨਹੀਂ ਜੀਵੀ ਜਾਂਦੀ। ਇਸ ਨੂੰ ਅੰਦਰਲੇ ਮਨੋਂ ਧੁਰ ਅੰਦਰ ਤਕ ਮਾਨਣ ਦੀ ਲੋੜ ਹੈ। ਏਨੇ ਮੁਲਕ ਗਾਹ ਕੇ, ਏਨੀਆਂ ਕਿਤਾਬਾਂ ਲਿਖ ਕੇ ਤੇ ਏਨੇ ਸਨਮਾਨ ਪ੍ਰਾਪਤ ਕਰ ਇਹਨਾਂ ਦਾ ਰੱਜ ਮਾਨਣਾ ਚਾਹੀਦਾ ਹੈ। ਮੰਨਿਆ ਕਿ ਗਲੋਬਲ ਮਨੁੱਖ ਕਈ ਚਿਹਰਿਆਂ ਵਾਲਾ ਹੈ ਨਾਇਕ, ਖਲਨਾਇਕ, ਸੈਡਿਸਟ, ਉਸਾਰੂ ਤੇ ਘਾਤਕ। ਆਪਾਂ ਇਸ ਨੂੰ ਰਸਤੇ ਪਾਈਏ। ਉਸਨੂੰ ਸੇ ਦਈਏ। ਮੰਜ਼ਿਲ ਦੀ ਸੇਧ ਵਿਚ। ਤੁਰਿਆ ਮਨੁੱਖ ਹੀ ਮੰਜ਼ਿਲ ਨੂੰ ਪਾ ਸਕਦਾ ਹੈ। ਆਪਾਂ ਉਸਦੀ ਸੁਣ ਦੀ ਥਾਂ ਅਪਨੀ ਕਹੀਏ।

-ਗੁਲਜ਼ਾਰ ਸਿੰਘ ਸੰ

## ਮਿਥਿਆਸਕੀ {ਸੁਰਜੀਤ ਹਾਂਸ}

ਮਿਥਿਆਸਕੀ ਪੰਜਾਬੀ ਦੇ ਪ੍ਰਬੁੱਧ ਅਤੇ ਚਿੰਤਨਸ਼ੀਲ ਲੇਖਕ ਸੁਰਜੀਤ ਹਾਂਸ ਦੀ ਨਵ-ਪ੍ਰਕਾਸ਼ਤ ਕਾਵਿ-ਪੁਸਤਕ ਹੈ ਜਿਸ ਵਿਚ ਉਸਦੀਆਂ ਵਿਲੱਖਣ ਮੁਹਾਵਰੇ ਅਤੇ ਮੁਹਾਂਦਰੇ ਵਾਲੀਆਂ ਚਾਰ ਦਰਜਨ ਤੋਂ ਵੱਧ ਕਾਵਿ-ਰਚਨਾਵਾਂ ਸ਼ਾਮਲ ਹਨ। ਖੁੱਲ੍ਹੀ ਕਵਿਤਾ ਦੇ ਪ੍ਰਚੱਲਤ ਰੂਪਾਕਾਰ ਨੂੰ ਲੈ ਰਚੀਆਂ ਗਈਆਂ ਇਨ੍ਹਾਂ ਰਚਨਾਵਾਂ ਦਾ ਮੂਲ ਪ੍ਰੇਰਨਾ-ਸਰੋਤ ਭਾਰਤੀ (ਹਿੰਦੂ) ਮਿਥਿਹਾਸ ਹੈ। ਇਨ੍ਹ ਵਿਚ ਵਿਸ਼ੇਸ਼ ਤੌਰ 'ਤੇ ਰਿਗਵੇਦ, ਮਹਾਭਾਰਤ ਅਤੇ ਰਾਮਾਇਣ ਵਿਚ ਪੇਸ਼ ਹੋਏ ਪੌਰਾਣਿ ਕਿਰਦਾਰਾਂ ਅਤੇ ਪ੍ਰਸੰਗਾਂ ਨੂੰ ਕਾਵਿ ਸਿਰਜਣਾ ਦਾ ਆਧਾਰ ਬਣਾਇਆ ਗਿਆ ਹੈ। ਇਹ ਗੱਲ ਇਸ ਵਿਚਲੀਆਂ ਕਵਿਤਾਵਾਂ ਦੇ ਸਿਰਲੇਖਾਂ ਤੋਂ ਹੀ ਭਲੀ ਭਾਂਤ ਸਪਸ਼ਟ ਹੋ ਜਾਂਦੀ ਹੈ। ਮਿਸਾਲ ਵਜੋਂ ਇਨ੍ਹਾਂ ਕਵਿਤਾਵਾਂ ਦੇ ਸਿਰਲੇਖ ਹਨ - *ਪੁਰੂਰਵ, ਅਸ਼ਟਾਵਕਰ, ਯਯਾਤੀ, ਦੇਵਯਾਨੀ, ਚਯਵਨ, ਤਾਰਾ, ਮਾਧਵੀ, ਲੋਪਮੁਦ੍ਰਾ ਘੋਸ਼ਾ, ਦਰੋਪਦੀ, ਪ੍ਰਮਲੋਚਾ, ਮਾਰੀਸ਼ਾ, ਮੁਚਕੁੰਦ, ਕੁੰਭਕਰਣ, ਨਿੰਦ੍ਰਾ, ਰੁਦ੍ਰ, ਕਸ਼ਯਪ, ਸ਼ਾਂਤਨੂੰ, ਸ਼ੁਕ੍ਰ, ਦਾਨਵ, ਸੂਰਪੰਖਾ, ਵਿਸ਼ਵਾਮਿਤ੍ਰ ਵਸਿਸ਼ਟ, ਵਾਮਦੇਵ, ਰਿਭੂ,* ਵਿਭੂ ਆਦਿ। ਪੰਜਾਬੀ ਦਾ ਸਾਧਾਰਣ ਪਾਠਕ ਇਨ੍ਹਾਂ ਪੌਰਾਣਿਕ ਪਾਤਰਾਂ ਬਾਰੇ ਬਹੁਤਾ ਪਰਿਚਿਤ



ਨਹੀਂ ਜਿਸ ਲਈ ਉਸਨੂੰ ਇਨ੍ਹਾਂ ਕਵਿਤਾਵਾਂ ਵਿਚ ਪੇਸ਼ ਹੋਈਆਂ ਸਥਿਤੀਆਂ ਨੂੰ ਪੂਰੀ ਤਰ੍ਹਾਂ ਸਮਝਣ ਵਿਚ ਦਿੱਕਤ ਪੇਸ਼ ਆਉਂਦੀ ਹੈ। ਇਸੇ ਲਈ ਲੇਖਕ ਨੇ ਪੁਸਤਕ ਦੀਆਂ ਮੁੱਢਲੀਆਂ ਪੰਗਤੀਆਂ ਅਤੇ ਅੰਤਲੇ ਲੇਖ ਵਿਚ ਇਨ੍ਹਾਂ ਪੌਰਾਣਿਕ ਪਾਤਰਾਂ ਬਾਰੇ ਵਾਕਫ਼ੀ ਭਰਪੂਰ ਟਿਪਣੀਆਂ ਦਿੱਤੀਆਂ ਹਨ। ਇਸ ਤੋਂ ਇਲਾਵਾ ਉਸਨੇ ਇਨ੍ਹਾਂ ਪੌਰਾਣਿਕ ਪਾਤਰਾਂ ਦੀ ਹਸਤੀ ਅਤੇ ਹੋਂਦ ਨੂੰ ਚਿਹਨ ਦੀ ਪੱਧਰ ਉੱਤੇ ਗ੍ਰਹਿਣ ਕਰਦਿਆਂ ਇਨ੍ਹਾਂ ਦੀ ਪ੍ਰਤੀਕਾਤਮਕ ਸਥਿਤੀ ਨੂੰ ਉਜਾਗਰ ਕਰਨ ਦਾ ਉਪਰਾਲਾ ਵੀ ਕੀਤਾ ਹੈ।

ਪੁਸਤਕ ਦੇ ਆਰੰਭ ਵਿਚ ਭੂਮਿਕਾ ਵਜੋਂ ਪੇਸ਼ ਕੀਤੀਆਂ ਗਈਆਂ ਟਿਪਣੀਆਂ ਇਸ ਵਿਚਲੀਆਂ ਕਵਿਤਾਵਾਂ ਦੇ ਵਿਸ਼ੈਗਤ ਪਾਸਾਰਾਂ ਨੂੰ ਖੋਲ੍ਹਣ ਅਤੇ ਇਨ੍ਹਾਂ ਦੀ ਅਰਥ-ਸਾਰਥਕਤਾ ਨੂੰ ਉਜਾਗਰ ਕਰਨ ਵੱਲ ਰੁਚਿਤ ਹਨ। ਮਿਸਾਲ ਵਜੋਂ ਕੁਝ ਚੋਣਵੀਆਂ ਟਿਪਣੀਆਂ ਪੇਸ਼ ਹਨ -
*"ਪੁਰੂਰਵ ਆਦਰਸ਼ ਰੂਪ ਪ੍ਰੇਮੀ, ਰੋਵਣਹਾਰ, ਮੁੜਕੇ ਹਰਾ ਹੋਣ ਵਾਲਾ ਭਾਗਵਾਨ ਹੈ। ਮਿਥਿਆਸ (ਮਿਥਿਹਾਸ) ਵਿਚ ਪ੍ਰੇਮ ਅਤੇ ਜਣਨ ਦਾ ਸੰਬੰਧ ਹੈ। ਪੁਰੂਰਵ ਦਾ ਉਰਵਸ਼ੀ ਨਾਲ ਹਰ ਸਾਲ ਇਕ ਰਾਤ ਲਈ ਮੇਲ ਹੁੰਦਾ ਹੈ ਜਦੋਂ ਉਹ ਸ਼ਿਸ਼ੂ ਵੀ ਛੱਡ ਜਾਂਦੀ ਹੈ। . . . ਦੇਵਯਾਨੀ ਕੱਚ ਦਾ ਸੰਬੰਧ ਐਸਾ ਹੈ ਕਿ ਦੋਵੇਂ ਖ਼ਰਾਬ ਹੁੰਦੇ ਹਨ, ਨਾਲੇ ਪਿਤਾ ਮਾਰਿਆ ਜਾਂਦਾ ਹੈ। . . . ਮਿਥਿਆਸ ਵਿਚ ਰੂਪ ਦਾ ਵਰਨਣ ਸਾਡੇ ਨਾਲੋਂ ਵੱਖਰਾ ਹੈ ਅਤੇ ਇਸਦੀ ਪਰਾਭੌਤਿਕਤਾ* metaphysics *ਵੀ ਵੱਖਰੀ ਹੈ। ਇਕ ਪਾਸੇ ਤਾ ਸੁਰਗ ਦਾ ਵੀ ਉਰਵਸ਼ੀ ਅਪਸਰਾ ਬਿਨਾਂ ਸਰਦਾ ਨਹੀਂ, ਦੂਸਰੇ ਪਾਸੇ ਸਾਗਰ ਮੰਥਨ ਦੇ ਅਵਸਰ 'ਤੇ ਅਪਸਰਾ ਨਾ ਸੁਰਾਂ ਨੂੰ, ਨਾ ਅਸੁਰਾਂ ਨੂੰ ਪਰਵਾਨ ਸੀ ਜਿਸ ਕਰਕੇ ਅਪਸਰਾਵਾਂ ਆਮ ਬੰਦਿਆਂ, ਚੋਰਾਂ 'ਚ ਯਭਕਦੀਆਂ ਫਿਰਦੀਆਂ ਹਨ। ਫੇਰ ਮਿਥਿਆਸ ਦੀ ਅਪਸਰਾ ਜਣਨ ਵਿਚ ਪਿੱਛੇ ਨਹੀਂ ਰਹਿੰਦੀ, ਘ੍ਰਿਤਾਚੀ ਦੀਆਂ ਸੌ ਧੀਆਂ ਸਨ। ਰਿਸ਼ੀ ਨੇ ਲੋਪਮੁਦ੍ਰਾ ਆਦਰਸ਼ਕ ਨਾਰ ਤਾਂ ਪੁੱਤਰ ਦੇ ਜਨਮ ਲਈ ਬਣਾਈ ਸੀ। ਮਿਥਿਆਸੀ ਪਰਾਭੌਤਿਕਤਾ ਸੁੰਦਰਮ-ਜਣਨ ਹੈ, ਅਸੀਂ ਸਤਯੰ-ਸ਼ਿਵਮ-ਸੁੰਦਰਮ ਲਈ ਬੈਠੇ ਹਾਂ। ਅਜੋਕੇ ਭਾਵਕ ਚੌਖਟੇ ਵਿਚ ਬੁਢਾਪਾ ਨਹੀਂ ਆਉਂਦਾ। ਮਿਥਿਆਸ ਵਿਚ ਇਹਦਾ ਵੇਗਮਈ ਵਰਣਨ ਹੈ। ਘੋਸ਼ਾ ਮੁੜ ਜਵਾਨ ਕੀ ਹੋਈ ਕਿ ਪਤੀ ਵੀ ਲੱਭ ਗਿਆ। ਯਯਾਤੀ ਜਰਾ ਦਾ ਆਦਰਸ਼ਕ ਪ੍ਰਾਣੀ ਹੈ। ਨਿਮੀ ਤਾਂ ਡਿੱਗੜ ਸਰੀਰ ਵਿਚ ਅਮਰ ਹੋਣ ਲਈ ਤਿਆਰ ਨਹੀਂ। ਸਭ ਤੋਂ ਵੱਡੀ ਅਸੀਸ 'ਜੀਂਦਾ ਰਹਿ' ਵਾਂਗੂੰ 'ਨਿੱਤ ਜੋਬਨੀ' 'ਸਦ-ਕੰਨਿਯਾ' ਦੀ ਹੈ।"*

ਇਸੇ ਤਰ੍ਹਾਂ ਪੁਸਤਕ ਦੇ ਅੰਤ ਵਿਚ ਸ਼ਾਮਲ ਕੀਤਾ ਗਿਆ ਲੇਖ - ਹਿੰਦੂ ਮਿਥਿਆਸ - ਇਨ੍ਹਾਂ ਪੌਰਾਣਿਕ ਪ੍ਰਸੰਗਾਂ ਦੀ ਪ੍ਰਤੀਕਾਤਮਕ ਪੜ੍ਹਤ ਉਸਾਰਨ ਵੱਲ ਸੰਕੇਤ ਕਰਦਾ ਹੈ। ਉਕਤ ਲੇਖ ਵਿੱਚ ਲੇਖਕ ਨੇ ਕੁਝ ਯੂਰਪੀ ਵਿਦਵਾਨਾਂ ਦੀਆਂ ਪੁਸਤਕਾਂ ਦਾ ਹਵਾਲਾ ਦਿੱਤਾ ਹੈ। ਜਿਵੇਂ *The Birth of Gods and the Origin of Agriculture* (Jacques Couvin), *Hindu Mythology and Religion* (John Dowson) ਅਤੇ *Hindu World* (Benjamin Walker). ਇਨ੍ਹਾਂ ਪੁਸਤਕਾਂ ਵਿਚ ਮਿਥਿਹਾਸ ਨੂੰ ਇਤਿਹਾਸ ਦੇ ਹਵਾਲੇ ਨਾਲ ਵਾਚਣ ਦੀ ਚੇਸ਼ਟਾ ਕੀਤੀ ਗਈ ਹੈ। ਦੇਖਿਆ ਜਾਵੇ ਤਾਂ ਇਨ੍ਹਾਂ ਲੇਖਕਾਂ ਦੀ ਮਿਥਿਹਾਸ-ਦ੍ਰਿਸ਼ਟੀ ਅਤੇ ਇਤਿਹਾਸ-ਚੇਤਨਾ ਹੀ ਸੁਰਜੀਤ ਹਾਂਸ ਦੀ ਮਿਥਿਆਸਕੀ ਦਾ ਸਿਰਜਣਾਤਮਕ ਆਧਾਰ ਬਣਦੀ ਹੈ। ਇਨ੍ਹਾਂ ਕਵਿਤਾਵਾਂ ਦੇ ਰਚਨਾ-ਸੰਸਾਰ ਦਾ ਰਹੱਸ ਫਰੋਲਣ ਲਈ ਸਭ ਤੋਂ ਪਹਿਲਾਂ ਲੇਖਕ ਦੀ ਉਪਰੋਕਤ ਮਿਥਿਹਾਸ-ਦ੍ਰਿਸ਼ਟੀ ਅਤੇ ਇਤਿਹਾਸ-ਚੇਤਨਾ ਨੂੰ ਸਪਸ਼ਟ ਕਰਨਾ ਜ਼ਰੂਰੀ ਜਾਪਦਾ ਹੈ। ਇਸ ਮੰਤਵ ਲਈ ਪੁਸਤਕ ਦੇ ਅੰਤ ਵਿਚ ਅੰਕਿਤ ਕੁਝ ਪੰਗਤੀਆਂ ਦੇਖੀਆਂ ਜਾ ਸਕਦੀਆਂ ਹਨ -
*"ਹਿੰਦੂ ਮਿਥਿਆਸ ਦੀ ਪ੍ਰਥਮ ਮੁਸ਼ਕਿਲ ਸ੍ਰਿਸ਼ਟੀ ਦੀ ਉਤਪਤੀ ਨੂੰ ਸਮਝਣ ਦੀ ਹੈ। ਉਤਪਤੀ ਤੋਂ ਪਹਿਲਾਂ ਕਿਸੇ ਕਾਰਣ ਦੀ ਕਲਪਨਾ ਅਜੋਗ ਹੈ। ਬ੍ਰਿਹ ਦਾ ਮਤਲਬ ਵਧਣਾ ਹੈ। ਕੋਈ*

ਭਵ (ਹੋਂਦ) ਦੀ ਵੰਡ, ਵਧਕੇ ਸ੍ਰਿਸ਼ਟੀ ਹੋ ਗਈ ਜਿਸਦਾ ਦੂਸਰਾ ਰੂਪ ਬ੍ਰਹਮਾ, ਇਹਦਾ ਰਚੈਤਾ ਗਿਆ। . . . ਹਿੰਦੂ ਪ੍ਰਕਿਰਤੀ ਨੂੰ ਇਸਤਰੀ ਲਿੰਗ ਦਾ ਅਨੁਰੂਪ ਸਮਝਦੇ, ਇਹਨੂੰ ਮਾਯਾ ਬਰਾਬਰ ਮੰਨਦੇ ਹਨ; ਜਾਂ ਇਹ ਸ਼ਕਤੀ, ਅਰਥਾਤ ਦੇਵਤਿਆਂ ਦੀ ਇਸਤਰੀ ਸ਼ਕਤੀ ਹੈ, ਰਿਗਵੇਦ ਅਨੁਸਾਰ ਦਕਸ਼ ਅਦਿਤਿ ਚੋਂ ਪੈਦਾ ਹੋਇਆ ਅਤੇ ਅਦਿਤਿ ਦਕਸ਼ ਚੋਂ . . . ਸ੍ਰਿਸ਼ਟ ਦਾ ਮਾਡਲ ਪ੍ਰਜਨਨ (procreation) ਹੈ, ਜਿਸਦਾ ਨਤੀਜਾ ਹੈ ਕਿ ਹਰ ਕਿਸੇ ਜਨਮ ਕਿਸੇ ਵੇਲੇ ਕਿਸੇ ਤਰ੍ਹਾਂ ਅਤੇ ਕਿਤੇ ਵੀ ਹੋ ਸਕਦਾ ਹੈ। ”

ਇਨ੍ਹਾਂ ਟਿਪਣੀਆਂ ਰਾਹੀਂ ਸੁਰਜੀਤ ਹਾਂਸ ਆਪਣੀ ਸਿੱਕੇ-ਬੰਦ ਹਲਕੀ-ਫੁਲਕੀ ਸ਼ੈਲੀ (table-talk) ਰਾਹੀਂ ਪਾਠਕ ਨੂੰ ਸੰਬੋਧਤ ਹੁੰਦਾ ਹੈ ਅਤੇ ਪੁਰਾਣ-ਸ਼ਾਸਤਰ (ਮਿੱਥ-ਵਿਗਿਆਨ ਵਰਗੇ ਜਟਿਲ ਅਨੁਸ਼ਾਸਨ ਦੀਆਂ ਗਹਿਰ-ਗੰਭੀਰ ਅੰਤਰ-ਦ੍ਰਿਸ਼ਟੀਆਂ ਨੂੰ ਸਰਲ ਜਿਹੇ ਸਿੱਟਿਆਂ ਦੇ ਰੂਪ ਵਿਚ ਪੇਸ਼ ਕਰ ਦਿੰਦਾ ਹੈ। ਉਹ ਵਿਦਵਤਾ ਅਤੇ ਕਲਪਨਾ ਨੂੰ ਸਮਾਨੰਤਰ ਸਮਝਦਾ ਹੈ ਅਤੇ ਮਿੱਥ ਦੇ ਮਾਧਿਅਮ ਰਾਹੀਂ ਪੇਸ਼ ਹੋਣ ਵਾਲੇ ਗਿਆਨ ਦੀ ਸਾਰਥਕਤਾ ਨੂੰ ਪਛਾਣਦਾ ਹੈ। ਤਾਂ ਵੀ ਉ ਇਨ੍ਹਾਂ ਟਿਪਣੀਆਂ ਦੀ ਸਹਾਇਤਾ ਨਾਲ ਪਾਠਕ ਨੂੰ ਆਪਣੀ ਅਣ-ਪਰਿਚਿਤ ਜਾਂ ਘੱਟ ਪਰਿਚਿ ਕਾਵਿ-ਵਸਤੂ ਨਾਲ ਜੋੜਨ ਵਿਚ ਸਫਲ ਹੋ ਜਾਂਦਾ ਹੈ। ਮਿਸਾਲ ਵਜੋਂ 'ਪੁਰੂਰਵ' ਕਵਿਤਾ ਦੀਅ ਨਿਮਨ-ਅੰਕਿਤ ਪੰਗਤੀਆਂ ਦੇਖੀਆਂ ਜਾ ਸਕਦੀਆਂ ਹਨ :

*ਉਰਵਸ਼ੀ ਨੇ ਇਹੀ ਕੀਤੀ ਜੋ ਪੁਰੂਰਵ ਨਾਲ ਕੀ*
*ਸੇਜ-ਵਰਤੀ ਉਡ ਗਈ ਫਿਰ ਨੰਗੇ ਰੋਹ ਦੇ ਹਾਲ ਕੀ*
*ਕੀ ਜਿਵੇਂ ਇਕਰਾਰ ਵਾਲੀ ਤੋੜ ਪਹੁੰਚੀ ਚਾਲ ਸੀ।*
. . .
*ਜੋ ਪੁਰੂਰਵ ਕੌਣ ਹੁੰਦਾ ਚੀਖਦਾ ਚਿੰਘਿਆੜਦਾ*
*ਰੁਦਨ ਦਾ ਰਾਖਸ਼ ਜਿਵੇਂ ਕਿ ਉਹਦਾ ਅੰਦਰ ਪਾੜਦਾ*
*ਸ਼ੋਕ ਦਾ ਹੀ ਤਾਪ ਆਪੇ ਸੀ ਕਲੇਜਾ ਸਾੜਦਾ*
*ਫੇਰ ਕੀ ਨਿੰਦ੍ਰਾ ਸੀ ਉਹਦੀ ਨਾਲੇ ਸਦ ਪ੍ਰਬੋਧ ਸੀ*
*ਮੁਕਦੀ ਹੋਣੀ ਨੇ ਮਾਰੀ ਆਪ ਉਹਦੀ ਮੋਧ ਸੀ*
*ਗਾਤ ਦੇ ਛਿਦ੍ਰਾਂ ਦੀ ਜਿਹੜੀ ਬਾਤ ਨਹੀਂ ਸੀ ਸੋਧ ਦੀ।*
. . .
*ਗਤ ਕਿਸੇ ਯੁਗ ਦੀ ਸੀ ਮਹਿਮਾ ਜੋ ਰਿਹਾ ਅਦਭੁਤ ਸੁਭਾਉ*
*ਅੱਜ ਵੇਲੇ ਦਾ ਜਿਵੇਂ ਕਿ ਹੈ ਨਹੀਂ ਐਸਾ ਰਵਾ*
*ਪੁਨ-ਪ੍ਰਾਪਤ ਉਰਵਸ਼ੀ ਦਾ ਹੁਣ ਨਹੀਂ ਜਿਹੜਾ ਜਹਾਨ*
*ਰੁੱਸ ਕੀ ਜਾਂਦੀ ਰਮਾ ਹੈ ਮੁੜ ਨਹੀਂ ਆਉਂਦੀ ਰਕਾਨ ”*

ਇਨ੍ਹਾਂ ਕਾਵਿ-ਪੰਗਤੀਆਂ ਵਿਚ ਪੁਰੂਰਵ ਅਤੇ ਉਰਵਸ਼ੀ ਦੇ ਪੌਰਾਣਿਕ ਪਾਤਰਾਂ ਦੀ ਸਥਿਤੀ ਅਤੇ ਮਾਨਸਿਕਤਾ ਕਿਸੇ ਕਲਪਿਤ ਜਾਂ ਅਤੀਤਕਾਲੀ ਸੰਸਾਰ ਦੀ ਗੱਲ ਨਾ ਰਹਿ ਕੇ ਅੱਜ ਮਨੁੱਖ ਦੀ ਵਿਡੰਬਨਾ-ਭਰਪੂਰ ਸਥਿਤੀ ਦੀ ਲਖਾਇਕ ਹੋ ਨਿਬੜਦੀ ਹੈ। ਪੌਰਾਣਿਕ ਕਥਾ-ਪ੍ਰਸੰਗ ਨਾਲ ਪਰਿਚਿਤ ਹੋ ਚੁੱਕੇ ਪਾਠਕ ਲਈ ਇਨ੍ਹਾਂ ਕਾਵਿ-ਪੰਗਤੀਆਂ ਵਿਚ ਪੇਸ਼ ਹੋਏ ਮੂਲ ਮਾਨਵ ਸਰੋਕਾਰਾਂ ਨੂੰ ਪਛਾਨਣਾ ਬਹੁਤਾ ਔਖਾ ਨਹੀਂ। ਇਸ ਤਰ੍ਹਾਂ ਕਵੀ ਪੌਰਾਣਿਕ ਪ੍ਰਸੰਗਾਂ ਨੂੰ ਮਾਨਵ ਅਰਥਾਂ ਦੇ ਸੰਚਾਰ ਦਾ ਮਾਧਿਅਮ ਬਣਾ ਦਿੰਦਾ ਹੈ। ਇਨ੍ਹਾਂ ਕਥਾ-ਪ੍ਰਸੰਗਾਂ ਦੇ ਮਾਧਿਅਮ ਰਾਹੀਂ ਉ ਕਾਮਨਾ ਅਤੇ ਸੁਪਨਮਈ ਲੋਚਾ ਦੇ ਪ੍ਰਚੰਡ ਵੇਗ ਨੂੰ ਹੀ ਮੂਰਤੀਮਾਨ ਨਹੀਂ ਕਰਦਾ ਸਗੋਂ ਇਨ੍ਹਾਂ ਹਵਾਲੇ ਨਾਲ ਇਸਤਰੀ-ਪੁਰਖ ਸੰਬੰਧਾਂ ਦੀ ਵਿਡੰਬਨਾ-ਭਰਪੂਰ ਸਥਿਤੀ ਅਤੇ ਸਮਕਾਲੀ ਸਰੋਕਾਰ ਨੂੰ ਵੀ ਉਜਾਗਰ ਕਰਨ ਦਾ ਉਪਰਾਲਾ ਕਰਦਾ ਹੈ। ਪੁਰੂਰਵ ਅਤੇ ਉਰਵਸ਼ੀ ਦੇ ਪੌਰਾਣਿਕ ਪ੍ਰਸੰਗ



ਲੈ ਕੇ ਕਈ ਸੰਸਾਰ-ਪ੍ਰਸਿੱਧ ਰਚਨਾਵਾਂ ਲਿਖੀਆਂ ਗਈਆ ਹਨ। ਇਨ੍ਹਾਂ ਵਿੱਚ ਮਹਾਕਵੀ ਕਾਲੀਦਾਸ ਦਾ ਨਾਟਕ 'ਵਿਕ੍ਰਮੋਰਵਸ਼ੀ' ਅਤੇ ਰਾਮਧਾਰੀ ਸਿੰਘ ਦਿਨਕਰ ਦੀ ਲੰਮੀ ਕਵਿਤਾ 'ਉਰਵਸ਼ੀ' ਵਰਣਨਯੋਗ ਹਨ।

ਇਸ ਕਾਵਿ-ਪੁਸਤਕ ਵਿਚਲੀਆਂ ਕੁਝ ਕਵਿਤਾਵਾਂ ਅਜਿਹੀਆ ਹਨ ਜੋ ਭਾਰਤੀ ਲੋਕ-ਮਨ ਦੇ ਅਵਚੇਤਨ ਵਿਚ ਵਸੇ ਹੋਏ ਸ੍ਰਿਸ਼ਟੀ-ਰਚਨਾ ਸੰਬੰਧੀ ਵਿਚਾਰਾਂ ਨੂੰ ਪ੍ਰਗਟਾਉਂਦੀਆਂ ਹਨ। ਇਸ ਸੰਦਰਭ ਵਿਚ ਉਸਦੀ ਕਵਿਤਾ 'ਮਾਰੀਸ਼ਾ' ਦਾ ਹਵਾਲਾ ਦਿੱਤਾ ਜਾ ਸਕਦਾ ਹੈ। ਪੌਰਾਣਿਕ ਪ੍ਰਸੰਗ ਅਨੁਸਾਰ ਮਾਰੀਸ਼ਾ ਬ੍ਰਹਮਾ ਦੇ ਵਰਦਾਨ ਸਦਕਾ ਅਲੌਕਿਕ ਜਨਮ ਧਾਰਦੀ ਹੈ, ਸੰਸਾਰ ਦੇ ਸਮੂਹ ਜੀਵਾਂ ਦੀ ਆਦਿ-ਜਨਣੀ ਬਣਦੀ ਹੈ। ਇਸ ਗੱਲ ਦਾ ਪ੍ਰਗਟਾਵਾ 'ਮਾਰੀਸ਼ਾ' ਕਵਿਤਾ ਵਿੱਚ ਨਿਮਨ-ਅੰਕਿਤ ਪੰਗਤੀਆਂ ਰਾਹੀਂ ਸਾਮ੍ਹਣੇ ਆਉਂਦਾ ਹੈ :

*ਦਕਸ਼ ਦੀ ਮਾਂ ਸੀ ਮਾਰਿਸ਼ਾ ਜੁਨ ਜੋ ਪਹਿਲੀ ਉਹਦੀ*
*ਓਸ ਦੀ ਲੋਚਾ ਜਿਵੇਂ ਕਿ ਪੂਰੀ ਨਾ ਹੋਈ ਕਦੀ*
*ਉਹਦੇ ਜੋ ਹੋਇਆ ਕਦੇ ਨਾ ਆਪਣਾ ਜੋ ਪੁੱਤ ਕੀ*
*ਜਿਉਂ ਰਿਤੁ ਦੀ ਧਾਤ ਐਵੇਂ ਆਯੂ ਲੰਘੀ ਰੁੱਤ ਸੀ*
*ਓਸ ਨੇ ਵਿਸ਼ਨੂ ਧਿਆਇਆ ਨਾਲੇ ਮੰਗਿਆ ਵਰ ਜਿਵੇਂ*
*ਚਾਰੂ ਕੰਤਾਂ ਨਾਲ ਖੁਲ੍ਹੇ ਧਰਤਾਲਾ ਦਰ ਜਿਵੇਂ*
*ਵਚਨ ਵਿਸ਼ਨੂ ਤੇਰਾ ਹੋਣਾ ਜੋ ਅਲੌਕਿਕ ਜਨਮ ਹੈ*
*ਜੋ ਤੇਰਾ ਸੌਂਦਰਯ ਭਾਗੀਂ ਜੱਗ ਭਾਣੇ ਭਰਮ ਹੈ।*
*ਵਰ ਜਿਵੇਂ ਦਿੱਤਾ ਹੈ ਤੈਨੂੰ ਤੂੰ ਜੋ ਦਸ-ਕੰਤਾ ਰਹੀ*
*ਦਕਸ਼ ਪ੍ਰਜਾਪਤਿ ਦੀ ਜਿਹੜੀ ਧੰਨ ਤੂੰ ਮਾਤਾ ਰਹੀ*
*ਬ੍ਰਹਮਾ ਦੇ ਜਿਹੜੇ ਸਹਾਈ ਦਸ ਨੇ ਪ੍ਰਜਾਪਤਿ ਜਿਵੇਂ*
*ਰਚਣਹਾਰੇ ਜੱਗ ਦੇ ਜੋ ਬਣਤ ਸੁੰਦਰ ਸਤਿ ਜਿਵੇਂ।*

ਜੇ ਇਹ ਕਵਿਤਾ ਇਸਤਰੀ ਦੀਆਂ ਅਧੂਰੀਆਂ ਕਾਮਨਾਵਾਂ ਦੀ ਸੁਪਨਮਈ ਪੂਰਤੀ ਵੱਲ ਸੰਕੇਤ ਕਰਦੀ ਹੈ ਤਾਂ 'ਯਯਾਤੀ' ਮਨੁੱਖ ਦੀ ਜਰਾ (ਬੁਢਾਪੇ) ਤੋਂ ਮੁਕਤ ਹੋਣ ਦੀ ਲਾਲਸਾ ਨੂੰ ਪ੍ਰਗਟਾਉਂਦੀ ਹੈ। ਬਿਰਧ ਯਯਾਤੀ ਆਪਣੀਆਂ ਅਧੂਰੀਆਂ ਕਾਮਨਾਵਾਂ (ਹਿਰਸ) ਦੀ ਪੂਰਤੀ ਲਈ ਆਪਣੇ ਪੁੱਤਰਾਂ ਨੂੰ ਅਰਜ਼ੋਈ ਕਰਦਾ ਹੈ ਕਿ ਉਨ੍ਹਾਂ ਵਿਚੋਂ ਕੋਈ ਉਸਦਾ ਬੁਢਾਪਾ ਲੈ ਲਵੇ :

ਹੀਣ ਕਰਮਾਂ ਦੀ ਨਿਸ਼ਾਨੀ ਜਾਣ ਵਾਲੀ ਹਿਰਸ ਨਹੀਂ
*ਕੀ ਦ੍ਰਿਸ਼ਟਾ ਝਾਕ ਕਰਦਾ ਆਪਣੇ 'ਤੇ ਤਰਸ ਨਹੀਂ*
*ਦਮ ਰਹੇ ਅੱਖਾਂ 'ਚ ਬਾਕੀ ਹੱਥ ਦੀ ਜੁੰਬਸ਼ ਨਹੀਂ*
*ਹੈਫ ਬਾਝੋਂ ਹੋਰ ਕੋਈ ਜੋ ਰਹੀ ਰੰਜਿਸ਼ ਨਹੀਂ*
*ਜੋ ਯਯਾਤੀ ਪੁੱਤਾਂ ਅੱਗੇ ਪਾਉਣ ਲੱਗਾ ਵਾਸਤੇ*
*ਨਾਲੇ ਜਿਹੜੀ ਉਹ ਵੀ ਕਿਹੜੀ ਨਿੱਤ ਝੂਠੀ ਆਸ 'ਤੇ*
*ਲੈ ਲਵੇ ਮੇਰਾ ਜਰਾ ਕੀ ਜੋ ਧਰੋਹਰ ਹੀ ਸਹੀ*
*ਫੇਰ ਜੋਬਨ ਦੀ ਤੁਹਾਡੀ ਮੋੜ ਦੇਊਂਗਾ ਬਹੀ।*

ਪੁਸਤਕ ਵਿਚਲੀ 'ਕ੍ਰਿਸ਼ਿ' ਨਾਮਕ ਕਵਿਤਾ ਭਾਰਤ ਵਿਚ ਕਿਸਾਨੀ ਦੇ ਆਰੰਭ ਨਾਲ ਸੰਬੰਧਤ ਪੌਰਾਣਿਕ ਕਥਾ-ਪ੍ਰਸੰਗ ਪ੍ਰਸਤੁਤ ਕਰਦੀ ਹੈ ਜੋ ਸਮਕਾਲੀ ਪਾਠਕਾਂ ਦੀ ਚੇਤਨਾ ਨੂੰ ਟੁੰਬਦਾ ਹੈ:

*ਪ੍ਰਥਮ ਰਾਜਾ ਜੋ ਪ੍ਰਿਥੁ ਸੀ ਵੇਣ ਦਾ ਪੁੱਤ੍ਰ ਜਿਵੇਂ*
*ਉਹਦੇ ਦੁਸ਼ਟੀ ਭਾਗ ਮਗਰੋਂ ਇਹ ਰਿਹਾ ਉੱਤਰ ਜਿਵੇਂ*
*ਧਰਤ ਜੰਗਲ ਨਾ ਭਰੀ ਸੀ ਹੋਰ ਕੀ ਜਿਹੜੇ ਪਹਾੜ*

*ਕੀ ਇਹਨੇ ਫਿਰ ਤੀਰ ਮਾਰੇ ਧੱਕ ਤੀ ਪਰਬਤ ਦੀ ਧਾੜ*
*ਇਹਨੇ ਜੰਗਲ ਸਾਫ ਕੀਤੇ ਸੀ ਕ੍ਰਿਸ਼ਿ ਦਾ ਕਾਢ ਕੀ*
*ਅੰਨ ਪਾਣੀ ਵਾਲੜੀ ਜੋ ਕੱਢੀ ਇਹਨੇ ਆਡ ਸੀ*
*ਪ੍ਰਿਥੁ ਤੋਂ ਹੋਈ ਪ੍ਰਿਥਵੀ ਫੇਰ ਪੁਰਖੇ ਧੰਨ ਸੀ*
*ਜੱਗ ਹੋਇਆ ਕਿਰਤ ਨਾਲੇ ਕਾਰ ਨਾ ਹੀ ਬੰਨ੍ਹ ਕੀ*

ਇਸੇ ਤਰ੍ਹਾਂ ਇਸ ਪੁਸਤਕ ਵਿਚਲੀਆਂ ਕੁਝ ਹੋਰ ਮਹੱਤਵਪੂਰਨ ਕਵਿਤਾਵਾਂ ਹਨ - *ਅਸ਼ਟਾਵਕਰ, ਦੇਵਯਾਨੀ, ਚਯਵਨ, ਮਾਧਵੀ, ਲੋਪਮੁਦ੍ਰਾ, ਘੋਸ਼ਾ, ਦਰੋਪਦੀ, ਪ੍ਰਮਲੋਚਾ, ਵਾਮਦੇਵ, ਰਿਭੂ-ਵਿਭੂ।* ਇਹ ਕਵਿਤਾਵਾਂ ਵੀ ਪੌਰਾਣਿਕ ਪ੍ਰਸੰਗਾਂ ਦੇ ਹਵਾਲੇ ਨਾਲ ਮਨੁੱਖੀ ਜੀਵਨ ਦੇ ਸਾਮਾਜਕ ਅਤੇ ਸਭਿਆਚਾਰਕ ਸਰੋਕਾਰਾਂ ਦੀ ਹਕੀਕਤ ਨੂੰ ਫਰੋਲਦੀਆਂ ਹਨ। ਦੇਖਿਆ ਜਾਵੇ ਤਾਂ ਸੁਰਜੀਤ ਹਾਂਸ ਦੀਆਂ ਇਹ ਕਵਿਤਾਵਾਂ ਸ੍ਰਿਸ਼ਟੀ-ਰਚਨਾ ਦੇ ਰਹੱਸਮਈ ਪਾਸਾਰ ਦਾ ਹੀ ਪ੍ਰਗਟਾਵਾ ਨਹੀਂ ਕਰਦੀਆਂ ਸਗੋਂ ਸਾਨੂੰ ਨਿੱਤ-ਜੀਵਨ ਦੀਆਂ ਜਟਿਲ ਅਤੇ ਵਿਡੰਬਨਾ-ਭਰਪੂਰ ਸਥਿਤੀਆਂ ਦੇ ਰੂ-ਬ-ਰੂ ਕਰ ਦਿੰਦੀਆਂ ਹਨ। ਇਹ ਪੌਰਾਣਿਕ ਪਾਤਰਾਂ ਨੂੰ ਸਵਰਗ ਦੇ ਕਲਪਨਾ-ਲੋਕ ਜਾਂ ਸੁਪਨ-ਸੰਸਾਰ ਵਿਚੋਂ ਵਿਸਥਾਪਤ ਕਰਕੇ ਯਥਾਰਥ ਦੇ ਵਾਸਤਵਿਕ ਸੰਸਾਰ ਵਿਚ ਲੈ ਆਉਂਦੀਆਂ ਹਨ ਅਤੇ ਸਾਨੂੰ ਜੀਵਨ ਦਾ ਰਹੱਸ ਫਰੋਲਣ ਦਾ ਸੱਦਾ ਦਿੰਦੀਆ ਹਨ।

**-ਜਗਬੀਰ ਸਿੰਘ**

## ਬਾਜ਼ ਦੀ ਨਜ਼ਰ [ਰਵਿੰਦਰ ਰਵੀ]

ਪੰਜਾਬੀ ਸਾਹਿਤ-ਸਭਿਆਚਾਰ ਦੇ ਅੰਤਰਗਤ ਰਵਿੰਦਰ ਰਵੀ ਕਿਸੇ ਜਾਣ-ਪਛਾਣ ਦਾ ਮੁਹਤਾਜ ਨਹੀਂ ਹੈ। ਫਿਰ ਵੀ, ਜੇ ਉਸ ਬਾਰੇ ਕੁਝ ਕਹਿਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਰਵਿੰਦਰ ਰਵੀ ਪੰਜਾਬੀ ਵਿਚ ਪ੍ਰਯੋਗਵਾਦੀ ਲਹਿਰ ਦੇ ਮੋਢੀ ਲੇਖਕਾਂ ਵਿਚੋਂ ਹੈ। ਰਵੀ ਦੇ ਆਪਣੇ ਮੱਤ ਅਨੁਸਾਰ, ਇਸ ਲਹਿਰ ਨੇ ਜਿੱਥੇ ਪ੍ਰਗਤੀਵਾਦੀ ਰੋਮਾਂਸਵਾਦੀ ਧਾਰਾ ਵਿਚ ਆ ਚੁੱਕੇ ਜਮੂਦ ਨੂੰ ਤੋੜਿਆ ਉਥੇ ਸਾਹਿਤ ਨੂੰ ਸਮਕਾਲੀ ਜੀਵਨ ਨਾਲ ਜੋੜ ਕੇ ਵਿਅਕਤੀਗਤ, ਸਮਾਜਕ ਤੇ ਅੰਤਰਰਾਸ਼ਟਰੀ ਦਿਸ਼ਾਵਾਂ ਵੱਲ ਤੋਰਿਆ; ਗਲੋਬਲ ਤੇ ਬ੍ਰਹਿਮੰਡਕ ਚੇਤਨਾ ਨਾਲ ਮਾਲਾ ਮਾਲ ਕੀਤਾ ਅਤੇ ਆਧੁਨਿਕਤਾ, ਉੱਤਰ-ਆਧੁਨਿਕਤਾ ਲਈ ਰਾਹ ਪੱਧਰਾ ਕੀਤਾ।

'ਦਿਲ ਦਰਿਆ ਸਮੁੰਦਰੋਂ ਡੂੰਘੇ' ਤੋਂ ਸ਼ੁਰੂ ਹੋ ਕੇ 'ਛਾਵਾਂ ਦੇ ਪਰਛਾਵੇਂ' ਤਕ ਰਵਿੰਦਰ ਰਵੀ ਰਚਿਤ ਡੇਢ ਦਰਜਨ ਕਾਵਿ-ਸੰਗ੍ਰਹਿਆਂ ਵਿਚ ਆਧੁਨਿਕ, ਉੱਤਰ-ਆਧੁਨਿਕ ਅਤੇ ਵਿਸ਼ਵੀਕਰਨ ਵਰਗੇ ਵਰਤਾਰਿਆਂ ਵਿਚ ਵਿਚਰਦੇ ਵਿਅਕਤੀ ਨੂੰ ਉਸਦੇ ਆਪੇ ਦੀ ਪਛਾਣ ਕਰਵਾਉਣ ਅਤੇ ਮਾਨਵਵਾਦੀ ਕਦਰਾਂ-ਕੀਮਤਾਂ ਸੰਗ ਜੁੜਨ ਦੇ ਕਾਵਿ-ਸੰਚਾਰ ਵਿਦਮਾਨ ਹਨ।

ਬਾਜ਼ ਦੀ ਨਜ਼ਰ (ਪੰਨੇ 142, ਮੁੱਲ 200 ਰੁਪਏ, ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਕ, ਦਿੱਲੀ) ਤਾਂ ਹੈ ਹੀ ਵਿਸ਼ਵੀਕਰਨ ਦੇ ਦੌਰ ਦੀ ਤਰਜਮਾਨੀ ਕਰਦਾ ਰਵੀ ਦਾ ਅਠਾਰ੍ਹਵਾਂ ਕਾਵਿ-ਸੰਗ੍ਰਹਿ। ਕਵੀ ਦੇ ਕਹਿਣ ਮੁਤਾਬਕ, ਇਸ ਸੰਗ੍ਰਹਿ ਦੀਆਂ ਕਵਿਤਾਵਾਂ ਉਸਨੇ ਆਪਣੀ ਦਿਲ ਦੀ ਬੀਮਾਰੀ ਤੇ ਉਸਦੇ ਇਲਾਜ ਦੇ ਤਿੰਨ ਵਰ੍ਹਿਆਂ (2007 ਤੋਂ 2009) ਦੌਰਾਨ ਰਚੀਆਂ। ਇਹਨਾਂ ਵਰ੍ਹਿਆਂ ਦੌਰਾਨ ਮਨੁੱਖ ਦੀਆਂ ਸੋਚਾਂ ਵਿਸ਼ਵ ਭਰ ਦੇ ਕੁਝ ਅਤਿ ਗੰਭੀਰ ਮਸਲਿਆਂ ਦੇ ਨਾਲ ਜੁੜੀਆਂ ਰਹੀਆਂ, ਜਿਹਨਾਂ ਵਿਚੋਂ ਪ੍ਰਮੁੱਖ ਹਨ : ਵਿਸ਼ਵ ਭਰ ਦੀਆਂ ਮੁੱਖ ਸਟਾਕ ਮਾਰਕੀਟਾਂ ਦਾ ਡਿੱਗਣਾ, ਇੱਕੀਵੀਂ ਸਦੀ ਦੇ ਪਹਿਲੇ ਦਹਾਕੇ ਦਾ ਆਰਥਿਕ ਮੰਦਵਾੜਾ, ਅਮਰੀਕਾ ਦਾ "ਅਮਰੀਕਨ ਬਣੋ, ਅਮਰੀਕਨ ਖਰੀਦੋ" ਦਾ ਨਾਅਰਾ, ਸੁਤੰਤਰ ਵਪਾਰ, ਗਲੋਬਲ ਵਾਰਮਿੰਗ, ਪ੍ਰਦੂਸ਼ਣ ਆਦਿ। ਅਜਿਹੇ ਵਿਸ਼ਵ-ਵਿਆਪੀ ਗੰਭੀਰ ਮਸਲਿਆਂ ਨੂੰ ਰਵੀ ਨੇ ਹੱਥਲੇ ਕਾਵਿ-ਸੰਗ੍ਰਹਿ ਦੀ ਵਸਤੂ-ਸਮੱਗਰੀ ਬਣਾ ਕੇ ਇਹਨਾਂ ਉੱਤੇ ਡੂੰਘੀ ਸੋਚ-ਵਿਚਾਰ ਕੀਤੀ ਹੈ। ਸ਼ਾਇਦ ਇਸ ਲਈ ਉਸ ਨੇ ਇਸ ਸੰਗ੍ਰਹਿ ਵਿਚਲੀਆਂ



ਕਵਿਤਾਵਾਂ ਨੂੰ "ਵਿਚਾਰ, ਸੋਚ ਜਾਂ ਸੰਕਲਪ ਕਾਵਿ ਦੇ ਅੰਤਰਗਤ" ਰੱਖਿਆ ਹੈ, ਜੋ ਕਿ ਅੱਜੋਕੇ ਦੌਰ ਦੀ ਪੰਜਾਬੀ ਕਵਿਤਾ ਦਾ ਇਕ ਪ੍ਰਮੁੱਖ ਪਛਾਣ-ਚਿੰਨ੍ਹ ਵੀ ਹੈ।

ਬਾਜ਼ ਦੀ ਨਜ਼ਰ (ਵਿਸ਼ਵੀਕਰਨ ਦੀ ਪ੍ਰਕਿਰਿਆ) ਉੱਤੇ ਰਵੀ ਦੀ ਕਾਵਿ-ਨਜ਼ਰ ਟਿਕੀ ਹੈ। ਇਹ ਕਾਵਿ-ਨਜ਼ਰ ਦਰਸਾਉਂਦੀ ਹੈ ਕਿ ਇਸ ਬਾਜ਼ ਦੀ ਨਜ਼ਰ ਸ਼ਿਕਾਰ ਅਥਵਾ ਤੀਸਰੀ ਦੁਨੀਆਂ ਦੇ ਮਾਨਵ ਤੇ ਉਸ ਦੁਆਰਾ ਸਿਰਜਤ ਸੰਸਥਾਗਤ ਰੂਪਾਂ, ਆਕਾਸ਼ ਤੇ ਧਰਤੀ ਅਥਵਾ ਕੁਦਰਤੀ ਵਾਤਾਵਰਣ ਉੱਤੇ ਹੈ। ਇੰਝ ਹੱਥਲੇ ਸੰਗ੍ਰਹਿ ਦਾ ਨਾਮਕਰਨ ਕਰਦੀ 'ਬਾਜ਼ ਦੀ ਨਜ਼ਰ' ਨਾਮ ਦੀ ਕਾਵਿ ਸਤਰ ਦੋਹਰੇ ਅਰਥਾਂ ਦਾ ਸੰਚਾਰ ਕਰਦੀ ਹੈ। ਪਹਿਲੇ ਅਰਥ ਅਨੁਸਾਰ ਇਹ ਵਿਸ਼ਵੀਕਰਨ ਦੇ ਵਰਤਾਰੇ ਦੀ ਵਸਤੂਗਤ ਸੂਚਨਾ ਮੁਹੱਈਆ ਕਰਵਾਉਂਦੀ ਹੈ। ਦੂਸਰੇ ਅਰਥਾਂ ਅਨੁਸਾਰ ਇਹ ਕਵੀ ਦੀ ਕਾਵਿ-ਦ੍ਰਿਸ਼ਟੀ ਦੀ ਲਖਾਇਕ ਹੈ, ਜੋ ਦਰਸਾ ਰਹੀ ਹੈ ਕਿ ਵਿਸ਼ਵੀਕਰਨ ਤਾਂ ਅਮਰੀਕੀ ਸਾਮਰਾਜਵਾਦ ਦਾ ਇਕ ਕਸਵਾਂ ਸ਼ਿਕੰਜਾ ਹੈ। ਜੇ ਵਿਸ਼ਵੀਕਰਣਿਕ ਬਾਜ਼ ਦੀ ਨਜ਼ਰ 'ਸ਼ਿਕਾਰ, ਆਕਾਸ਼ ਤੇ ਧਰਤੀ' ਉੱਤੇ ਹੈ ਤਾਂ ਉਹ ਕਵੀ ਦੀ ਤਿੱਖੀ ਨਜ਼ਰ ਤੋਂ ਵੀ ਓਹਲੇ ਨਹੀਂ ਰਹਿ ਸਕਦਾ। ਰਵੀ ਉਸ ਬਾਜ਼ (ਪੰਛੀ) ਦੀ ਨਜ਼ਰ ਵਰਗੀ ਕਾਵਿ-ਦ੍ਰਿਸ਼ਟੀ ਦਾ ਮਾਲਕ ਹੈ ਜਿਸ ਕੋਲੋਂ ਸ਼ਿਕਾਰ ਲੁਕਿਆਂ ਲੁਕ ਨਹੀਂ ਸਕਦਾ। ਨਵੇਂ ਸ਼ਿਕਾਰ (ਨਵੇਂ ਵਸਤੂਗਤ ਸਮਾਚਾਰ) ਦੀ ਕੀਤੀ ਭਾਲ ਹੀ ਉਸਨੂੰ ਸਮੇਂ ਦੇ ਹਾਣ ਦਾ ਵਿਚਾਰਧਾਰਕ ਕਵੀ ਬਣਾ ਕੇ ਸਮਕਾਲ ਦਾ ਕਵੀ ਸਿੱਧ ਕਰਦੀ ਹੈ।

ਰਵਿੰਦਰ ਰਵੀ ਨੇ ਸਮਕਾਲ ਦੇ ਦੋ ਪ੍ਰਮੁੱਖ ਵਿਸ਼ਿਆਂ, ਵਿਸ਼ਵੀਕਰਨ ਤੇ ਵਾਤਾਵਰਣ ਨੂੰ ਮਾਨਵ, ਪਿੰਡ ਤੇ ਬ੍ਰਹਿਮੰਡ ਦੀਆਂ ਤਿੰਨ ਮੂਲ ਰਚਨਾਤਮਕ ਇਕਾਈਆਂ ਰਾਹੀਂ ਵਿਭਿੰਨ ਕਾਵਿ-ਰੂਪਾਂ ਤੇ ਰੂਪ-ਸਿਰਜਣ ਵਿਧੀਆਂ ਜਿਵੇਂ ਕਵਾਲੀ, ਬੋਲੀ, ਥੀਮ ਗੀਤ, ਪ੍ਰਭਾਵ-ਸਕੇਪ, ਬਿੰਬ-ਸਕੇਪ, ਵਿਅਕਤੀ-ਚਿੱਤਰ ਆਦਿ ਵਿਚ ਪਰੋ ਕੇ ਅਭਿਵਿਅਕਤ ਕੀਤਾ ਹੈ। ਇਹਨਾਂ ਵਿਸ਼ਿਆਂ, ਇਕਾਈਆਂ ਤੇ ਰੂਪ-ਸਿਰਜਣ ਵਿਧੀਆਂ ਰਾਹੀਂ ਮਾਨਵੀ, ਰਾਸ਼ਟਰੀ ਤੇ ਅੰਤਰਰਾਸ਼ਟਰੀ ਸਮਾਜਕ, ਆਰਥਿਕ ਤੇ ਰਾਜਨੀਤਕ ਸਰੋਕਾਰਾਂ ਦੇ ਦਵੰਦਮਈ ਸੰਬੰਧ-ਚਿੱਤਰ ਉਘੜਦੇ ਹਨ। ਰਵੀ ਦੀ ਨਜ਼ਰ ਵਿਚ ਵਿਸ਼ਵੀਕਰਨ ਦੀ ਪ੍ਰਕਿਰਿਆ ਰਾਵਣਾਂ ਦਾ ਐਸਾ 'ਚੱਕ੍ਰਵਿਯੂਹ' ਹੈ ਜੋ ਪੁਰਖਿਆਂ ਦੀ ਚਿਰਕਾਲੀ ਸਿਆਣਪ ਨਾਲ ਤੋੜਨਾ ਮੁਸ਼ਕਲ ਹੈ। ਕਿਉਂ ਜੁ, ਇਸ 'ਚੱਕਰਵਯੂਹ' ਵਿਚ ਹਰ ਇਨਸਾਨ ਇਕ ਦੂਸਰੇ ਦੇ ਵਿਰੋਧ ਵਿਚ ਖੜ੍ਹਾ ਹੈ। ਉਹ ਆਪਣੀ ਹੋਂਦ ਨੂੰ ਬਣਾਈ ਰੱਖਣ ਲਈ ਅੰਤਮ ਦਮ ਤਕ ਮਰਨ ਮਾਰਨ ਦੀ ਅਮਾਨਵੀ ਖੇਡ ਖੇਡਦਾ ਹੈ। ਅਜਿਹੀ ਖੇਡ ਖੇਡਦਿਆਂ ਉਸਦੀ ਸੋਚ ਨਾਲੋਂ ਉਸਦੇ ਰਿਸ਼ਤੇ ਟੁੱਟ ਜਾਂਦੇ ਹਨ, ਚਿਤੰਨ ਭੁੱਲ ਭੁਲੱਈਆਂ ਦਿਸ਼ਾਵਾਂ ਵਿਚ ਉਲਝ ਕੇ ਰਸਤੇ ਦੱਸਣ ਤੋਂ ਅਸਮਰੱਥ ਹੋ ਜਾਂਦੇ ਹਨ ਅਤੇ ਵਿਅਕਤੀ ਸੋਚਦਾ ਹੀ ਰਹਿ ਜਾਂਦਾ ਹੈ ਕਿ ਉਹ ਟੁਕੜਿਆਂ ਵਿਚ ਮਿਲੀ ਆਜ਼ਾਦੀ (ਵਿਸ਼ਵੀਕਰਨ ਦੀ ਦੇਣ) ਦਾ ਕੀ ਕਰੇ? ਆਮ ਵਿਅਕਤੀ ਨੂੰ ਸਮਝ ਹੀ ਨਹੀਂ ਪੈ ਰਹੀ ਕਿ ਵਿਸ਼ਵੀਕਰਨ ਤਾਂ ਉਸ ਉੱਤੇ ਕੱਸਿਆ ਜਾਣ ਵਾਲਾ ਸਾਮਰਾਜੀ ਸ਼ਿਕੰਜਾ ਹੈ। ਰਵੀ ਨੇ ਇਸ ਨੂੰ 'ਰੀਮੋਟ ਕੰਟਰੋਲ' ਨਾਂ ਦੀ ਰੂਪਕ ਤਸ਼ਬੀਹ ਦੇ ਕੇ ਦੱਸਿਆ ਹੈ ਕਿ ਉਹ ਆਮ ਵਿਅਕਤੀ ਦੇ ਹੱਥ ਵਿਚ ਆਇਆ ਇਕ ਐਸਾ 'ਰੀਮੋਟ' ਹੈ ਜਿਸਦਾ 'ਕੰਟਰੋਲ' ਪੂੰਜੀਵਾਦੀ ਵਿਵਸਥਾ ਕੋਲ ਹੈ। ਇਸ ਵਿਵਸਥਾ ਦੇ ਦਰਜ਼ੀਆਂ ਭਾਵ ਏਜੰਟਾਂ ਦੀ ਭਾਲ 'ਸੰਸਦ ਭਵਨ, ਨਯਾਂ-ਆਲੇ, ਕਾਰਪੋਰੇਸ਼ਨ, ਸਕੂਲ, ਦਫਤਰ ਤੇ ਵਿਸ਼ਵ ਵਿਦਿਆਲੇ' ਵਿਚੋਂ ਹੋ ਸਕਦੀ ਹੈ। ਇਹ ਏਜੰਟ ਆਮ ਬੰਦੇ ਨੂੰ ਇਹ ਸਬਕ ਦੇ ਰਹੇ ਹਨ ਕਿ 'ਮਾਰਕਸਵਾਦ ਨੂੰ ਜਾਦੂ ਦੀ ਛੜੀ ਬਣਾਉਂਦਾ ਬਣਾਉਂਦਾ ਸੋਵੀਅਤ ਯੂਨੀਅਨ ਵੀ ਟੁੱਟ, ਬਿਖਰ ਕੇ ਖਿੰਡ ਗਿਆ ਹੈ ਅਤੇ ਮਾਸਕੋ ਵਿਚ ਵੀ ਹਰ ਤਰ੍ਹਾਂ ਦੇ ਰੋਗੀ ਬੇਘਰਿਆਂ ਵਰਗਾ ਜੀਵਨ ਜਿਉਂਦੇ ਹਨ।' ਇਸ ਲਈ ਸਮਾਂ, ਸੰਘਰਸ਼, ਘਟਨਾ ਤੇ ਕਰਮ ਉਹਨਾਂ ਲਈ ਵਿਅਰਥ ਹੋ ਚੁੱਕੇ ਹਨ। ਅਜਿਹੇ ਏਜੰਟਾਂ ਦੀ ਵਿਅਰਥ ਸੋਚਣੀ ਨੂੰ ਰਵਿੰਦਰ ਰਵੀ ਨੇ ਆਪਣੀ ਕਵਿਤਾ ਵਿਚ ਨਕਾਰਦਿਆਂ ਲਿਖਿਆ ਹੈ:

*ਲੁੱਟ-ਖਸੁੱਟ/ ਹਰ ਯੁੱਗ, ਹਰ ਸਮੇਂ*

*ਨਾਮ ਬਦਲ, ਵੇਸ ਬਦਲ ਦੀ ਕਿਰਿਆ ਵਿਚੋਂ ਲੰਘਦੀ*
*ਖਿਤਿਜ ਅੱਗੇ ਖਿਤਿਜ ਦਾ/ ਭਰਮ ਬਣਾਈ ਰੱਖਦੀ ਹੈ!*
*ਸ਼ਾਸ਼ਕੋ ਤੇ ਸ਼ਾਸਤੋਂ/ ਵੱਖ-ਵੱਖ ਵਾਦਾਂ ਹੇਠ/ਵਿਚਰਦੀਓ ਬਸਤੀਓ!!!*
*ਆਓ/ ਕਿਤੇ ਵਿਚ, ਵਿਚਕਾਰ ਮਿਲੀਏ*
*ਮਨੁੱਖ ਨੂੰ ਕੇਂਦਰ ਬਣਾ/ ਸਭ ਕੁਝ ਵਾਰ ਦੇਈਏ ਓਸ ਤੋਂ-*
*ਬਦਲੀਏ ਉਸ ਦਾ ਖ਼ੁਦਾ!!!*

ਕਵੀ ਦਾ 'ਖ਼ੁਦਾ' ਬਦਲਣ ਦਾ ਦਿੱਤਾ ਸੰਕਲਪ ਉਸਦੀ ਬ੍ਰਹਿਮੰਡਕ ਚੇਤਨਾ ਵਿਚੋਂ ਫੁੱਟਦਾ ਹੈ। ਰਵੀ ਦੀ ਬ੍ਰਹਿਮੰਡਕ ਚੇਤਨਾ ਦਾ ਹੀ ਸਿੱਟਾ ਹੈ ਕਿ ਉਹ ਵਿਸ਼ਵ ਵਿਚ ਵਗਦੀ ਹਵਾ ਵਿਚ ਸਾਹ ਲੈ ਕੇ ਕਵਿਤਾ ਰਚਦਾ ਹੈ। ਇਸੇ ਲਈ ਉਹ ਤੀਸਰੀ ਦੁਨੀਆਂ ਦੇ ਦੇਸ਼ਾਂ ਨੂੰ ਬਹੁ-ਕੌਮੀ ਕੰਪਨੀਆਂ ਦੀ ਤਕਨੀਕੀ ਨੌਆਬਾਦੀ ਵਜੋਂ ਪਛਾਣਦਾ ਹੈ, ਅਮਰੀਕਾ ਦੀ ਖੁਸ਼ਹਾਲੀ ਦਾ ਰਾਜ਼ ਜਾਣਦਾ ਹੈ, ਡਰੱਗ ਕਲਚਰ ਤੇ ਗੈਂਗ-ਯੁੱਧ ਦੇ ਚੱਕ੍ਰਵਿਊਹ ਵਿਚ ਘਿਰੀ ਆਪਣੀ ਅਗਲੀ ਪੀੜ੍ਹੀ ਪ੍ਰਤੀ ਚਿੰਤਤ ਹੈ, ਟੈਸਟ-ਟਿਊਬਾਂ ਦੀ ਔਲਾਦ ਦੇ ਘਿਨਾਉਣੇ ਕਾਰਿਆ ਨੂੰ ਤੱਕਦਾ ਹੈ, ਅੰਧ-ਵਿਸ਼ਵਾਸੀ ਬਾਬਿਆਂ ਦੇ ਜਾਦੂ ਤੇ ਟੂਣਿਆਂ ਵਿਚ ਘਿਰੇ ਪੰਜਾਬ ਨੂੰ ਫਰੋਲਦਾ ਹੈ, ਟੀ. ਵੀ. ਤੇ ਕੰਪਿਊਟਰ ਦੇ ਮਾਰੂ ਅਸਰਾਂ ਨੂੰ ਘੋਖਦਾ ਹੈ, ਆਰਥਿਕ ਮੰਦਵਾੜੇ ਤੇ ਸਨਅਤੀਕਰਨ ਵਿਚੋਂ ਪੈਦਾ ਹੋਈ ਬੇਰੁਜ਼ਗਾਰ ਜਮਾਤ ਦੀ ਵਾਸਤਵਿਕ ਦਸ਼ਾ ਨੂੰ ਸਾਹਵੇਂ ਲਿਆਉਂਦਾ ਹੈ, ਮਨੁੱਖ ਜਾਤੀ ਉੱਤੇ ਗਲੋਬਲ ਵਾਰਮਿੰਗ ਤੇ ਪ੍ਰਦੂਸ਼ਣ ਦੀ ਮਾਰੂ ਮਾਰ ਨੂੰ ਪਛਾਣਦਾ ਹੈ, ਮਸ਼ੀਨੀ ਜੁੱਗ ਵਿਚ ਮਸ਼ੀਨ ਬਣੀ ਜ਼ਿੰਦਗੀ ਦੇ ਦੀਦਾਰ ਕਰਵਾਉਂਦਾ ਹੈ, ਸੂਚਨਾ ਕ੍ਰਾਂਤੀ ਦੀ ਬਦੌਲਤ ਵਿਸ਼ਵ ਨੂੰ ਇਕ 'ਗਲੋਬਲ ਪਿੰਡ' ਦੇ ਪ੍ਰਸੰਗ ਵਿਚ ਪੇਸ਼ ਕਰਦਾ ਹੈ, ਸੂਚਨਾ ਤਕਨਾਲੋਜੀ ਨੂੰ ਵਿਸ਼ਵੀਕਰਨ ਦੀ ਵਿਚਾਰਧਾਰਾ ਫੈਲਾਉਣ ਦਾ ਸਾਧਨ ਘੋਸ਼ਿਤ ਕਦਾ ਹੈ, ਵਿਸ਼ਵੀਕਰਨ ਦੀ ਗੋਦ ਵਿਚ ਪਲ ਰਹੇ ਅਵਿਸ਼ਵੀਕਰਨ ਨੂੰ ਵੀ ਸਮਝਦਾ ਹੈ, ਇਤਿਹਾਸ ਦੀ ਗਤੀ 'ਚੋਂ ਨਾਇਕ ਤੇ ਖਲਨਾਇਕ ਦੀ ਪ੍ਰਮਾਣਿਕ ਪਛਾਣ ਦਿੰਦਾ ਹੈ, ਅਜੋਕੇ ਮਨੁੱਖ ਦੀ ਮ੍ਰਿਗਤਿਸ਼ਨਾ ਤੇ ਵਿਚਾਰਧਾਰਕ ਦਿਸ਼ਾਹੀਨਤਾ ਨੂੰ ਪਕੜਦਾ ਹੈ ਇਤਿਆਦਿ। ਰਵੀ ਦੀ ਕਵਿਤਾ ਵਿਅਕਤੀ ਅਤੇ ਸਮਾਜਕ-ਪ੍ਰਕਿਰਤਕ ਵਾਤਾਵਰਣ ਵਿਚਕਾਰ ਸੰਘਰਸ਼ ਨੂੰ ਉਜਾਗਰ ਕਰਦੀ ਹੈ, ਖਪਤ-ਕਲਚਰ ਤੇ ਉਸ 'ਚੋਂ ਪਨਪਦੀ ਮੰਡੀ ਕਲਚਰ ਵਾਲੀ ਮਾਨਸਿਕਤਾ ਨੂੰ ਕੁਰੇਦਦੀ ਹੈ, ਵਿਗਿਆਨਕ ਤੇ ਤਕਨੀਕੀ ਵਿਕਾਸ ਲਈ ਕੀਤੇ ਪ੍ਰਮਾਣੂ ਹਥਿਆਰਾਂ ਤੇ ਰਸਾਇਣੀ ਤਜਰਬਿਆਂ ਕਰਕੇ ਹੋਈ ਕੁਦਰਤੀ ਤਬਾਹੀ ਨੂੰ ਦਰਸਾਉਂਦੀ ਹੋਈ ਆਪਣਾ ਵਿਲੱਖਣ ਕਾਵਿ-ਉਦੇਸ਼ ਸੰਚਾਰਦੀ ਹੈ। ਮਿਸਾਲ ਦੇ ਤੌਰ ਉੱਤੇ ਵੇਖੋ:

*ਫੂਕਾਂ ਮਾਰਿਆਂ 'ਨੇਰੀ ਨਹੀਂ ਚੱਲਣੀ*
*ਆਹ ਭਰਿਆਂ, ਤੂਫਾਨ ਨਹੀਂ ਆਉਣਾ*
*ਏਸ ਚੱਕ੍ਰਵਿਊਹ ਵਿਚ*
*'ਯੁੱਧ' ਲਿਖਿਆ ਹੈ, ਹਰ ਦਰਵਾਜ਼ੇ 'ਤੇ*
*ਅੰਤਮ ਦਮ ਤਕ/ ਆਪਣੇ ਆਪ ਨਾਲ/ ਸਭ ਨਾਲ*
*ਚਕਾ ਚੌਂਧ ਚਾਨਣ/ ਤੇ ਫਿਰ/ ਘੁੱਪ ਅਨ੍ਹੇਰਾ ਹੈ!*
*ਪਿੱਛੇ ਟੋਆ ਵੀ ਹੋ ਸਕਦਾ ਹੈ/ ਅੱਗੇ ਖੂਹ-*
*ਹੱਥ ਨੂੰ ਹੱਥ ਵਿਖਾਈ ਨਹੀਂ ਦਿੰਦਾ!*
*ਇਸ ਸਮੇਂ/ ਬਾਹਰ ਵੱਲ ਨਹੀਂ/ ਅੰਦਰ ਵੱਲ ਵੇਖੀਦਾ ਹੈ:*
*ਏਥੇਂ ਹੀ ਕਦੇ*
*ਬੁੱਧ, ਈਸਾ, ਗੁਰੂ ਨਾਨਕ / ਮਾਰਕਸ ਤੇ 'ਸਾਰਤ' ਦੇ ਸੂਰਜ ਚੜ੍ਹੇ ਸਨ!!!*
*ਭੋਂ ਵੱਤਰ ਹੈ, ਹੁਣ/ ਸੂਰਜਾਂ ਦੇ ਜਨਮ ਦੀ ਰੁੱਤ ਹੈ!!!*

ਉਪਰੋਕਤ ਕਾਵਿ ਬੰਦਾਂ ਵਿਚ 'ਯੁੱਧ' ਅਤੇ 'ਸੂਰਜ' ਦੇ ਚਿਹਨ ਵਿਅਕਤੀ ਦੀਆਂ ਬੁਨਿਆਦੀ ਸੰਘਰਸ਼ਮਈ ਤੇ ਚੇਤਨਾਮੁਖੀ ਬਿਰਤੀਆਂ ਨੂੰ ਉਜਾਗਰ ਕਰਦੇ ਹਨ। ਇੰਝ ਰਵਿੰਦਰ ਰਵੀ ਕਾਵਿ ਦੇ ਮਾਨਵ-ਹਿਤੈਸ਼ੀ ਧਰਮ ਨੂੰ ਦਰਸ਼ਨ ਨਾਲ ਜੋੜ ਕੇ ਆਪਣੀ ਕਵਿਤਾ ਨੂੰ ਸਦੀਵੀ ਦਿੱਖ ਪ੍ਰਦਾਨ ਕਰਦਾ ਹੈ। ਵਿਅਕਤੀ ਦੀਆਂ ਬੁਨਿਆਦੀ ਕਦਰਾਂ-ਕੀਮਤਾਂ ਨੂੰ ਬਚਾਈ ਰੱਖਣ ਵਾਲੀ ਵਿਸ਼ੇਸ਼ ਕਿਸਮ ਦੀ ਮਨੋਵਿਗਿਆਨਕੀ ਬਚਾਉ-ਜੁਗਤ ਰਵੀ ਦੀ ਕਾਵਿ-ਚੇਤਨਾ ਨੂੰ ਨਿਵੇਕਲਾ ਸਰੂਪ ਪ੍ਰਦਾਨ ਕਰਦੀ ਹੈ। ਰਵਿੰਦਰ ਰਵੀ ਨਵੇਂ ਯੁਗ ਦਾ ਕਵੀ ਹੈ। ਨਵੇਂ ਜੁਗ ਦੇ ਇਸ ਕਵੀ ਨੂੰ ਮਾਨਣ ਤੇ ਸਮਝਣ ਲਈ ਉਸ ਦੀਆਂ ਬਾਕੀ ਕਾਵਿ-ਪੁਸਤਕਾਂ ਸਮੇਤ 'ਬਾਜ਼ ਦੀ ਨਜ਼ਰ' ਨੂੰ ਪੜ੍ਹਨਾ ਤੇ ਸਮਝਣਾ ਅਤਿ ਜ਼ਰੂਰੀ ਹੈ। -ਚੰਦਰ ਮੋਹਨ

## ਜ਼ਖ਼ਮ [ਜਿੰਦਰ]

ਜਿੰਦਰ ਪੰਜਾਬੀ ਦੇ ਉਹਨਾਂ ਕਥਾ-ਹਸਤਾਖਰਾਂ ਵਿਚੋਂ ਹੈ ਜਿਹਨਾਂ ਕੋਲ ਸਮਕਾਲੀ ਜੀਵਨ -ਯਥਾਰਥ ਦੀਆਂ ਪੇਚੀਦਗੀਆਂ ਤੇ ਬੇਤਰਤੀਬੀਆਂ ਨੂੰ ਅਖੌਤੀ ਜਟਿਲ ਕਿਸਮ ਦੀ ਫੈਸ਼ਨਨੁਮਾ ਬਿਰਤਾਂਤਕਾਰੀ ਨਾਲੋਂ ਸਥਿਤੀ-ਸਾਪੇਖਕ ਤੇ ਸਹਿਜ-ਸਿਰਜਣਾ ਦੁਆਰਾ ਗਲਪੀ ਰੂਪਾਂਤਰਣ ਵਿਚ ਢਾਲਣ ਦਾ ਹੁਨਰ ਹੈ। ਉਸਦੇ ਨਵੇਂ ਕਹਾਣੀ-ਸੰਗ੍ਰਹਿ 'ਜ਼ਖ਼ਮ' (ਪੰਨੇ : 135, ਮੁੱਲ 150 ਰੁਪਏ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ) ਵਿਚ ਨੌਂ ਕਹਾਣੀਆਂ ਹਨ ਜਿਹਨਾਂ ਦੇ ਧਰੁਵੀ-ਸਰੋਕਾਰ ਮੌਜੂਦਾ ਦੌਰ ਦੀ ਕਠੋਰ ਸਮਾਜੀ-ਵਿਵਸਥਾ ਵਿਚ ਸਰਕਦੀ ਮਾਨਵੀ ਹੋਂਦ, ਸਮੂਹਕ ਸੰਘਰਸ਼ ਦੀ ਪਟੜੀ ਤੋਂ ਉਖੜੀ ਮਾਨਵੀ ਬਿਰਤੀ, ਮਨੁੱਖ-ਵਿਰੋਧੀ ਵਰਤਾਰਿਆਂ ਦੀ ਘੁੰਮਣਘੇਰੀ ਵਿਚ ਉਲਝੀ ਵੇਦਨਾ/ਸੰਵੇਦਨਾ, ਸੰਸਕ੍ਰਿਤਕ ਮਰਿਆਦਾ ਦੇ ਸਮਵਿੱਥ ਉਠਦੇ ਮਨੋ-ਵਿਸਫੋਟ, ਮਾਨਵੀ ਪੀੜਾ ਦੀ ਜ਼ਿਹਨੀ ਅਤੇ ਜਿਨਸੀ ਕੋਲਾਹਲ ਅਤੇ ਕੁਲ ਮਿਲਾ ਕੇ ਖਪਤਵਾਦ ਦੇ ਵਾਵਰੋਲੇ ਵਿਚ ਆਹਤ ਹੋਈ ਮਨੁੱਖਤਾ ਨੂੰ ਇਕਹਿਰੀ ਬਿਰਤਾਂਤ-ਸਿਰਜਣਾ ਦੁਆਰਾ ਪੇਸ਼ ਕਰਨ ਨਾਲ ਜੁੜੇ ਹੋਏ ਹਨ।

ਉਤਮ ਪੁਰਖੀ ਬਿਰਤਾਂਤ-ਵਿਧੀ ਨਾਲ ਉਸਰਦੇ ਉਸਦੇ ਕਥਾ-ਬਿੰਬ ਬੇਸ਼ੱਕ ਕਈ ਵਾਰੀ 'ਮੈਂ' ਮੂਲਕ ਪਾਤਰ ਅਤੇ 'ਮੈਂ' ਮੂਲਕ ਲੇਖਕ ਵਿਚਕਾਰ ਦਿਸਣ ਵਾਲੀ ਵਿੱਥ ਨੂੰ ਮੇਟਣ ਦੀ ਸਾਹਿਤਕ ਗਲਤੀ ਵੀ ਕਰਦੇ ਹਨ ਪਰ ਫਿਰ ਵੀ ਉਸਦੇ ਕਥਾ-ਸੰਸਾਰ ਵਿਚ ਭਾਰੂ ਰੂਪ ਵਿਚ ਹਾਵੀ ਵਿਅਕਤੀਕ੍ਰਿਤ ਸੰਵੇਦਨਾ ਬਿਰਤਾਂਤ ਅੰਦਰਲੇ ਸਥੂਲ ਘਟਨਾਵੀ ਕਾਰਜ ਦੀ ਥਾਂ ਕਥਾ-ਨਾਇਕ ਤੇ ਸਹਿ-ਪਾਤਰਾਂ ਦੀ ਜ਼ਿਹਨੀ ਕਸ਼ਮਕਸ਼ ਵਿਚ ਵਟਦੀ, ਸਧਾਰਨ ਪਾਠਕਾਂ ਨੂੰ ਕਹਾਣੀ-ਘਾੜਤ ਦੀ ਉਕਤ ਕਮਜ਼ੋਰੀ ਦਾ ਆਭਾਸ ਨਹੀਂ ਹੋਣ ਦਿੰਦੀ। ਸਮੁੱਚੀਆਂ ਕਹਾਣੀਆਂ ਦਾ ਬਿਰਤਾਂਤਕ ਮਾਹੌਲ, ਪਾਤਰ-ਸਥਿਤੀਆਂ, ਕਥਾਨਕੀ ਵੇਰਵੇ, ਵਸਤੂ-ਜਗਤੀ ਸੱਚ, ਪ੍ਰਸੰਗਕ ਭਾਸ਼ਾਈ ਚੇਤਨਾ ਤੇ ਸੰਚਾਰੀ-ਜਗਤਾਂ ਗਾੜ੍ਹੇ, ਵਿਵੇਕਸ਼ੀਲ ਅਤੇ ਬਹੁ-ਅਰਥੀ ਕਿਸਮ ਦੇ ਕਲਾ-ਬਿੰਬ ਸਿਰਜਦੀਆਂ ਹਨ।

ਪੁਸਤਕ ਦੀ ਪਹਿਲੀ ਕਹਾਣੀ 'ਔਕਾਤ' ਵਿਚ ਸ਼ਹਿਰੀ ਮਧ ਵਰਗ ਤੇ ਪੇਂਡੂ ਕਿਸਾਨ ਵਰਗ ਵਿਚ ਨੌਕਰ-ਮਾਲਕ ਦੇ ਰਿਸ਼ਤੇ ਦਾ ਤੁਲਨਾਤਮਕ ਪਰਿਪੇਖ ਸਿਰਜਿਆ ਗਿਆ ਹੈ। ਪਿੱਛਲ ਝਾਤ ਵਿਧੀ ਨਾਲ ਉਸਰੇ ਇਸ ਕਥਾ-ਬਿਰਤਾਂਤ ਵਿਚ 'ਮੈਂ' ਮੂਲਕ ਪਾਤਰ ਦੀ ਆਪਣੇ ਨੌਕਰ ਪ੍ਰਤੀ ਮਾਨਸਿਕ ਪਹੁੰਚ ਦਰਸਾਣ ਦੇ ਨਾਲ-ਨਾਲ ਮਧ ਵਰਗੀ ਤੇ ਨਿਮਨ ਵਰਗੀ ਲੋਕਾਂ ਦਾ ਮਨੋ-ਵਿਗਿਆਨ ਪੇਸ਼ ਕੀਤਾ ਹੈ। ਮੈਂ ਪਾਤਰ ਦੀ ਮਨੋ-ਭੂਮੀ 'ਤੇ ਚਲਦਾ ਸਮੁੱਚਾ ਬਿਰਤਾਂਤ ਉਸਦੀ ਸ਼ਹਿਰੀ-ਸਥਿਤੀ, ਅਲਗਾਵ ਭਰੀ ਹੋਂਦ, ਉਖੜੀ ਮਾਨਸਿਕਤਾ ਨੂੰ ਹੀ ਸਾਹਮਣੇ ਨਹੀਂ ਲਿਆਉਂਦਾ ਬਲਕਿ ਉਸਦੇ ਪੇਂਡੂ ਪਰਿਵਾਰ ਵਿਚ ਨੌਕਰ-ਮਾਲਕ ਦੀ ਜ਼ਿੰਮੇਵਾਰਨਾ ਪਹੁੰਚ ਨੂੰ ਵੀ ਰੇਖਾਂਕਤ ਕਰਦਾ ਹੈ। ਕਥਾ ਦਾ ਸੂਚਨਾਵੀ ਬਿਰਤਾਂਤ, ਮੈਂ ਪਾਤਰੀ ਮਨੋ-ਸਥਲ ਦੀ ਭਾਵੁਕਤਾ, ਵਾਰਤਾਲਾਪੀ ਰੰਗਤ, ਬੇਸਿੱਟਾ ਅੰਤ, ਪੇਂਡੂ ਯਥਾਰਥ ਦਾ ਸਿਮਰਤੀ ਮੁਖ ਚਿਤਰਨ, ਢਿੱਲਾ ਕਥਾਨਕ ਇਸ ਦੇ ਅਹਿਮ ਲੱਛਣ ਹਨ, ਜਿਹਨਾਂ ਦੇ ਅੰਗ-ਸੰਗ ਵਿਚਰਦਿਆਂ ਇਹ ਕਹਾਣੀ, ਕਹਾਣੀ ਨਾਲੋਂ ਲੇਖਕ ਦੀ ਡਾਇਰੀ ਦਾ ਇਕ ਕਾਂਡ ਵੀ ਜਾਪਣ ਲਗਦੀ ਹੈ।

ਪੁਸਤਕ ਦੀ ਦੂਜੀ ਕਹਾਣੀ 'ਸ਼ਨਾਖਤ' ਦਫ਼ਤਰੀ ਮਾਹੌਲ ਦੀਆਂ ਪਰਿਸਥਿਤੀਆਂ ਵਿਚ

ਮੁਲਾਜ਼ਮਾਂ ਦੀ ਆਪਣੇ ਕੰਮ ਪ੍ਰਤੀ ਗੈਰ ਜ਼ਿੰਮੇਵਾਰੀ ਤੇ ਵਰਕ ਕਲਚਰ ਤੋਂ ਦੂਰੀ ਪੇਸ਼ ਕਰਦੀ ਉਸ 'ਮਾੜੇ ਬੰਦੇ' ਦੀ ਤਲਾਸ਼ ਦੇ ਸਰੋਕਾਰਾਂ ਨਾਲ ਬੱਝੀ ਹੈ ਜਿਹੜਾ ਦਫ਼ਤਰੀ ਘੜਮੱਸ ਵਿਚ ਉਲਝਿਆ ਮੰਤਵਹੀਣ ਜ਼ਿੰਦਗੀ ਜੀਅ ਰਿਹਾ ਹੈ। ਕਥਾਕਾਰ ਨੇ 'ਮੈਂ' ਮੂਲਕ ਪਾਤਰ ਦੁਆਰਾ ਦੱਸੇ ਵਸਤੂ-ਵੇਰਵਿਆਂ ਦੇ ਮਾਧਿਅਮ ਨਾਲ ਆਪਣੇ ਦਫ਼ਤਰ ਦੇ ਹਰ ਨਿੱਕੇ-ਵੱਡੇ ਮੁਲਾਜ਼ਮ ਦੀ ਕੁਰਸੀ ਸੰਗ ਬੱਝੀ ਅਹੁਦੇਦਾਰੀ ਹੋਂਦ ਨੂੰ ਬਿਆਨ ਕੀਤਾ ਹੈ। ਆਪਣੇ ਐਬਾਂ ਤੇ ਗੁਣਾਂ ਨਾਲ ਪੇਸ਼ ਇਹ ਕਥਾ-ਪਾਤਰ, ਸਵੈ-ਮੁਖੀ ਹਨ ਤੇ ਬਿਰਤਾਂਤਕਾਰ ਵੱਲੋਂ ਮਾੜੇ ਤੋਂ ਮਾੜੇ ਮੁਲਾਜ਼ਮ ਦੀ ਤਲਾਸ਼ ਇਕ ਤਲਾਸ਼ ਸਦੀਵੀ ਦਾ ਰੂਪ ਧਾਰ ਜਾਂਦੀ ਹੈ। ਕਥਾ ਦਾ ਨਿਭਾਅ ਪਿੱਛਲ ਝਾਤੀ , ਚਾਲ ਨਾਟਕੀ ਅਤੇ ਅੰਤ ਬੇਢਬਾ ਹੈ। ਦਫ਼ਤਰੀ ਮਾਹੌਲ ਦੇ ਯਥਾਰਥਕ ਚਿਤਰਨ ਅਨੁਕੂਲ ਚਲਦੀ ਬਿਰਤਾਂਤਕ ਭਾਸ਼ਾ ਪਾਤਰਾਂ ਦੀ ਮਨੋ-ਵੇਗਤਾ ਅਤੇ ਕਥਾ-ਪਰਿਸਥਿਤਿਆਂ ਦਾ ਸੱਚ ਇਸ ਕਹਾਣੀ ਨੂੰ ਕਲਾਵੰਤ ਬਣਾਉਂਦੇ ਹਨ।

ਪੁਸਤਕ ਦੇ ਸਿਰਲੇਖ ਵਾਲੀ ਕਹਾਣੀ 'ਜ਼ਖ਼ਮ' ਸੰਤਾਲੀ ਦੀ ਪੰਜਾਬ ਵੰਡ ਦੌਰਾਨ, ਉਪਜੇ ਫਿਰਕੂ ਹਨੇਰਵਾਦ, ਕਤਲੋਗਾਰਤ ਅਤੇ ਦੋ ਕੌਮਾਂ ਦੀ ਥਿਊਰੀ ਨਾਲ ਜੁੜਿਆ ਗਲਪੀ ਚਿੰਤਨ ਕਰਨ ਦੇ ਨਾਲ-ਨਾਲ ਜ਼ਮੀਨੀ ਪੱਧਰ 'ਤੇ ਵਾਪਰੇ ਅਸਹਿ ਜ਼ੁਲਮਾਂ ਦਾ ਸੱਚ ਪੇਸ਼ ਕਰਦੀ ਹੈ। ਕਹਾਣੀ ਵਿਚੋਂ ਪੰਜਾਬੀਆਂ ਦੇ ਉਹਨਾਂ ਮਾਨਸਿਕ ਜ਼ਖ਼ਮਾਂ ਦਾ ਅੱਲ੍ਹਾਪਣ ਉਘੜਦਾ ਹੈ ਜਿਹੜੇ ਸਮੇਂ ਦੇ ਲੰਮੇ ਅੰਤਰਾਲ ਉਪਰੰਤ ਵੀ ਕਿਸੇ ਨਾਸੂਰ ਵਾਂਗ ਤਾਜ਼ੇ ਹਨ। ਲੇਖਕ ਉਤਮ ਪੁਰਖੀ ਬਿਰਤਾਂਤਕਾਰ ਅਤੇ ਸਹਿ- ਕਰਮੀ ਦੋਸਤਾਂ ਦੀ ਮਦਦ ਨਾਲ ਕਥਾ ਦੇ ਉਸ ਕੇਂਦਰੀ ਪਾਤਰ ਤਾਏ ਦੇ ਮਨ ਦੇ ਅੰਤਰੀਵੀ ਭਾਵ ਕੁਰੇਦਦਾ ਹੈ ਜਿਹੜਾ ਵੰਡ ਦੌਰਾਨ ਹਿਜਰਤ ਕਰ ਰਹੇ ਵਿਸ਼ੇਸ਼ ਵਰਗ ਦੇ ਨਿਰਦੋਸ਼ ਲੋਕਾਂ 'ਤੇ ਜ਼ੁਲਮ ਕਰਦਾ ਰਿਹਾ ਪਰ ਅਜੇ ਤਕ ਵੀ ਮਾਨਸਿਕ ਤੌਰ 'ਤੇ ਸਾਵੀਂ ਜ਼ਿੰਦਗੀ ਦਾ ਭਾਗੀ ਨਾ ਬਣ ਸਕਿਆ। ਤਾਏ ਦੀ ਲੱਤ ਦਾ ਬਾਹਰੀ ਜ਼ਖ਼ਮ ਉਸਦੇ ਮਾਨਸਿਕ ਨਾਸੂਰ ਦਾ ਚਿੰਨ੍ਹਵਾਦੀ ਪ੍ਰਗਟਾਵਾ ਹੈ ਜਿਹੜਾ ਅਜੇ ਵੀ ਭਰ ਨਹੀਂ ਸਕਿਆ। ਲੇਖਕ ਨੇ ਸੰਤਾਲੀ ਦੀ ਵੰਡ ਨਾਲ ਜੁੜੇ ਰਾਜਸੀ, ਸਮਾਜਕ ਤੇ ਧਾਰਮਿਕ ਸਰੋਕਾਰ ਵੀ ਉਭਾਰੇ ਹਨ ਅਤੇ ਨਾਲ ਹੀ ਪਿੱਛਲਝਾਤੀ ਜੁਗਤ ਨਾਲ ਉਸ ਸਮੇਂ ਦੇ ਫਿਰਕਾਪ੍ਰਸਤ ਮਾਹੌਲ ਨੂੰ ਚਿਤਰਿਆ ਹੈ।

'ਰਫ਼ਤਾਰ' ਕਹਾਣੀ ਵਿਚ ਲੇਖਕ ਨੇ ਅਜੋਕੇ ਖਪਤਵਾਦੀ ਯੁਗ ਦੌਰਾਨ ਮੱਧਵਰਗੀ ਪਰਿਵਾਰਾਂ ਦੀ ਅਗਲੀ ਪੀੜ੍ਹੀ ਦੀ ਅਖੌਤੀ ਆਧੁਨਿਕਤਾ, ਤੇਜ਼-ਤਰਾਰ ਜੀਵਨ-ਸ਼ੈਲੀ, ਪੱਛਮੀ ਉਪਭੋਗੀ ਸੰਸਕ੍ਰਿਤੀ ਦਾ ਪ੍ਰਭਾਵ ਅਤੇ ਸੂਚਨਾ-ਸੰਸਾਰ ਨਾਲ ਆਈ ਕਥਿਤ 'ਸੰਵਾਦ-ਕ੍ਰਾਂਤੀ' ਕਾਰਨ ਤਿੜਕੇ ਸੰਸਕਾਰ, ਰਿਸ਼ਤਾ-ਨਾਤਾ ਸਿਸਟਮ, ਆਦਰਸ਼, ਨੈਤਿਕਤਾ ਅਤੇ ਇਖਲਾਕੀ ਨੀਚਤਾ ਨੂੰ ਰੂਪਮਾਨ ਕੀਤਾ ਹੈ। ਕਹਾਣੀ ਵਿਚ ਨਵੀਂ ਪੀੜ੍ਹੀ ਦੀ ਅੰਨ੍ਹੀ ਰਫ਼ਤਾਰ ਪੁਰਾਤਨ ਪੀੜ੍ਹੀ ਦੇ ਨੈਤਿਕ ਪ੍ਰਤੀਮਾਨਾਂ ਨੂੰ ਕੁਚਲਦੀ ਪੂੰਜੀਵਾਦੀ ਨਿਜ਼ਾਮ ਦੀਆਂ ਤੇਜ਼-ਤਰਾਰ ਅਲਾਮਤਾਂ ਦਾ ਗਲਪੀ ਪ੍ਰਗਟਾਵਾ ਕਰਦੀ ਹੈ। ਪੂਨਮ ਨਾਂ ਦੀ ਲੜਕੀ ਅਖੌਤੀ ਆਧੁਨਿਕਤਾ ਦੇ ਆਲਮ ਹੇਠ ਫਾਸਟ ਫੂਡ, ਫਾਸਟ ਫਰੈਂਡ, ਫਾਸਟ ਐਜੂਕੇਸ਼ਨ, ਫਾਸਟ ਰਿਜ਼ਲਟ ਤੇ ਫਾਸਟ ਮੈਰਿਜ ਦੀ ਸ਼ਿਕਾਰ ਹੋ ਆਪਣੀ ਮਾਂ ਤੇ ਦਾਦੀ ਨੂੰ ਆਖਦੀ ਹੈ, "ਦੇਖੋ-ਤੁਸੀਂ 1947 ਤੋਂ ਪਹਿਲਾਂ ਦੇ ਹੋ। ਯਾਨੀ ਕਿ ਬੇਬੀ ਬੂਮਰ ਕਲਾਸ। ਮੰਮੀ ਸੱਠ ਤੋਂ ਬਾਅਦ ਦੇ, ਇਹ ਹੋ ਗਈ ਜਨਰੇਸ਼ਨ ਐਕਸ। ਮੈਂ ਇਕਾਸੀ ਦੀ ਹਾਂ। ਜਨਰੇਸ਼ਨ ਵਾਈ।" ਦੁਖਾਂਤਕ ਪੈਟਰਨ 'ਤੇ ਉਸਰੀ ਇਹ ਕਹਾਣੀ ਮਧ ਵਰਗੀ ਸਮਾਜ ਦਾ ਗਲਪੀ ਸੱਚ ਹੈ ਜਿੱਥੇ ਪਦਾਰਥਕ ਸੁੱਖਾਂ ਦੀ ਭਾਲ ਹੇਠ ਜ਼ਿੰਦਗੀ ਬਿਨਾਂ ਕਿਸੇ ਮੰਜ਼ਿਲ ਤੋਂ ਅੰਨ੍ਹੀ ਰਫਤਾਰ ਨਾਲ ਦੌੜਦੀ ਹੈ। ਉਤਮ ਪੁਰਖੀ ਬਿਰਤਾਂਤਕਾਰੀ, ਕਸਵਾਂ ਕਥਾ ਸੰਗਠਨ, ਪ੍ਰਸੰਗਕ ਮਨੋ-ਵੇਰਵੇ, ਪੇਚਦਾਰ ਸਥਿਤੀ-ਚਿਤਰਨ ਇਸ ਕਹਾਣੀ ਦਾ ਅਹਿਮ ਹਾਸਲ ਹੈ।

ਕਹਾਣੀ 'ਮੁੜ ਗਲਤੀ ਨਾ ਕਰੀਂ' ਇਕ ਪਾਸੇ ਸਮਾਜ ਵਿਚ ਫੈਲੇ ਜਾਤ-ਪਾਤ ਸਿਸਟਮ ਅਧੀਨ ਹੁੰਦੇ ਵਿਆਹ-ਪ੍ਰਬੰਧ ਦੇ ਸਰੋਕਾਰਾਂ ਨਾਲ ਜੁੜੀ ਹੈ, ਦੂਜੇ ਪਾਸੇ ਬਦੀ ਦਮਨਕਾਰੀ ਹੋਂਦ ਤੇ ਮਰਦ ਦੀ ਅਧੀਨਗੀ ਤਹਿਤ ਦਮ ਤੋੜਦੀਆਂ ਮਨੋ-ਇੱਛਾਵਾਂ ਨੂੰ ਦ੍ਰਿਸ਼ਟਮਾਨ ਕਰਦੀ ਹੈ। ਮੈਂ ਪਾਤਰ ਉਹ ਨੌਕਰੀ ਪੇਸ਼ਾ ਔਰਤ ਹੈ ਜਿਹੜੀ ਘਰੇਲੂ, ਜਾਤੀ ਅਤੇ ਸਮਾਜਕ ਸੰਸਕਾਰਾਂ ਅਧੀਨ ਮਨਮਰਜ਼ੀ ਦੇ ਲੜਕੇ



ਨਾਲ ਵਿਆਹ ਕਰਨ ਤੋਂ ਅਸਮਰੱਥ ਹੈ ਤੇ ਆਖਿਰ ਇਸੇ ਚੱਕਰਵਿਊ 'ਚ ਫਸੀ ਉਹ ਆਪਣਾ ਜਿਸਮ ਅਤੇ ਜ਼ਿਹਨ ਬਾਹਰੀ ਦਬਾਵਾਂ ਅਧੀਨ ਆਪਣੇ ਪਤੀਨੁਮਾ ਮਾਲਕ ਨੂੰ ਸੌਂਪ ਦਿੰਦੀ ਹੈ। ਕਹਾਣੀ ਵਿਚ ਬੇਸ਼ੱਕ ਜਾਤ-ਪਾਤੀ ਮਾਹੌਲ ਦੀ ਕੱਟੜ ਸੁਰ ਨਹੀਂ ਉਭਰਦੀ ਪਰ ਪਾਤਰਾਂ ਦੇ ਮਨੋ-ਵੇਗ, ਘਟਨਾਵਾਂ ਦੀ ਲੜੀ-ਬੱਧ ਚਾਲ, ਮੈਂ ਪਾਤਰ ਦਾ ਮਾਨਸਿਕ ਦਵੰਦ ਤੇ ਦੁਬਿਧਾ ਭਲੀ ਭਾਂਤ ਪੇਸ਼ ਹੋਈ ਹੈ।

'ਪਾਪ' ਕਹਾਣੀ ਉਸ ਨੌਕਰੀਪੇਸ਼ਾ ਔਰਤ ਦੀ ਮਜਬੂਰੀ ਬਿਆਨ ਕਰਦੀ ਹੈ ਜਿਹੜੀ ਆਪਣੇ ਬੀਮਾਰ ਪਤੀ ਤੇ ਪੁੱਤਰ ਦੀ ਖਾਤਰ ਘਰੇਲੂ ਸਰੋਕਾਰਾਂ ਨਾਲ ਬੱਝੀ, ਦਫ਼ਤਰ ਦੇ ਭ੍ਰਿਸ਼ਟ ਅਫ਼ਸਰਾਂ ਅੱਗੇ ਆਪਣਾ ਤਨ-ਮਨ ਹਾਰ ਜਾਂਦੀ ਹੈ। ਮੈਂ ਪਾਤਰ ਦੀ ਪਾਪ, ਪੁੰਨ, ਫਰਜ਼ਾਂ ਪ੍ਰਤੀ ਪਰੰਪਰਾਗਤ ਪਰਿਭਾਸ਼ਾ ਉਦੋਂ ਤਾਰ-ਤਾਰ ਹੋ ਜਾਂਦੀ ਹੈ ਜਦੋਂ ਬੀਮਾਰ ਪੁੱਤਰ ਤੇ ਬੀਮਾਰ ਜੀਵਨ-ਸਾਥੀ ਦੀ ਸਾਂਭ-ਸੰਭਾਲ ਹਿਤ ਉਸਨੂੰ ਗ਼ੈਰ ਇਖਲਾਕੀ ਤੇ ਅਨੈਤਿਕ ਸਮਝੌਤੇ ਕਰਨੇ ਪੈਂਦੇ ਹਨ। ਕਥਾ-ਪਰਿਸਥਿਤੀਆਂ ਦੀ ਵਿਕਰਾਲਤਾ ਵਿਚ ਉਲਝੀ, ਦਫ਼ਤਰੀ ਮਾਹੌਲ ਦੇ ਭ੍ਰਿਸ਼ਟਾਚਾਰ ਤੇ ਅਫ਼ਸਰਾਂ ਦੀ ਨੀਚਤਾ ਦੀ ਸ਼ਿਕਾਰ 'ਮੈਂ' ਪਾਤਰ ਮਜਬੂਰੀ ਦੇ ਵਹਿਣ ਵਿਚ ਵਗ ਜਾਂਦੀ ਹੈ। ਅਖੌਤੀ ਉਚ ਵਰਗਾਂ ਦੀ ਮਾੜੀ ਆਰਥਿਕਤਾ, ਜਟਿਲ ਵਸਤੂ-ਸਥਿਤੀਆਂ ਤੇ ਸਮਾਜਕ ਯਥਾਰਥ ਦੀ ਕਰੂਰਤਾ ਨੂੰ ਬਿਰਤਾਂਤਕ ਚੌਖਟੇ ਵਿਚ ਪੇਸ਼ ਕਰਦਿਆਂ ਲੇਖਕ ਨੇ ਆਪਣੀ ਕਲਾ-ਕੌਸ਼ਲਤਾ ਦਾ ਪ੍ਰਮਾਣ ਦਿੱਤਾ ਹੈ।

'ਕੁਰਬਾਨੀ' ਕਹਾਣੀ ਪ੍ਰੇਮ-ਭਾਵ ਦੇ ਰਿਸ਼ਤਿਆਂ ਦੀ ਉਸ ਤਿਕੋਣ ਨਾਲ ਜੁੜੀ ਹੈ ਜਿੱਥੇ ਅਸਲੀ ਮਾਨਤਾ ਵਿਆਹ-ਪ੍ਰਬੰਧ ਨੂੰ ਹੀ ਮਿਲਦੀ ਹੈ ਭਾਵੇਂ ਕਿ ਵਿਆਹ ਤੋਂ ਪਹਿਲੀ ਅਸਫ਼ਲ ਮੁਹੱਬਤ ਦੇ ਰਿਸ਼ਤੇ ਵੀ ਮਨੁੱਖੀ ਮਨੋਵਿਗਿਆਨ ਦਾ ਪਾਸਾ ਮੱਲੀ ਰੱਖਦੇ ਹਨ। ਜਾਤੀ ਚੇਤਨਾ ਦੇ ਗੌਣ ਪਹਿਲੂਆਂ ਨਾਲ ਜੁੜੀ ਇਹ ਕਹਾਣੀ ਹਲਕੀ-ਫੁਲਕੀ ਕਿਸਮ ਦਾ ਭਾਵੁਕ ਬਿਰਤਾਂਤ ਹੈ ਜਿੱਥੇ ਬਿਰਤਾਂਤਕ ਤਰਕ ਦੀ ਘਾਟ, ਸਥਿਤੀਪਰਕ ਮਾਹੌਲ ਦੀ ਅਧੂਰੀ ਪੇਸ਼ਕਾਰੀ, ਸੂਖਮ ਅਹਿਸਾਸਾਂ ਦੀ ਬੇਲੋੜੀ ਦਖਲ-ਅੰਦਾਜ਼ੀ ਅਤੇ ਬੌਧਿਕ ਕਿਸਮ ਦੇ ਗਲਪੀ ਸੰਵਾਦ ਦੀ ਕਮੀ ਭਾਰੂ ਰੂਪ ਵਿਚ ਕਾਇਮ ਰਹਿੰਦੀ ਹੈ। ਨਿਰੋਲ ਪ੍ਰੇਮ-ਭਾਵ ਦੀਆਂ ਪਰਤਾਂ ਦੀ ਪਰਿਕਰਮਾ ਕਰਦਾ ਇਹ ਕਥਾ-ਬਿਰਤਾਂਤ ਬਿਰਤਾਂਤਕ ਰਿਦਮ ਤੇ ਕਥਾ-ਰਸ ਤੋਂ ਵੀ ਵਿਰਵਾ ਹੈ।

'ਵਿੱਥਾਂ' ਕਹਾਣੀ ਵਿਚ ਖਾੜੀ ਦੇਸ਼ ਗਏ ਉਸ ਕਥਾ ਨਾਇਕ ਦੀ ਨਿਰਾਸਤਾ ਤੇ ਬੇਵਸੀ ਦਾ ਮਨੋ-ਬਿਰਤਾਂਤ ਪੇਸ਼ ਹੋਇਆ ਹੈ ਜਿਹੜਾ ਘਰ ਵਿਚ ਰਹਿੰਦੀ ਆਪਣੀ ਪਤਨੀ ਦੇ ਆਚਰਣ ਤੇ ਚਰਿੱਤਰ 'ਤੇ ਸ਼ੱਕ ਕਰਦਾ ਮਾਨਸਿਕ ਘੁੰਮਣਘੇਰੀਆਂ ਵਿਚ ਉਲਝਿਆ ਰਹਿੰਦਾ ਹੈ। 'ਮੈਂ' ਮੂਲਕ ਪਾਤਰ ਦੇ ਮਨੋ-ਵੇਰਵੇ ਤੇ ਦੁਬਿਧਾਪੂਰਨ ਵਿਵਹਾਰ ਹੀ ਕਹਾਣੀ ਦਾ ਬਿਰਤਾਂਤ-ਸਥਲ ਹੈ ਜਿੱਥੇ ਉਸਨੂੰ ਆਪਣਾ ਘਰੇਲੂ ਤੇ ਮਰਦਾਵਾਂ ਅਸਤਿੱਤਵ ਖੁਰਦਾ ਦਿਸਦਾ ਹੈ। ਜਦ ਕਿ ਆਰਥਿਕ ਪਾੜੇ ਦਾ ਸ਼ਿਕਾਰ ਇਹ ਵਰਗ ਖਾੜੀ ਦੇਸ਼ਾਂ ਨੂੰ ਕਮਾਈ ਕਰਨ ਨਿਕਲਦਾ ਪਾਕ-ਪਵਿੱਤਰ ਰਿਸ਼ਤਿਆਂ ਵਿਚ ਹੁੰਦੀ ਸ਼ੱਕ ਤੇ ਈਰਖਾ ਦੀ ਘੁਸਪੈਠ ਦਾ ਸ਼ਿਕਾਰ ਹੋ ਜਾਂਦਾ ਹੈ। ਮੁੱਖ ਪਾਤਰ ਦੇ ਅਸਾਂਵੇਂ ਮਨੋ-ਵੇਗ, ਪਰਵਾਸ ਦਾ ਵਸਤੂ-ਜਗਤੀ ਸੱਚ ਤੇ ਰਿਸ਼ਤਿਆਂ ਦੇ ਬਦਲਦੇ ਸਮੀਕਰਨ ਇਸ ਕਹਾਣੀ ਦਾ ਧੁਰਾ ਹਨ। ਸੰਜਮਪੂਰਨ ਤੇ ਤਣਾਅ-ਯੁਕਤ ਮਾਹੌਲ ਨਾਲ ਕਥਾ-ਸੱਚ ਦੀ ਪ੍ਰਸੰਗਕਤਾ ਹੋਰ ਉਭਰੀ ਹੈ।

ਪੁਸਤਕ ਦੀ ਅੰਤਿਮ ਕਹਾਣੀ 'ਨਹੀਂ, ਮੈਂ ਦਲਿਤ ਨਹੀਂ' 'ਦਲਿਤ ਚੇਤਨਾ ਦੇ ਰਾਜਸੀ ਸਮਾਜਕ ਅਤੇ ਧਾਰਮਿਕ ਸਰੋਕਾਰਾਂ ਦਾ ਭਰਵਾਂ ਚਿਤਰਨ ਕਰਦੀ ਦਲਿਤਾਂ ਦੀ ਨਪੀੜੀ ਤੇ ਯਥਾ ਸਥਿਤ ਹੋਂਦ ਦਾ ਮਾਰਮਿਕ ਬਿਰਤਾਂਤ ਉਸਾਰਦੀ ਹੈ। 'ਮੈਂ' ਪਾਤਰ ਦੀ ਮਾਨਸਿਕ ਉਚਾਟਤਾ ਅਤੇ ਜਾਤੀ/ਜਮਾਤੀ ਧਾਰ 'ਤੇ ਖੜ੍ਹੀ ਹੋਂਦ ਨੂੰ ਵਾਜਬ ਸੰਤੁਲਨ ਨਾਲ ਪੇਸ਼ ਕਰਕੇ ਲੇਖਕ ਨੇ ਦਲਿਤਾਂ ਦੇ ਅਖੌਤੀ ਹਿਤੈਸ਼ੀਆਂ ਤੇ ਕਥਿਤ ਆਗੂਆਂ ਦੇ ਸਿਧਾਂਤਕ ਅਤੇ ਵਿਹਾਰਕ ਪਾੜੇ ਨਾਲ ਜੁੜਿਆ ਗਲਪੀ ਚਿੰਤਨ ਪੇਸ਼ ਕੀਤਾ ਹੈ। ਚੇਤਨਾ ਪ੍ਰਵਾਹ ਦੀ ਵਿਧੀ, ਘਰੇਲੂ ਪਾਤਰ, ਦਲਿਤ ਚਿੰਤਨ ਤੇ ਰਾਜਸੀ-ਧਾਰਮਿਕ ਪਰਿਪੇਖ ਦੀ ਵਾਰਤਾਲਾਪੀ ਪੇਸ਼ਕਾਰੀ ਅਤੇ 'ਮੈਂ ਪਾਤਰ ' ਦਾ ਮਨੋ-ਦਵੰਦ ਇਸ

ਕਹਾਣੀ ਦੇ ਬਲਵੰਤ ਲੱਛਣ ਹਨ, ਜਿਸ ਕਰਕੇ ਭਟਕੀ ਅਖੌਤੀ ਜਾਤੀ ਚੇਤਨਾ ਨੂੰ ਵਰਗ ਸੰਘਰਸ਼ ਦੀ ਤਰਕਯੁਕਤ ਸੇਧ ਦਾ ਗਲਪੀ ਬਿੰਬ ਬਾਖੂਬੀ ਉਜਾਗਰ ਹੁੰਦਾ ਹੈ।

ਪੁਸਤਕ ਦੀਆਂ ਕੁਝ ਕਹਾਣੀਆਂ ਯਥਾਰਥ ਦੀ ਅਨਿਸਚਤ ਪਹਿਚਾਨ ਨੂੰ ਫੋਕਸੀਕ੍ਰਿਤ ਕਰਨ ਦੇ ਬਾਵਜੂਦ ਯਥਾਰਥ ਦੀ ਅੰਤਰੰਗ ਗਤੀ ਤੇ ਸਾਰ ਨੂੰ ਫੜਨ ਵਿਚ ਪੂਰਨ ਭਾਂਤੀ ਸਫਲ ਨਹੀਂ ਰਹੀਆਂ। ਪਰ ਵਸਤੂ-ਸਥਿਤੀ ਦੀ ਤਹਿ ਵਿਚੋਂ ਸੁਲਗਦੇ ਕਾਰਜਸ਼ੀਲ ਪ੍ਰੇਰਕ ਭਲੀ ਭਾਂਤ ਉਜਾਗਰ ਹੋਏ ਹਨ। ਕਹਾਣੀਆਂ ਵਿਚ ਕਈ ਥਾਂ ਲੇਖਕ ਦਾ ਨਿੱਜਵਾਦੀ ਵਿਚਾਰਧਾਰਕ ਪੈਂਤੜਾ ਕਿਸੇ ਨਾ ਕਿਸੇ ਵਾਰਤਾਲਾਪੀ ਅੰਸ਼ ਦੇ ਰੂਪ ਵਿਚ ਬਿਰਤਾਂਤ ਦੀ ਓਪਰੀ ਸਤਹ 'ਤੇ ਵੀ ਆ ਜਾਂਦਾ ਰਿਹਾ ਹੈ, ਜਿਸ ਪ੍ਰਤੀ ਸੁਚੇਤ ਰਹਿਣ ਦੇ ਨਾਲ-ਨਾਲ ਲੇਖਕ ਨੂੰ ਕਹਾਣੀਆਂ ਦੀ ਪੜ੍ਹਨਯੋਗ ਟੈਕਸਟ ਦਾ ਲੱਛਣ ਬਰਕਰਾਰ ਰੱਖਣ ਲਈ ਇਸਦੇ ਸੁਹਜ-ਪ੍ਰਬੰਧ ਪ੍ਰਤੀ ਹੋਰ ਚੇਤੰਨ ਰਹਿਣਾ ਪਵੇਗਾ। -ਜੇ.ਬੀ.ਸੇਖੋਂ

## ਅੱਕ ਦਾ ਦੁੱਧ [ਅਤਰਜੀਤ]

ਪੰਜਾਬੀ ਕਹਾਣੀ ਦੇ ਸਿਰਮੌਰ ਹਸਤਾਖਰ ਅਤਰਜੀਤ ਦੀ ਪੁਸਤਕ 'ਅੱਕ ਦਾ ਦੁੱਧ' (ਬਲਰਾਜ ਸਾਹਨੀ ਯਾਦਗਾਰੀ ਪ੍ਰਕਾਸ਼ਨ, ਬਠਿੰਡਾ, ਪੰਨੇ 224, ਮੁੱਲ 150 ਰੁਪਏ) ਉਸਦੀ ਆਤਮ ਕਥਾ ਹੈ। ਭਾਰਤੀ ਸਮਾਜ ਅੰਦਰਲੀ ਜਮਾਤੀ ਵੰਡ ਨਾਲੋਂ ਵੀ ਦੁਰਗਤ ਭਰੀ ਜਾਤੀ-ਵੰਡ ਦੀ ਵੰਡ ਕਾਰਨ, ਅਤਰਜੀਤ ਇਕ ਐਸੇ ਪਰਿਵਾਰ ਨਾਲ ਸੰਬੰਧਤ ਹੈ ਜਿਸ ਨੂੰ ਦਲਿਤ ਕਰਕੇ ਜਾਣਿਆ ਜਾਂਦਾ ਹੈ। ਇਸ ਦਲਿਤ ਵੰਨਗੀ ਦੀ ਅਗਲੀ ਉਪ-ਵੰਡ ਸਰਕਾਰੀ ਮਦਾਂ ਅਨੁਸਾਰ ਚਾਲੀ ਦੇ ਕਰੀਬ ਅੰਗੀ ਗਈ ਮਿਲਦੀ ਹੈ। ਪਰ, ਪਤਾ ਨਹੀਂ ਕਿਸ ਧਾਰਨਾ ਨੇ ਇਕ ਵਿਹੜੇ ਵਿਚ ਵਿਚਰਦੇ, ਕਿਸੇ ਇਕ ਬਾਬੇ-ਪੜਦਾਦੇ ਦੀ ਸਾਂਝੀ ਔਲਾਦ ਨੂੰ ਵੱਖ-ਵੱਖ ਕੰਮਾਂ-ਕਾਰਾਂ ਦੇ ਅਨੁਸਾਰੀ ਹੋਣ ਕਾਰਨ ਅੱਗੋਂ ਕਈ ਸਾਰੇ ਉਪ-ਸਰਗਾਂ ਵਿਚ ਵੰਡ ਰੱਖਿਆ ਹੈ। ਇਹਨਾਂ ਉਪ-ਸਰਗਾਂ ਨੇ ਚਮੜੇ ਦਾ ਕੰਮ ਕਰਨ ਵਾਲੇ ਚਮਾਰ ਨੂੰ ਰਵਿਦਾਸੀਆਂ ਜਾਂ ਰਮਦਾਸੀਆਂ, ਬੁਣਤਰ ਦਾ ਕੰਮ ਕਰਨ ਵਾਲੇ ਨੂੰ ਜੁਲਾਹਾ ਜਾਂ ਕਬੀਰ ਪੰਥੀ ਦੇ ਨਾਮਕਰਨ ਨਾਲ ਨਿਵਾਜ ਕੇ ਐਸੀਆਂ ਪੱਕੀਆਂ-ਪੀਡੀਆਂ ਪਰਤਾਂ ਵਿਚ ਜਕੜ ਦਿੱਤਾ ਹੈ ਕਿ ਉਹ ਇਕ-ਦੂਜੇ ਨੂੰ ਵੀ ਅਛੂਤ ਹੀ ਸਮਝਣ ਲੱਗ ਪੈਂਦੇ ਹਨ। ਅਤਰਜੀਤ ਦੀ ਰੂਹ ਨੂੰ ਜ਼ਖਮੀ ਕਰਨ ਵਾਲੇ ਕਈ ਸਾਰੇ ਹੋਰਨਾਂ ਤੱਤਾਂ ਨਾਲੋਂ ਵੱਧ ਇਹ ਤੱਤ ਉਸਦੀ ਰੂਹ ਨੂੰ ਧੁਰ ਤਕ ਜ਼ਖਮੀ ਕਰੀ ਰੱਖਦਾ ਹੈ। ਅੰਮ੍ਰਿਤਸਰ ਜ਼ਿਲ੍ਹੇ ਦੇ ਝਬਾਲ ਕਸਬੇ ਦਾ ਵਾਸੀ ਕਾਮਰੇਡ ਚੰਨਣ ਸਿੰਘ, ਜੋ ਜਾਤੀ-ਪ੍ਰਥਾ ਦਾ ਨਿਖੇਧ ਕਰਨ ਵਾਲੀ ਕਮਿਊਨਿਸਟ ਪਾਰਟੀ ਦਾ ਬਾਕਾਇਦਾ ਮੈਂਬਰ ਹੈ, ਵੀ ਅਤਰਜੀਤ ਦੇ ਆਪਣੇ ਹੀ ਵਰਗ ਨਾਲ ਸੰਬੰਧਤ ਹੋਣ ਦੇ ਬਾਵਜੂਦ, ਉਸਨੂੰ ਚਮਾਰਾਂ ਦੀ ਵੰਨਗੀ 'ਚ ਰੱਖ ਕੇ ਆਪਣੇ ਆਪ ਨੂੰ ਉਸ ਨਾਲੋਂ ਉੱਚ ਥਾਂ ਦਾ 'ਰਮਦਾਸੀਆ' ਹੋਣ ਦਾ ਭਰਮ ਪਾਲਦਾ ਹੈ। ਇਵੇਂ ਦੀ ਦਲਿਤ ਜਾਤੀਆਂ ਅੰਦਰਲੀ ਜਾਤ-ਵੰਡ ਦੀ ਤ੍ਰਾਸਦੀ ਭੋਗਦੇ ਅਤਰਜੀਤ ਨੇ ਆਪਣੇ ਪਿਤਾ-ਪੁਰਖਿਆਂ ਦੀ ਰਹਿਣੀ-ਬਹਿਣੀ ਕਬੂਲਦਿਆਂ ਪੰਜ-ਕਕਾਰੀ ਗੁਰਮੁਖ ਬਣ ਜਾਣ ਦੀ ਉਪਾਧੀ ਵੀ ਪ੍ਰਾਪਤ ਕਰ ਲਈ, ਪਰ ਅੰਮ੍ਰਿਤਧਾਰੀ ਬਣ ਕੇ ਵੀ ਆਪਣੇ ਪਿੰਡ ਮੰਡੀ ਕਲਾਂ ਤੇ ਨਾਨਕੇ ਪਿੰਡ ਜੱਸੀ ਪਾਓ ਵਾਲੀ ਅੰਦਰ ਰਹਿੰਦਿਆਂ-ਵਿਚਰਦਿਆਂ, ਉਹ ਨਾਮ-ਨਿਹਾਦ ਸਵਰਨ ਜਾਤੀਆਂ ਦੇ ਤ੍ਰਿਸਕਾਰ ਤੋਂ ਛੁਟਕਾਰਾ ਨਹੀਂ ਪਾ ਸਕਿਆ।

ਇਵੇਂ ਸ਼ਾਇਦ ਉਸਦੇ ਅੰਮ੍ਰਿਤਧਾਰੀ ਬਣ ਜਾਣ ਕਰਕੇ ਹੀ ਵਾਪਰਿਆ ਹੋਵੇ ਜਾਂ ਸਿੱਖ ਧਰਮ ਦੀਆਂ ਨਿੱਗਰ ਪਰੰਪਰਾਵਾਂ ਤੇ ਸਿੱਖ ਗੁਰੂਆਂ ਦੀਆਂ ਸਿੱਖਿਆਵਾਂ ਦੇ ਪ੍ਰਭਾਵ ਨੂੰ ਕਬੂਲਦਿਆਂ ਵਾਪਰਿਆ ਹੋਵੇ ਕਿ ਉਸਦੇ ਸੁਭਾਅ ਅਤੇ ਉਸਦੀ ਮਾਨਸਿਕ ਬਣਤਰ ਨੂੰ ਇਸ ਤਰ੍ਹਾਂ ਦੀ ਪੁੱਠ ਆ ਗਈ ਕਿ ਉਸਨੇ ਕਿਸੇ ਵੀ ਦੁਰਵਿਹਾਰ ਨੂੰ ਮੁੱਢੋਂ-ਸੁੱਢੋਂ ਅਪ੍ਰਵਾਨ ਕਰਨਾ ਆਰੰਭ ਦਿੱਤਾ ਸੀ। ਸਥਿਤੀਆਂ-ਪਰਿਸਥਿਤੀਆਂ ਦੇ ਸਮੀਕਰਨ ਦਾ ਜਾਇਜ਼ਾ ਲਏ ਤੋਂ ਬਿਨਾਂ ਹੀ। ਉਸਦੇ ਇਸ ਵਿਵਹਾਰ ਕਾਰਨ ਉਸਨੂੰ ਸਕੂਲੀ ਨੌਕਰੀ ਦੌਰਾਨ ਆਪਣੇ ਉੱਪਰਲਿਆਂ, ਮੁਖੀਆਂ ਤੇ ਹੋਰਨਾਂ ਸਵਰਨ-ਜਾਤੀ ਅਨਸਰਾਂ ਦੇ



ਅਨੇਕਾਂ ਸੰਗੀਨ ਕਿਸਮ ਦੇ ਵਿਰੋਧਾਂ ਦਾ ਸਾਹਮਣਾ ਕਰਨਾ ਪਿਆ।

'ਮੇਰੇ ਪਿੰਡ ਦੇ ਲੋਕ' ਤੋਂ ਲੈ ਕੇ 'ਪੁਸਤਕ ਸਭਿਆਚਾਰ' ਨਾਮੀਂ ਖੰਡਾਂ ਵਿਚ ਵੰਡੀ ਅਤਰਜੀਤ ਦੀ ਸਵੈਜੀਵਨੀ, ਉਸ ਦੇ ਦਲਿਤ ਹੋਣ ਕਾਰਨ ਉਸਨੂੰ ਝੱਲਣੀ ਪਈ ਪੀੜਾ, ਗਿਲਾਨੀ ਤੇ ਹੇਠੀ ਦੁਆਲੇ ਵੀ ਘੁੰਮਦੀ ਹੈ, ਤੇ ਨਾਲ ਦੀ ਨਾਲ ਉਸਦੇ ਸੱਤਾਂ ਕੁ ਦਹਾਕਿਆਂ ਦੀ ਉਮਰ-ਪੈੜ ਦੇ ਸਮਕਾਲ ਦੀ ਰਾਜਨੀਤਕ ਉੱਥਲ-ਪੁੱਥਲ ਨੂੰ ਵੀ ਵਾਚਦੀ ਹੈ। ਅਤਰਜੀਤ ਆਪਣੀ ਚਾਹਤ ਅਨੁਸਾਰ ਰਾਜਨੀਤਕ ਸਮੀਕਰਨਾਂ ਅੰਦਰ ਅਦਲਾ-ਬਦਲੀ ਵੀ ਕਰਦਾ ਰਹਿੰਦਾ ਹੈ। ਇਸ ਕੁੰਜ-ਬਦਲੀ ਕਾਰਨ ਉਸਦੀ ਪੰਜ-ਕਕਾਰੀ ਦਿੱਖ ਪਹਿਲੋਂ ਸਾਧਾਰਨ ਸਿੱਖ ਅੰਦਰ ਤਬਦੀਲ ਹੁੰਦੀ ਹੈ, ਫਿਰ ਨਕਸਲਵਾੜੀ ਯੋਧੇ ਅੰਦਰ, ਫਿਰ ਮਾਰਕਸੀ ਕਾਰਕੁਨ ਅੰਦਰ। ਪਰ ਇਹਨਾਂ ਸਭਨਾ ਥਾਵਾਂ 'ਤੇ ਵਿਆਪਕ ਪੱਧਰ 'ਤੇ ਦਖ਼ਲ-ਅੰਦਾਜ਼ ਹੋਈ ਫਿਊਡਲੀ ਸੋਚ ਤੋਂ ਅੱਕ ਕੇ ਉਹ ਪੁਸਤਕ ਸਭਿਆਚਾਰ ਦੀ ਸ਼ਰਨ ਲੈ ਕੇ ਆਪਣੇ ਆਪ ਨੂੰ ਇਕ ਵੱਖਰੀ ਤਰ੍ਹਾਂ ਦੇ ਕਾਰਕੁਨ ਵਜੋਂ ਅੰਕਤ ਕਰਨ ਤਕ ਪੁੱਜ ਜਾਂਦਾ ਹੈ।

ਅਤਰਜੀਤ ਵੀ ਸਵੈਜੀਵਨੀ ਅੰਦਰ ਥਾਂ-ਪੁਰ-ਥਾਂ ਦਰਜ ਹੋਇਆ ਇਕ ਅਹਿਮ ਤੱਤ, ਉਸਦੇ ਰਿਸ਼ਤਿਆਂ ਪ੍ਰਤੀ ਸੰਜੀਦਗੀ ਤੇ ਇਸਤਰੀ ਜਾਤੀ ਪ੍ਰਤੀ ਡੂੰਘੇ ਸਤਿਕਾਰ ਦੀ ਭਾਵਨਾ ਦਾ ਹੈ। ਵਿਆਹ ਤੋਂ ਪਹਿਲਾਂ ਦੇ ਸਕੂਲ ਅਧਿਆਪਕੀ ਦਿਨਾਂ ਅੰਦਰ ਉਹ ਗਲੀ-ਗੁਆਂਢ ਦੀਆਂ ਨੌਜਵਾਨ ਲੜਕੀਆਂ ਲਈ, ਆਪਣੀਆਂ ਜਮਾਤਾਂ ਦੀਆਂ ਵੱਡੀਆਂ-ਛੋਟੀਆਂ ਵਿਦਿਆਰਥਣਾਂ ਤੇ ਉਹਨਾਂ ਦੇ ਮਾਪਿਆਂ ਲਈ, ਆਪਣੇ ਮਤਰੇਏ ਭੈਣਾਂ-ਭਰਾਵਾਂ ਦੇ ਬੱਚੇ-ਬੱਚੀਆਂ ਲਈ, ਉਹ ਇਕ ਆਦਰਸ਼-ਅਧਿਆਪਕ, ਇਕ ਸੂਝਵਾਨ ਆਗੂ ਤੇ ਇਕ ਵਿਸ਼ਵਾਸ-ਯੋਗ ਮਨੁੱਖ ਵਜੋਂ ਅੰਕਿਤ ਹੋਇਆ, ਆਪਣੇ ਕੱਦ-ਕਾਠ ਨੂੰ ਉਹਨਾਂ ਨੀਚ-ਭਾਵੀ ਅਧਿਆਪਕਾਂ ਨਾਲੋਂ ਕਈ ਗੁਣਾਂ ਉੱਚਾ ਤੇ ਸੁੱਚਾ ਬਣਾਈ ਰੱਖਦਾ ਹੈ ਜਿਹਨਾਂ ਨੇ ਅਧਿਆਪਕੀ ਕਿੱਤੇ ਨੂੰ ਕਲੰਕਤ ਕਰਨ ਵਿਚ ਕੋਈ ਕਸਰ ਨਹੀਂ ਰਹਿਣ ਦਿੱਤੀ। ਉਸਦਾ ਦ੍ਰਿੜ ਸੰਕਲਪ ਉਸਨੂੰ ਜੁਆਨੀ ਭਰੇ ਵਰ੍ਹਿਆਂ ਵਿਚ ਕਲਕੱਤੇ ਵੇਸਵਾਵਾਂ ਕੋਲ ਪੁੱਜ ਕੇ ਵੀ ਸਾਲਮ-ਸਬੂਤਾ ਵਾਪਸ ਮੋੜ ਲਿਆਉਂਦਾ ਹੈ। ਇਸਤਰੀ ਪ੍ਰਤੀ ਮੋਹ ਦੀ ਉਸਦੀ ਸਭ ਤੋਂ ਉੱਤਮ ਉਦਾਹਰਣ ਆਪਣੀਆਂ ਤਿੰਨਾਂ ਬੱਚੀਆਂ ਦੇ ਜਨਮ ਸਮੇਂ ਕੀਤੇ ਸ਼ਗਨਾਂ ਦੀ ਵੀ ਆਖੀ ਜਾ ਸਕਦੀ ਹੈ ਅਤੇ ਘਰ-ਵਾਲੀ ਬੇਅੰਤ ਕੌਰ ਦੀ ਸਹਿਮਤੀ ਨਾਲ ਤੀਜੀ ਬੱਚੀ ਨੂੰ ਗਰਭ ਵਿਚ ਮਾਰ ਦੇਣ ਤੋਂ ਐਨ ਸਮੇਂ ਸਿਰ ਰੋਕ ਲੈਣ ਵੇਲੇ ਦਿਖਾਈ ਦਲੇਰੀ ਤੋਂ ਵੀ।

ਇਹ ਉਸਦੇ ਆਪਣੇ ਆਲੇ-ਦੁਆਲੇ ਨੂੰ ਬਰੀਕ-ਬੀਨੀ ਨਾਲ ਘੋਖਣ-ਵਾਚਣ ਅਤੇ ਸਮਾਜਵਾਦੀ ਦੇਸ਼ਾਂ ਦੇ ਪ੍ਰਗਤੀਸ਼ੀਲ ਸਾਹਿਤ ਦੀ ਪ੍ਰਭਾਵ-ਕਬੂਲੀ ਦਾ ਹੀ ਸਿੱਟਾ ਗਿਣਿਆ ਜਾਣਾ ਚਾਹੀਦਾ ਹੈ ਕਿ ਉਸਨੇ ਸਮਕਾਲ ਦੀ ਰਾਜਨੀਤੀ ਤੇ ਉਸਦੇ ਸਮੀਕਰਨਾਂ ਨਾਲ ਦੋ-ਚਾਰ ਹੁੰਦੇ ਰਹਿਣ ਨੂੰ ਜਿਵੇਂ ਸੁਭਾਅ ਅੰਦਰ ਹੀ ਸ਼ਾਮਲ ਕਰ ਲਿਆ ਹੋਇਆ ਸੀ, ਬੌਧਿਕ ਪੱਧਰ 'ਤੇ ਵੀ ਅਤੇ ਅਮਲ ਦੀ ਪੱਧਰ 'ਤੇ ਵੀ। ਉਹ ਆਪਣੇ ਘਰ-ਪਰਿਵਾਰ, ਮਾਤਾ-ਪਿਤਾ, ਬਾਲ-ਬੱਚਿਆਂ ਬਾਰੇ ਜਾਣਕਾਰੀ ਦੀ ਤਫਸੀਲ ਲਿਖਦਾ, ਭਾਰਤ ਤੇ ਵਿਸ਼ੇਸ਼ ਕਰਕੇ ਪੰਜਾਬ ਦੇ ਰਾਜਨੀਤਕ ਵਰਤਾਰੇ ਦੀ ਖੁੱਲ੍ਹ ਕੇ ਵਿਆਖਿਆ ਕਰਦਾ ਹੈ। ਉਮਰੀ-ਪੰਧ ਦੇ ਸਾਲਾਂ ਦੇ ਅੰਕੜਿਆਂ ਵਿਚ ਪੈਣ ਦੀ ਥਾਂ, ਉਹ ਆਪਣੇ ਪ੍ਰਾਂਤ ਅੰਦਰ ਵਾਪਰਦੀਆਂ ਰਹੀਆਂ ਉਹਨਾਂ ਜਨੂੰਨੀ ਪੱਧਰ ਦੀਆਂ ਦੁਖਾਂਤਕ ਘਟਨਾਵਾਂ-ਦੁਰਘਟਨਾਵਾਂ ਦਾ ਵੇਰਵਾ ਦੇਣੋਂ ਬਿਲਕੁਲ ਨਹੀਂ ਉੱਕਦਾ ਜਿਹਨਾਂ ਨੇ ਸੂਬੇ ਦੀ ਖੁਸ਼ਗਵਾਰ ਆਬੋ-ਹਵਾ ਗੰਧਲੀ ਕਰ ਦਿੱਤੀ ਸੀ।

ਸ਼ਾਇਦ ਕਿਸੇ ਵੀ ਸਫਲ ਸਵੈ-ਜੀਵਨੀ ਦਾ ਸਭ ਤੋਂ ਅਹਿਮ ਪੱਖ ਇਹ ਹੀ ਹੁੰਦਾ ਹੋਵੇ ਕਿ ਲੇਖਕ ਆਪਣੇ ਦੁੱਖੜੇ ਪਿੱਟਣ ਨੂੰ ਪ੍ਰਾਥਮਿਕਤਾ ਦੇਣ ਦੀ ਥਾਂ ਆਪਣੇ ਪਾਠਕੀ ਵਰਗ ਲਈ ਕੁਝ ਅਜਿਹਾ ਲਿਖ-ਪਰੋਸ ਦੇਵੇ, ਜਿਸ ਤੋਂ ਆਉਂਦੀਆਂ ਪੀੜ੍ਹੀਆਂ ਨੂੰ ਉਹ ਸੰਤਾਪ ਨਾ ਹੰਢਾਉਣੇ ਪੈਣ, ਜਿਹੜੇ ਸਵੈ-ਜੀਵਨੀ ਲੇਖਕ ਨੂੰ ਝੱਲਣੇ ਪਏ ਹੋਣ। ਇਹ ਸੰਤਾਪ ਪੀੜਤ ਧਿਰਾਂ ਦੇ ਭਾਵਨਾਤਮਕ, ਸਮਾਜਕ, ਸਭਿਆਚਾਰਕ, ਸੰਸਕ੍ਰਿਤਕ ਪਿੜ ਦੇ ਹੀ ਹੋ ਸਕਦੇ ਹਨ। ਆਰਥਿਕ-ਰਾਜਨੀਤਕ ਨਾ

ਬਰਾਬਰੀ ਅੰਦਰ ਸਿੱਧਾ ਦਖਲ-ਅੰਦਾਜ਼ ਹੋਣਾ ਸ਼ਾਇਦ ਕਿਸੇ ਵੀ ਲਿਖਤ ਦੀ ਸਮਰੱਥਾ ਤੋਂ ਬਾਹਰ ਦੀ ਗੱਲ ਹੈ। ਸਮਾਜ ਦੀਆਂ ਪੀੜਤ ਧਿਰਾਂ ਦੀ ਪੇਸ਼ਕਾਰੀ ਕਰਦੇ ਮਰਾਠੀ ਸਾਹਿਤ ਦੇ ਅਹਿਮ ਨਾਵਲਾਂ ਜਿਹਨਾਂ ਵਿਚ 'ਜੂਠ', 'ਅੱਕਰਮਸ਼ੀ' ਜਾਂ 'ਜੀਊਣ-ਅਸਾਡਾ' ਆਦਿ ਵਿਸ਼ੇਸ਼ ਤੌਰ 'ਤੇ ਸ਼ਾਮਲ ਹਨ, ਦੇ ਪੈਰ-ਚਿੰਨ੍ਹਾਂ 'ਤੇ ਚਲਦਿਆਂ ਪੰਜਾਬੀ ਸਾਹਿਤ ਦੇ ਅਖੌਤੀ ਦਲਿਤ ਵਰਗਾਂ 'ਚੋਂ ਆਏ ਲੇਖਕਾਂ ਜਿਵੇਂ ਲਾਲ ਸਿੰਘ ਦਿਲ ਦੀ 'ਦਾਸਤਾਨ', ਪ੍ਰੇਮ ਗੋਰਖੀ ਦੀ 'ਗ਼ੈਰ-ਹਾਜ਼ਰ ਆਦਮੀ', ਬਲਬੀਰ ਮਾਧੋਪੁਰੀ ਦੀ 'ਛਾਂਗਿਆ ਰੁੱਖ' ਆਦਿ ਦੀ ਲਿਖਤ ਸੂਚੀ ਵਿਚ 'ਅੱਕ ਦਾ ਦੁੱਧ' ਸ਼ਾਮਲ ਕਰਕੇ ਅਤਰਜੀਤ ਨੇ ਇਕ ਵਡੇਰੇ ਕਾਰਜ ਵਿਚ ਅਹਿਮ ਯੋਗਦਾਨ ਪਾਇਆ ਹੈ। ਉਸਦੀ ਇਹ ਲਿਖਤ ਦਲਿਤ ਅੰਕੇ ਗਏ ਮਨੁੱਖੀ ਸਮੂਹਾਂ ਨੂੰ, ਜਾਤੀ-ਜਕੜ ਦੀ ਹੀਣ-ਭਾਵਨਾ ਤੋਂ ਛੁਟਕਾਰਾ ਪਾ ਲੈਣ ਲਈ ਉਹਨਾਂ ਸਥਿਤੀਆਂ-ਪਰਿਸਥਿਤੀਆਂ ਤੋਂ ਚੇਤਨ ਕਰਨ ਵੱਲ ਰੁਚਿਤ ਹੈ, ਜਿਹਨਾਂ ਕਾਰਨ ਇਹਨਾਂ ਸਮੂਹਾਂ ਅੰਦਰਲਾ ਆਤਮ-ਵਿਸ਼ਵਾਸ ਡੋਲਦਾ ਵੀ ਰਿਹਾ ਹੈ ਅਤੇ ਕਈਆਂ ਹਾਲਤਾਂ ਵਿਚ ਮੁੱਢੋਂ-ਸੁੱਢੋਂ ਗੁੰਮਦਾ-ਗੁਆਚਦਾ ਵੀ ਰਿਹਾ ਹੈ। -ਲਾਲ ਸਿੰਘ

## ਬਲੈਕ ਹੋਲ {ਲਖਵਿੰਦਰ ਜੌਹਲ}

ਲੰਮੀ ਕਵਿਤਾ 'ਇਕ ਸੁਪਨਾ ਇਕ ਸੰਵਾਦ' (2006) ਤੋਂ ਬਾਅਦ ਲਖਵਿੰਦਰ ਜੌਹਲ ਇਕ ਹੋਰ ਲੰਮੀ ਕਵਿਤਾ 'ਬਲੈਕ ਹੋਲ' (ਸਫ਼ੇ 64, ਮੁੱਲ 80 ਰੁਪਏ, ਚੇਤਨਾ ਪ੍ਰਕਾਸ਼ਨ ਲੁਧਿਆਣਾ) ਨਾਲ ਹਾਜ਼ਰ ਹੈ। 'ਇਕ ਸੁਪਨਾ ਇਕ ਸੰਵਾਦ' ਆਦਰਸ਼ ਦਾ ਸਿਖ਼ਰ ਸੀ, ਸੁਪਨਾ ਸੀ। ਇਸ ਸੁਪਨੇ ਦਾ ਆਧਾਰ ਮੌਜੂਦਾ ਕਰੂਰ ਯਥਾਰਥ ਸੀ ਜਿਹੜਾ ਜ਼ਿੰਦਗੀ ਦੇ ਹਰ ਮਰਹੱਲੇ ਉੱਤੇ ਉਲਟ ਦਾਅ ਅਸਰਅੰਦਾਜ਼ ਹੋ ਰਿਹਾ ਹੈ। ਲੇਖਕ ਇਸ ਕਰੂਰ ਯਥਾਰਥ ਨੂੰ ਭੰਨਣ ਦੀ ਚਾਹ ਵਿਚੋਂ ਹੀ ਭਗਤ ਸਿੰਘ ਤੇ ਗਾਂਧੀ ਦੇ ਸੁਮੇਲ ਦੀ ਗੱਲ ਚਿਤਵਦਾ ਹੈ। ਲੇਖਕ ਦੀ ਚਾਹ ਤੇ ਇੱਛਾ ਭਗਤ ਸਿੰਘ ਅਤੇ ਮੋਹਨ ਦਾਸ ਕਰਮ ਚੰਦ ਗਾਂਧੀ (ਜਿਸ ਦੇ ਨਾਂ ਅੱਗੇ 'ਮਹਾਤਮਾ' ਲਫ਼ਜ਼ ਜੁੜਨ ਕਾਰਨ ਬਹੁਤ ਸਾਰੇ ਸੰਵਾਦਾਂ ਦਾ ਰਾਹ ਡੱਕਿਆ ਗਿਆ) ਦੀ ਸਿਆਸਤ ਵਿਚਕਾਰ ਸੁਮੇਲ ਤੋਂ ਬਣਨ ਵਾਲੀ ਲੜਾਈ ਦੀ ਹੈ। ਉਂਝ ਇਹ ਗੱਲ ਵੱਖਰੀ ਹੈ ਕਿ ਹਕੀਕਤ ਉੱਕਾ ਹੀ ਉਲਟ ਹੈ।

ਹਕੀਕਤ ਇਹ ਹੈ ਕਿ ਭਗਤ ਸਿੰਘ ਦੀ ਸਿਆਸਤ ਗਾਂਧੀ ਦੀ ਸਿਆਸਤ ਦੇ ਬਦਲ ਵਜੋਂ ਸਾਹਮਣੇ ਆਈ ਸੀ। ਭਗਤ ਸਿੰਘ ਅਤੇ ਉਹਦੀ ਹਿੰਦੁਸਤਾਨ ਸੋਸ਼ਲਿਸਟ ਰਿਪਬਲੀਕਨ ਆਰਮੀ ਦਾ ਸੈਨਾਪਤੀ ਚੰਦਰ ਸ਼ੇਖ਼ਰ ਆਜ਼ਾਦ ਅਤੇ ਹੋਰ ਇਨਕਲਾਬੀ ਪਹਿਲਾਂ ਗਾਂਧੀ ਦੀ ਅਗਵਾਈ ਵਾਲੀ ਆਜ਼ਾਦੀ ਦੀ ਲੜਾਈ ਵਿਚ ਹੀ ਹਿੱਸਾ ਲੈ ਰਹੇ ਸਨ ਪਰ ਜਦੋਂ ਨੌਜਵਾਨਾਂ ਨੇ ਮਹਿਸੂਸ ਕੀਤਾ ਕਿ ਲੜਾਈ ਦਾ ਰੁਖ਼ ਅਸਲ ਨਿਸ਼ਾਨੇ ਤੋਂ ਲਾਂਭੇ ਜਾ ਰਿਹਾ ਹੈ ਤਾਂ ਉਨ੍ਹਾਂ ਵੱਖਰਾ ਰਾਹ ਚੁਣਿਆ। ਪਿੱਛੋਂ ਜਾ ਕੇ ਇਸ ਗੱਲ ਦੀ ਪੁਸ਼ਟੀ ਵੀ ਹੋ ਗਈ ਕਿ ਦੋਹਾਂ ਦੇ ਰਸਤਿਆਂ ਵਿਚ ਕਿੰਨਾ ਫ਼ਰਕ ਸੀ। ਗਾਂਧੀ ਦਾ ਰਾਹ ਸੱਤਾ ਤਬਦੀਲੀ 'ਤੇ ਜਾ ਕੇ ਬੰਦ ਹੋ ਗਿਆ ਅਤੇ ਭਗਤ ਸਿੰਘ ਤੇ ਉਹਦੇ ਸਾਥੀ ਆਪਣੀ ਸੋਚ ਅਤੇ ਸਿਆਸਤ ਇਸ ਤੋਂ ਬਹੁਤ ਅਗਾਂਹ ਤਕ ਲੈ ਗਏ ਸਨ। ਖ਼ੈਰ...

ਜਿਹੜਾ ਕਰੂਰ ਯਥਾਰਥ 'ਇਕ ਸੁਪਨਾ ਇਕ ਸੰਵਾਦ' ਵਿਚ ਪੇਸ਼ ਹੋਇਆ ਸੀ ਅਤੇ ਜਿਸ ਕਰਕੇ ਲੇਖਕ ਨੇ ਦੋਹਾਂ ਆਗੂਆਂ ਵਿਚਕਾਰ ਤਾਲਮੇਲ ਦੀ ਇੱਛਾ ਪ੍ਰਗਟਾਈ ਸੀ, ਉਸ ਯਥਾਰਥ ਦੀਆਂ ਗੁੰਝਲਾਂ ਨਵੀਂ ਲੰਮੀ ਕਵਿਤਾ 'ਬਲੈਕ ਹੋਲ' ਵਿਚ ਸਾਫ਼ ਨਜ਼ਰੀਂ ਪੈ ਰਹੀਆਂ ਹਨ ਪਰ ਇਸ ਕਵਿਤਾ ਵਿਚ ਲੇਖਕ ਨੇ ਯਥਾਰਥ ਦੀਆਂ ਗੁੰਝਲਾਂ ਨੂੰ ਗਲੋਬਲੀ ਕਾਲ-ਚੱਕਰ ਨਾਲ ਜੋੜਿਆ ਹੈ। ਇਸ ਕਾਲ-ਚੱਕਰ ਕਾਰਨ ਆਮ ਬੰਦੇ ਦੀ ਤੜਫਾਹਟ ਤੇ ਛਟਪਟਾਹਟ ਇਸ ਕਵਿਤਾ ਦਾ ਹਾਸਲ ਹੈ। ਇਹ ਤੜਫਾਹਟ ਤੇ ਛਟਪਟਾਹਟ ਪ੍ਰੇਸ਼ਾਨੀ ਦਾ ਕਾਰਨ ਵੀ ਬਣਦੀ ਹੈ ਕਿਉਂਕਿ ਗੁੰਝਲਾਂ ਤੇ ਗੰਢਾਂ ਕਿਸੇ ਵੀ ਸੂਰਤ ਖੁੱਲ੍ਹਦੀਆਂ ਨਜ਼ਰੀਂ ਨਹੀਂ ਪੈਂਦੀਆਂ। ਇਹ ਤੜਫਾਹਟ ਕਵਿਤਾ ਵਿਚ ਛੁੱਟ ਗਈਆਂ ਅਣਗਿਣਤ ਖਾਲੀ ਥਾਵਾਂ ਦੀਆਂ ਜ਼ਹਿਰੀਲੀਆਂ ਨਜ਼ਰਾਂ ਰਾਹੀਂ ਝਾਕਦੀ ਹੈ। ਇਹ ਖਾਲੀ-



ਖ਼ਾਮੋਸ਼ ਥਾਵਾਂ ਦਰਅਸਲ ਲੇਖਕ ਦੀ ਬੇਵਸੀ ਦਰਸਾਉਂਦੀਆਂ ਹਨ। ਬਹੁਤ ਸਾਰੀਆਂ ਗੱਲਾਂ ਕਹੀਆਂ ਨਹੀਂ ਜਾ ਰਹੀਆਂ। ਬਹੁਤ ਕੁਝ ਹੈ ਜੋ ਅਣਕਿਹਾ ਰਹਿ ਰਿਹਾ ਹੈ। ਬੇਵਸੀ ਦੀਆਂ ਇਹ ਤੰਦਾਂ ਹੌਲੀ ਹੌਲੀ ਬੇਚੈਨੀ ਨਾਲ ਜੁੜਨੀਆਂ ਸ਼ੁਰੂ ਹੋ ਜਾਂਦੀਆਂ ਹਨ। ਬੇਵਸ ਬੇਚੈਨ ਇਨਸਾਨ ਦੀਆਂ ਬਾਤਾਂ ਇਸ ਕਿਤਾਬ ਦੀਆਂ ਗੱਲਾਂ ਬਣ ਗਈਆਂ ਹਨ।

ਕਿਤਾਬ ਜਾਂ ਕਹਿ ਲਓ ਕਵਿਤਾ ਦੀ ਸ਼ੁਰੂਆਤ ਤਬਦੀਲੀ ਬਾਰੇ ਚਰਚਾ ਨਾਲ ਹੁੰਦੀ ਹੈ। ਤਬਦੀਲੀ ਕੁਦਰਤ ਦਾ ਨੇਮ ਹੈ ਪਰ ਇਸ ਕਿਤਾਬ ਵਿਚ ਜਿਸ ਤਬਦੀਲੀ ਦਾ ਜ਼ਿਕਰ ਹੈ ਜਾਂ ਜਿਸ ਤਰ੍ਹਾਂ ਦੀ ਤਬਦੀਲੀ ਦਿਸ ਰਹੀ ਹੈ, ਉਹ ਵਕਤ ਦੇ ਪਿੰਡੇ ਉੱਤੇ ਲਾਸਾਂ ਪਾ ਰਹੀ ਹੈ। ਇਸ ਤਬਦੀਲੀ ਦਾ ਰੰਗ ਤੇ ਰੁਖ਼ ਦੇਖੋ:

*ਬਦਲ ਰਹੀ ਹੈ ਪਰਿਭਾਸ਼ਾ*
*ਸੱਤਾ ਦੀ/ਸੰਸਕ੍ਰਿਤੀ ਦੀ/ਸੁਪਨਿਆਂ ਦੀ*
*ਬਦਲ ਰਹੀ ਹੈ ਭਾਸ਼ਾ*
*ਘਰਾਂ ਦੀ/ਦਰਾਂ ਦੀ/ਦੀਵਾਰਾਂ ਦੀ*
*ਬਦਲ ਰਹੀ ਹੈ ਆਭਾ*
*ਦਰਦ ਦੀ/ਤਨਾਂ ਦੀ/ਮਨਾਂ ਦੀ*
*ਬਦਲ ਰਹੀ ਹੈ ਸੋਚ*
*ਰੰਗ/ਢੰਗ/ਜੀਣ ਦਾ/ਥੀਣ ਦਾ*
*ਸੌਂ ਰਹੇ ਸੁਪਨੇ/ਜਾਗ ਰਹੇ ਦਰਦ/ਜਜ਼ਬੇ ਮਰ ਰਹੇ*
*ਆਪਣੇ ਵੱਲ/ਖੁੱਲ੍ਹਦੀਆਂ ਸਭ ਬਾਰੀਆਂ/ਵਿਚਾਰੀਆਂ*
... ... ...
*ਬੰਦ ਹੋਈਆਂ ਅੰਨ੍ਹੀਆਂ*

ਇਨ੍ਹਾਂ ਬੰਦ ਹੋਈਆਂ ਅੰਨ੍ਹੀਆਂ ਬਾਰੀਆਂ ਦੀਆਂ ਗੱਲਾਂ ਕਰਦਾ ਕਰਦਾ ਲੇਖਕ ਪਿਛਾਂਹ ਮੁੜਨ ਲਗਦਾ ਹੈ। ਮੂੰਹਜ਼ੋਰ ਕਰੂਰ ਯਥਾਰਥ ਦਾ ਪੱਛਿਆ ਬੇਚੈਨ-ਬੇਵਸ ਬੰਦਾ ਆਪਣੇ/ਆਪਣੇ ਪੁਰਖਿਆਂ ਦੇ ਅਤੀਤ ਨੂੰ ਸਦਾ ਇਉਂ ਹੀ ਸੰਬੋਧਨ ਕਰਦਾ ਆਇਆ ਹੈ। ਚਾਰਵਾਕ ਤੋਂ ਸ਼ੁਰੂ ਹੋਈ ਗੱਲ ਨਾਥ ਜੋਗੀਆਂ ਤੇ ਨਾਨਕ ਵਿਚਕਾਰ ਸੰਵਾਦ ਦੀਆਂ ਬਾਤਾਂ ਪਾਉਂਦੀ ਚੰਗੇਜ਼ ਖਾਨ, ਅਬਦਾਲੀ, ਹਮਲਾਵਰਾਂ ਦੇ ਪ੍ਰਸੰਗ ਦੱਸਦੀ ਦੱਸਦੀ, ਸਾਮਰਾਜ ਦੇ ਰੰਗਾਂ ਬਾਰੇ ਚਰਚਾ ਕਰਦੀ ਹੈ। ਸਾਮਰਾਜ ਦਾ ਇਕ ਰੰਗ *ਅੱਗ ਲੈਣ ਆਉਣ ਵਾਲੇ/ਬੈਠ ਜਾਣ ਇੱਥੇ ਜਦੋਂ/ਆਪਣਾ ਹੀ ਘਰ ਬਣਾ ਕੇ...* ਕਾਵਿ ਸਤਰਾਂ ਵਿਚੋਂ ਪ੍ਰਗਟ ਹੁੰਦਾ ਹੈ ਅਤੇ ਇਸ ਦਾ ਦੂਜਾ ਰੰਗ *ਦੇਸ਼ ਮੇਰਾ.../ਬਣ ਗਿਆ ਕਿੱਦਾਂ ਵਿਦੇਸ਼?* ਦੇ ਪੀੜਾਂ ਲੱਦੇ ਸਵਾਲ ਨਾਲ ਦਿਸਦਾ ਹੈ। ਦੇਸ਼ ਦੇ ਵਿਦੇਸ਼ ਬਣਨ ਦੇ ਅਮਲ ਵਿਚ ਦਿਨ ਦੀਵੀਂ ਹੋਏ ਕਹਿਰ ਬਾਰੇ ਸਵਾਲ ਕਰਦਾ ਕਰਦਾ ਲੇਖਕ ਆਖ਼ਰਕਾਰ ਬੇਵਸੀ ਤੇ ਬੇਚੈਨੀ ਦੇ ਕੌੜੇ ਘੁੱਟ ਭਰਦਾ ਖ਼ਾਮੋਸ਼ ਹੋ ਜਾਂਦਾ ਹੈ। ਕਿਤਾਬ ਦੀਆਂ ਸਤਰਾਂ ਵਿਚ ਸਭ ਤੋਂ ਵੱਧ ਖਾਲੀ ਥਾਂ ਇਸ ਘੱਲੂਘਾਰੇ ਦੀ ਚਰਚਾ ਵੇਲੇ ਹੀ ਛੁੱਟੀ ਹੈ। ਇਹ ਬੇਵਸੀ ਦੀ ਇੰਤਹਾ ਹੈ ਜਦੋਂ ਕਿਸੇ ਸ਼ਾਇਰ ਕੋਲ ਸ਼ਬਦ ਮੁੱਕ ਜਾਣ। ਇਸ ਤੋਂ ਬਾਅਦ ਸਫ਼ਰ ਦੀ ਗੱਲ ਤਾਂ ਚੱਲਦੀ ਹੈ ਪਰ ਇਉਂ:

*ਕਿਸ ਤਰ੍ਹਾਂ ਦਾ ਸਫ਼ਰ ਹੈ ਇਹ?*
*ਪੈਰਾਂ ਹੇਠੋਂ ਨਿਕਲ ਕੇ/ਦੌੜਦੀ ਜਾਏ ਜ਼ਮੀਨ...*
*ਨਜ਼ਰ ਦੀ ਸੀਮਾ ਤੋਂ ਪਾਰ/ਕਲਪਨਾ ਦੇ ਆਰ ਪਾਰ*
*ਕੁਝ ਵੀ ਦਿਸਦਾ ਨਹੀਂ*

ਇਸ ਸਫ਼ਰ ਦੀ ਲੜੀ ਅਗਾਂਹ ਬਾਜ਼ਾਰ ਨਾਲ ਜਾ ਜੁੜਦੀ ਹੈ। ਉਹੀ ਬਾਜ਼ਾਰ ਜਿਹੜਾ ਅੱਜਕੱਲ ਲੋਕਾਂ ਦੀ ਸੋਚ ਉੱਤੇ ਛਾ ਗਿਆ ਹੈ। ਇਸ ਬਾਜ਼ਾਰ ਨੂੰ ਹੱਕ ਰਿਹਾ ਪੂੰਜੀਵਾਦ ਭਾਵੇਂ ਅੱਜ

ਬੁਰੀ ਤਰ੍ਹਾਂ ਹਫ਼ਿਆ ਪਿਆ ਹੈ ਪਰ ਇਹ ਸ਼ਾਇਦ ਨਿਰੋਲ ਸਾਡੇ ਸਮਿਆਂ ਦਾ ਹੀ ਦੁਖਾਂਤ ਹੈ ਕਿ ਇਸ ਪੂੰਜੀਵਾਦ ਖ਼ਿਲਾਫ਼ ਲੋਕਾਂ ਨੂੰ ਰਾਹ ਦਿਖਾਉਣ ਵਾਲੇ ਸਮਾਜਵਾਦ ਦੀ ਚਰਚਾ ਨਦਾਰਦ ਹੈ। ਸੰਸਾਰ ਭਰ ਵਿਚ ਪੂੰਜੀਵਾਦ ਦੇ ਸੰਕਟ ਬਾਰੇ ਚਰਚਾ ਨਾਲ ਹਰ ਅਖ਼ਬਾਰ, ਹਰ ਕਿਤਾਬ-ਰਸਾਲਾ ਭਰਿਆ ਪਿਆ ਹੈ ਪਰ ਇਸ ਦੇ ਬਰਾਬਰ ਸਮਾਜਵਾਦ ਦੀ ਗੱਲ ਉਸ ਰੂਪ ਵਿਚ ਤੁਰੀ ਹੀ ਨਹੀਂ ਹੈ। ਕਿਸੇ ਨੂੰ ਇਸ ਸੁਪਨੇ ਦਾ ਚੇਤਾ ਨਹੀਂ ਆਇਆ। ਦੁਖਾਂਤ ਇਹ ਵੀ ਹੈ ਕਿ ਇਹ ਸਾਰਾ ਕੁਝ ਜਮਹੂਰੀਅਤ ਦੇ ਲਿਬਾਸ ਹੇਠ ਹੋ ਰਿਹਾ ਹੈ। ਮਾਰਕਸੀ ਚਿੰਤਕ ਪ੍ਰੋ. ਰਣਧੀਰ ਸਿੰਘ ਮੁਤਾਬਕ ਅੱਜਕੱਲ ਆਮ ਲੋਕ ਸਮਾਜਵਾਦ ਨੂੰ ਡਿਕਟੇਟਸ਼ਿਪ ਨਾਲ ਜੋੜ ਕੇ ਦੇਖਦੇ ਹਨ। ਹਕੀਕਤ ਇਹ ਹੈ ਕਿ ਸਮਾਜਵਾਦ, ਪੂੰਜੀਵਾਦ ਨਾਲੋਂ ਵੱਧ ਜਮਹੂਰੀ ਹੈ। ਸਮਾਜਵਾਦ ਅਤੇ ਜਮਹੂਰੀਅਤ ਦਾ ਆਪਸ ਵਿਚ ਬਹੁਤ ਗਹਿਰਾ ਰਿਸ਼ਤਾ ਹੈ ਪਰ ਸੋਵੀਅਤ ਰੂਸ ਵਿਚ ਕੁਝ ਅਜਿਹਾ ਵਾਪਰਿਆ ਕਿ ਸਮਾਜਵਾਦ ਅਤੇ ਜਮਹੂਰੀਅਤ ਇਕ ਦੂਜੇ ਤੋਂ ਲਗਾਤਾਰ ਦੂਰ ਹੁੰਦੇ ਗਏ। ਹੁਣ ਤਕ ਰੂਸ ਦੇ ਲੋਕਾਂ ਨੇ ਕਦੀ ਇਹ ਨਹੀਂ ਕਿਹਾ ਕਿ ਉਨ੍ਹਾਂ ਨੂੰ ਸਮਾਜਵਾਦ ਨਹੀਂ ਚਾਹੀਦਾ। ਉਨ੍ਹਾਂ ਨੇ ਸਿਰਫ਼ ਜਮਹੂਰੀਅਤ ਦੀ ਮੰਗ ਕੀਤੀ। ਅਜਿਹਾ ਇਸ ਕਰਕੇ ਕਿਉਂਕਿ ਪੂੰਜੀਵਾਦ ਰਾਹੀਂ ਵਿਕਾਸ ਦਾ ਰਾਹ ਗ਼ੈਰ-ਮਨੁੱਖੀ ਹੈ। ਇਸ ਪ੍ਰਸੰਗ ਵਿਚ ਲੇਖਕ ਦੀ ਬੇਵਸੀ ਦੇਖੋ:

*ਜਜ਼ਬਿਆਂ ਤੋਂ/ਵਿਰਵੀਆਂ/ਖ਼ਬਰਾਂ ਕਿਉਂ*
*ਸਿਰਾਂ ਅੰਦਰ ਧਸਦੀਆਂ?*
*ਕੁਝ ਵੀ ਨਹੀਂ ਦੱਸਦੀਆਂ*
*ਨਿਗਲ ਕੇ/ਉਹ ਨੀਂਦ ਮੇਰੀ*
*ਸੁੰਨ ਕਰਕੇ ਸੁਰਤ ਨੂੰ/ਫੈਲ ਕੇ ਮੇਰੇ ਚੁਫ਼ੇਰ*
*ਬਦਲ ਦਿੰਦੇ ਪਲਾਂ ਅੰਦਰ/ਪੌਣ ਪਾਣੀ...*

ਇਸ ਕੁਰਲਾਹਟ ਦੌਰਾਨ ਲੇਖਕ ਸੰਸਦ ਦੇ ਮੀਸਨੇਪਣ 'ਤੇ ਟਕੋਰ ਕਰਦਾ ਹੈ ਜਿਹੜੀ ਬਹਿਸ-ਦਰ-ਬਹਿਸ ਵਿਚ ਉਲਝੀ ਪਈ ਹੈ ਅਤੇ ਜਿਸ ਦਾ ਬੁਨਿਆਦੀ ਤਬਦੀਲੀ ਨਾਲ ਹੁਣ ਕੋਈ ਰਿਸ਼ਤਾ-ਨਾਤਾ ਨਹੀਂ ਰਿਹਾ। ਤਬਦੀਲੀ ਨਾਲੋਂ ਰਿਸ਼ਤਾ ਟੁੱਟਣਾ ਸਾਡੇ ਸਮਿਆਂ ਦਾ ਵੱਡਾ ਦੁਖਾਂਤ ਹੈ, ਇਹ ਜੀਣ-ਥੀਣ ਦੀ ਲਲ੍ਹਕ ਉੱਤੇ ਵੀ ਸਿੱਧਾ ਵਾਰ ਹੈ। ਉੱਠਦੇ ਮਸਲਿਆਂ ਦਾ ਮਹਿਜ਼ ਮਤੇ ਬਣ ਕੇ ਮੁਲਤਵੀ ਹੋਣਾ ਇਸ ਦੀ ਸਿਖਰ/ਅਖ਼ੀਰ ਹੈ। ਇਹ ਅਖ਼ੀਰ ਦਰਅਸਲ ਉਹ ਹਿੰਸਾ ਹੈ ਜਿਹੜੀ ਦਿਸਦੀ ਨਹੀਂ ਪਰ ਇਸ ਦੀ ਮਾਰ ਬੇਹੱਦ ਤਿੱਖੀ ਹੈ। ਇਸ ਕਿਤਾਬ ਵਿਚ ਸ਼ਾਇਰ ਦਾ ਇਸ ਬਾਰੇ ਫ਼ਿਕਰ ਇਸ ਤਰ੍ਹਾਂ ਦਰਜ ਹੋਇਆ ਹੈ:

*ਦੂਰ ਹੁੰਦਾ ਜਾ ਰਿਹਾ ਹਾਂ/ਆਪਣੀ ਆਵਾਜ਼ ਤੋਂ...*
*...ਦੂਰ...ਦੂਰ*
*ਕਵਿਤਾ ਤੋਂ ਦੂਰ/ਮੁਹੱਬਤ ਤੋਂ ਦੂਰ*
*ਮਹਿਬੂਬ ਤੋਂ.../ਬੀਵੀ ਤੋਂ ਦੂਰ*
*ਘਰ ਤੋਂ/ਪਰਿਵਾਰ ਤੋਂ.../ਸ਼ਬਦ ਸਭਿਆਚਾਰ ਤੋਂ*

ਆਪਣੇ ਪਿਆਰ, ਪਰਿਵਾਰ ਅਤੇ ਸਭਿਆਚਾਰ ਤੋਂ ਦੂਰ ਜਾ ਰਹੇ ਬੰਦੇ ਵਿਚ ਫ਼ਿਰ ਬਾਕੀ ਕੀ ਬਚਦਾ ਹੈ? ਇਸ ਗ਼ੈਰ-ਮਨੁੱਖੀ ਵਰਤਾਰੇ ਦੀ ਨਿਸ਼ਾਨਦੇਹੀ ਕਰਦਾ ਲੇਖਕ ਇਕ ਵਾਰ ਫ਼ਿਰ ਗ਼ੁਲਾਮੀ ਦੇ ਬਣ-ਵਧ ਰਹੇ ਸੰਗਲਾਂ ਬਾਬਤ ਗੱਲ ਤੋਰਦਾ ਹੈ। ਉਹ ਜਦੋਂ *ਮੇਰੇ ਸਿਰ 'ਚ/ਧਸ ਰਹੀਆਂ ਨੇ / ਐੱਮ.ਐੱਨ.ਸੀਜ਼/ਅੱਗ ਲੈਣ ਆਈਆਂ ਨੇ ਫ਼ੇਰ* ਲਿਖਦਾ ਹੈ ਤਾਂ ਉਸ ਦਾ ਇਸ਼ਾਰਾ ਅੰਗਰੇਜ਼ਾਂ ਵੱਲੋਂ ਸੁੱਟੇ ਗ਼ੁਲਾਮੀ ਦੇ ਸੰਗਲਾਂ ਵੱਲ ਹੀ ਹੈ। ਧਰਮ, ਧੜੇ, ਰੰਗ, ਨਸਲ ਤੇ ਭਾਸ਼ਾ ਜਦੋਂ ਸਿਰਫ਼ ਵੋਟਾਂ ਤੇ ਨੋਟਾਂ ਤੱਕ ਸਿਮਟਦੇ ਹਨ ਤਾਂ ਸ਼ਾਇਰ ਦੇ ਜ਼ਿਹਨ ਵਿਚ ਬਲੈਕ ਹੋਲ ਉੱਭਰਦੀ ਹੈ। ਬਲੈਕ ਹੋਲ ਪੁਲਾੜ ਵਿਚ ਅਜਿਹਾ ਖੇਤਰ ਹੁੰਦਾ ਹੈ ਜਿਸ ਵਿਚ ਕੋਈ ਵਸਤ ਅੰਦਰ ਤਾਂ ਜਾ ਸਕਦੀ ਹੈ ਪਰ



ਬਾਹਰ ਕੁਝ ਵੀ ਨਹੀਂ ਆ ਸਕਦਾ। ਇਸ ਖੇਤਰ ਨੂੰ ਬਲੈਕ ਇਸ ਕਰਕੇ ਕਹਿੰਦੇ ਹਨ ਕਿਉਂਕਿ ਇਹ ਆਪਣੇ ਸੰਪਰਕ ਵਿਚ ਆਉਣ ਵਾਲੀ, ਰੋਸ਼ਨੀ ਦੀ ਹਰ ਕਾਤਰ ਨੂੰ ਨਿਗਲ ਲੈਂਦਾ ਹੈ। ਸ਼ਾਇਰ ਨੇ ਇਸ ਵਰਤਾਰੇ ਦੀ ਤੁਲਨਾ ਸ਼ਾਇਦ ਪੂੰਜੀਵਾਦ ਦੇ ਗ਼ੈਰ-ਮਨੁੱਖੀ ਖਾਸੇ ਨਾਲ ਕੀਤੀ ਹੈ। ਸ਼ਾਇਰ ਨੇ ਮੁੱਖਬੰਦ ਵਿਚ ਇਹ ਦਰਜ ਵੀ ਕੀਤਾ ਹੈ ਕਿ 'ਬਲੈਕ ਹੋਲ' ਗਲੋਬਲੀ ਕਾਲ-ਚੱਕਰ ਦੀਆਂ ਚੁਣੌਤੀਆਂ ਨਾਲ ਜੂਝ ਰਹੇ ਮਾਨਵੀ ਸਰੋਕਾਰਾਂ ਨੂੰ ਨਿਹਾਰਨ ਦਾ ਸਫ਼ਰ ਹੈ। ਇਸ ਸਫ਼ਰ ਰਾਹੀਂ ਸ਼ਾਇਰ ਨੇ ਉਸ ਦੌੜ ਦਾ ਬਾਖ਼ੂਬੀ ਜ਼ਿਕਰ ਕੀਤਾ ਹੈ ਜਿਸ ਦਾ ਇਕੋ-ਇਕ ਮਕਸਦ ਮੰਡੀਆਂ ਦੇ ਮੰਡਪ ਸਜਾਉਣੇ ਹਨ।

ਜਿਸ ਤਰ੍ਹਾਂ ਅੱਜ ਉਲਝੀ ਹੋਈ ਤਾਣੀ ਦਾ ਕੋਈ ਲੜ-ਸਿਰਾ ਕਿਸੇ ਦੇ ਹੱਥ ਨਹੀਂ ਆ ਰਿਹਾ, ਐਨ ਉਸੇ ਤਰ੍ਹਾਂ ਇਸ ਲੰਮੀ ਕਵਿਤਾ ਦੀ ਤਾਣੀ ਦਾ ਵੀ ਕੋਈ ਲੜ-ਸਿਰਾ ਨਹੀਂ ਹੈ। ਸ਼ਾਇਰ ਵੱਖ ਵੱਖ ਨੁਕਤਿਆਂ ਬਾਰੇ ਗੱਲਾਂ ਕਰਦਾ, ਸਵਾਲ ਉਠਾਉਂਦਾ ਅਗਾਂਹ ਨਿਕਲਦਾ ਜਾਂਦਾ ਹੈ। ਸ਼ਬਦਾਂ ਦੀ ਜੜਤ ਹੀ ਇਸ ਉਲਝੀ ਤਾਣੀ ਨੂੰ ਰੁਖ਼ ਸਿਰ ਕਰਨ ਦਾ ਜ਼ਰੀਆ ਬਣਦੀ ਹੈ। ਸ਼ਬਦਾਂ ਦੇ ਜ਼ੋਰ ਉਲਝੀ ਤਾਣੀ ਨੂੰ ਗੱਲ ਕਰਨ ਯੋਗ ਬਣਾਉਣਾ ਖਾਲਾ ਜੀ ਦਾ ਵਾੜਾ ਨਹੀਂ। ਲਖਵਿੰਦਰ ਜੌਹਲ ਨੇ 'ਬਲੈਕ ਹੋਲ' ਨਾਲ ਪੂੰਜੀਵਾਦ ਦੀਆਂ ਕਾਲਖ਼ਾਂ ਦੀ ਚੰਗੀ ਬਾਤ ਪਾਈ ਹੈ। **-ਜਸਬੀਰ**

## ਬਲੀ {ਹਰਮਹਿੰਦਰ ਚਹਿਲ}

ਬਹੁਤ ਘੱਟ ਲੇਖਕਾਂ ਦੇ ਹਿੱਸੇ ਆਉਂਦਾ ਹੈ ਕਿ ਉਹਨਾਂ ਦੀ ਪਹਿਲੀ ਪੁਸਤਕ ਹੀ ਪਾਠਕ-ਜਗਤ ਦਾ ਉਚੇਚਾ ਧਿਆਨ ਖਿੱਚ ਲਵੇ। ਅਜਿਹੇ ਖੁਸ਼ਕਿਸਮਤ ਲੇਖਕ ਜਾਂ ਤਾਂ ਅਸਾਧਾਰਨ ਪ੍ਰਤਿਭਾ ਦੇ ਮਾਲਕ ਹੁੰਦੇ ਹਨ ਅਤੇ ਜਾਂ ਫਿਰ ਉਹਨਾਂ ਦੀ ਪੁਸਤਕ ਵਿਚ ਹੀ ਕੋਈ ਅਜਿਹੀ ਖ਼ਾਸ ਗੱਲ ਹੁੰਦੀ ਹੈ ਜੋ ਨਿਸ਼ਚਤ ਸਮੇਂ ਸਥਾਨ ਦੇ ਪ੍ਰਸੰਗ ਵਿਚ ਉਸਨੂੰ ਗੌਲਣਯੋਗ ਬਣਾ ਦਿੰਦੀ ਹੈ। ਅਮਰੀਕਾ ਵਸਦੇ ਲੇਖਕ ਹਰਮਹਿੰਦਰ ਚਹਿਲ ਦੇ ਪਲੇਠੀ ਦੇ ਨਾਵਲ 'ਬਲੀ' (ਸ਼ਿਵ ਪ੍ਰਕਾਸ਼ਨ,ਜਲੰਧਰ,ਪੰਨੇ 240,ਮੁੱਲ 205 ਰੁਪਏ) ਦੇ ਸੰਬੰਧ ਵਿਚ ਦੂਜੀ ਗੱਲ ਵਧੇਰੇ ਸਹੀ ਹੈ। ਹਰਮਹਿੰਦਰ ਚਹਿਲ ਪੰਜਾਬੀ ਸਿਰਜਣਾਤਮਕ ਸਾਹਿਤ ਦੇ ਜਗਤ ਲਈ ਬਿਲਕੁਲ ਨਵਾਂ ਨਾਉਂ ਹੈ ਅਤੇ ਜੇ ਉਸਦਾ ਨਾਵਲ ਪ੍ਰਕਾਸ਼ਤ ਹੋਣ ਦੇ ਝੱਟ ਪਿੱਛੋਂ ਗੰਭੀਰ ਸਾਹਿਤਕ ਹਲਕਿਆਂ ਦਾ ਧਿਆਨ ਖਿੱਚ ਰਿਹਾ ਹੈ ਤਾਂ ਇਸ ਦਾ ਕਾਰਨ ਇਹ ਨਹੀਂ ਕਿ ਇਸ ਦੇ ਰਾਹੀਂ ਕੋਈ ਅਸਾਧਾਰਨ ਤੌਰ 'ਤੇ ਨਵੇਕਲੀ ਪ੍ਰਤਿਭਾ ਵਾਲਾ ਨਵਾਂ ਨਾਵਲਕਾਰ ਨਮੂਦਾਰ ਹੋਇਆ ਹੈ,ਸਗੋਂ ਇਹ ਹੈ ਕਿ ਇਸ ਵਿਚ ਜਿਸ ਵਿਸ਼ੈ-ਵਸਤੂ ਦੀ ਪੇਸ਼ਕਾਰੀ ਹੋਈ ਹੈ ਉਸਦੀ ਪੰਜਾਬੀ ਸਾਹਿਤ-ਜਗਤ ਨੂੰ ਉਡੀਕ ਬਣੀ ਹੋਈ ਸੀ।

ਮੰਨਿਆ ਜਾਂਦਾ ਹੈ ਕਿ ਕਿਸੇ ਵੀ ਦੇਸ਼ ਜਾਂ ਸਮੂਹ ਦੇ ਜਨ-ਜੀਵਨ ਵਿਚ ਵਾਪਰੇ ਵੱਡੇ ਸਾਕਿਆਂ ਜਾਂ ਹਾਦਸਿਆਂ ਵਿਚੋਂ ਸਮੇਂ ਦੀ ਇਕ ਵਿੱਥ ਤੋਂ ਹੀ ਚੰਗੀ ਸਾਹਿਤ-ਸਿਰਜਣਾ ਸੰਭਵ ਹੁੰਦੀ ਹੈ।ਜਦਕਿ ਤੱਟ ਫਟ ਦੇ ਸਾਹਿਤਕ ਪ੍ਰਤੀਕਰਮ ਵਿਚ ਬਹੁਤ ਕੁਝ ਅਜਿਹਾ ਰਲ ਜਾਂਦਾ ਹੈ ਜੋ ਅਕਸਰ ਰਚਨਾ ਨੂੰ ਚਿਰਕਾਲੀ ਮਹੱਤਵ ਤੋਂ ਵਾਂਝਿਆਂ ਕਰ ਦਿੰਦਾ ਹੈ। ਸੰਤਾਲੀ ਦੀ ਦੇਸ਼-ਵੰਡ ਬਾਰੇ ਭਾਰਤੀ ਭਾਸ਼ਾਵਾਂ ਵਿਚ ਵਧੇਰੇ ਜ਼ਿਕਰਯੋਗ ਰਚਨਾਵਾਂ ਦੁਖਾਂਤ ਦੇ ਵਾਪਰਨ ਤੋਂ ਕਈ ਦਹਾਕੇ ਮਗਰੋਂ ਆਈਆਂ ਹਨ। ਇਹੀ ਗੱਲ ਪੰਜਾਬ ਸੰਤਾਪ ਦੇ ਵਰ੍ਹਿਆਂ ਨਾਲ ਸੰਬੰਧਤ ਰਚਨਾਵਾਂ ਬਾਰੇ ਕਲਪੀ ਜਾ ਸਕਦੀ ਹੈ। ਸਾਕਾ ਨੀਲਾ ਤਾਰਾ ਦੇ ਅੱਗੜ-ਪਿੱਛੜ ਦੇ ਵਰ੍ਹਿਆਂ ਵਿਚ ਅਤਿਵਾਦ, ਵੱਖਵਾਦ ਜਾਂ ਖਾੜਕੂਪੁਣੇ ਦੇ ਹਵਾਲੇ ਨਾਲ ਜੋ ਸਰਕਾਰੀ, ਗੈਰ-ਸਰਕਾਰੀ ਝੱਖੜ ਝੁੱਲਿਆ, ਉਸ ਬਾਰੇ ਸਾਡੀ ਜ਼ੁਬਾਨ ਵਿਚ ਤੱਤਕਾਲ ਵਿਚ ਹੀ ਅਵੱਸ਼ ਕਈ ਮਹੱਤਵਪੂਰਨ ਰਚਨਾਵਾਂ ਸਾਹਮਣੇ ਆਈਆਂ ਸਨ ਅਤੇ ਉਹਨਾਂ ਉਪਰ ਚਰਚਾ ਵੀ ਹੋਈ ਸੀ। ਤਦ ਵੀ ਇਸ ਦੁਖਾਂਤ ਉੱਪਰ ਇਕ ਵਿੱਥ ਤੋਂ ਸਿਰਜਣਾਤਮਕ ਝਾਤ ਪਾਉਣ ਦੀ ਲੋੜ ਬਣੀ ਹੋਈ ਹੈ। ਸ਼ਾਇਦ ਏਸੇ ਲਈ ਪੰਜਾਬ ਸੰਤਾਪ ਬਾਰੇ

ਰਚਨਾਵਾਂ ਕਰਨ ਵਾਲੇ ਪ੍ਰਮਾਣਕ ਹਸਤਾਖਰ ਮੰਨੇ ਜਾਂਦੇ ਵਰਿਆਮ ਸੰਧੂ ਨੇ ਵਰ੍ਹਿਆਂ ਪਿੱਛੋਂ ਛਪੀ ਆਪਣੀ ਸੱਜਰੀ ਕਥਾ-ਰਚਨਾ 'ਰਿਮ ਝਿਮ ਪਰਬਤ' ਵਿਚ ਇਸ ਵਿਸ਼ੈ ਨੂੰ ਮੁੜ ਛੋਹਣਾ ਉਚਿਤ ਸਮਝਿਆ ਹੈ। ਹਰਮਹਿੰਦਰ ਚਹਿਲ ਦੇ ਨਾਵਲ ਨੇ ਵੀ ਕਿਉਂਕਿ ਸਮੇਂ ਦੀ ਦੂਰੀ ਤੋਂ ਇਸ ਦੁਖਾਂਤ ਦੀ ਬਾਤ ਪਾਈ ਹੈ ਅਤੇ ਸਮਕਾਲ ਵਿਚ ਇਸ ਵਿਸ਼ੈ ਨੂੰ ਛੋਹਣ ਵਾਲਾ ਇਹ ਪਹਿਲਾ ਨਾਵਲ ਹੈ,ਏਸੇ ਲਈ ਆਪਣੇ ਵਿਸ਼ੈ-ਵਸਤੂ ਕਾਰਨ ਹੀ ਇਹ ਇਕ ਗੌਲੇ ਜਾਣ ਵਾਲੀ ਰਚਨਾ ਬਣ ਜਾਂਦਾ ਹੈ।

ਅਮਰੀਕਾ ਵਰਗੇ ਦੇਸ਼ ਵਿਚ ਸਮੇਂ ਸਥਾਨ ਦੀ ਵਿੱਥ ਨੇ ਉਥੇ ਵਸਦੇ ਬਹੁਤੇ ਪੰਜਾਬੀਆਂ ਨੂੰ ਤਾਂ ਪੰਜਾਬ ਦੇ ਅੱਸੀਵਿਆਂ ਦੇ ਸੰਤਾਪ ਦੇ ਸੰਬੰਧ ਵਿਚ ਉਹ ਨਿਰਪੇਖ ਸੋਚਣੀ ਪ੍ਰਦਾਨ ਨਹੀਂ ਕੀਤੀ,ਜਿਸਦੀ ਆਸ ਕੀਤੀ ਜਾਣੀ ਚਾਹੀਦੀ ਸੀ। ਪਰ ਲੇਖਕ ਹਰਮਹਿੰਦਰ ਚਹਿਲ ਨੇ ਅਵੱਸ਼ ਅਮਰੀਕਾ ਵਿਚ ਰਹਿੰਦਿਆ ਹੋਇਆਂ ਆਪਣੇ ਅਨੁਭਵ ਨੂੰ ਸਮੇਂ ਦੀ ਸਾਣ ਉੱਤੇ ਲਾ ਕੇ ਨਿੱਜੀ ਦੁਖ ਸੁਖ 'ਚੋਂ ਉਭਰਦੀ ਰੋਹ ਜਾਂ ਰੁਦਨ ਦੀ ਭਾਵੁਕਤਾ ਉਪਭਾਵੁਕਤਾ ਤੋਂ ਦੂਰ ਰਹਿ ਕੇ ਜੋ ਨਾਵਲ ਲਿਖਿਆ ਹੈ,ਉਹ ਉਸਦੀ ਨਿਰਪੇਖ ਯਥਾਰਥਕ ਸੂਝ ਬੂਝ ਦਾ ਭਰਵਾਂ ਪ੍ਰਮਾਣ ਪੇਸ਼ ਕਰਦਾ ਹੈ। ਇੰਝ ਨਾਵਲ ਦੇ ਗੌਲਣਯੋਗ ਰਚਨਾ ਬਣਨ ਵਿਚ ਇਸਦੇ ਵਿਸ਼ੈ-ਵਸਤ ਦਾ ਹੀ ਨਹੀਂ ਇਕ ਹੱਦ ਤਕ ਇਸ ਦੀ ਪੇਸ਼ਕਾਰੀ ਦੀ ਜੁਗਤ ਦਾ ਵੀ ਯੋਗਦਾਨ ਹੈ।

ਇਕ ਗੁੰਦਵੀਂ ਕਥਾ ਰਾਹੀਂ ਤਥਾਕਥਿਤ ਖਾੜਕੂਵਾਦ ਦੀ ਲਹਿਰ ਦੇ ਉਥਾਨ,ਇਸਦੀ ਚੜ੍ਹਤ,ਆਮ ਲੋਕਾਂ ਦੇ ਜੀਵਨ ਉੱਤੇ ਇਸਦੇ ਪ੍ਰਭਾਵ,ਸਰਕਾਰੀ ਮਸ਼ੀਨਰੀ ਦੀ ਕਾਰਗੁਜ਼ਾਰੀ,ਨੇਤਾਵਾਂ ਦੇ ਕਿਰਦਾਰ ਆਦਿ ਦੀਆਂ ਦਿਸਦੀਆਂ ਤੇ ਲੁਕਵੀਆਂ ਪਰਤਾਂ ਨੂੰ ਲੇਖਕ ਨੇ ਨਾਵਲ ਵਿਚ ਇੰਝ ਸਮੋਇਆ ਹੈ ਜਿਵੇਂ ਉਹ ਇਸ ਵਿਸ਼ੈ ਉੱਤੇ ਕੋਈ ਵਿਉਂਤਬੱਧ ਖੋਜ ਦੇ ਪਰਿਣਾਮ ਪੇਸ਼ ਕਰ ਰਿਹਾ ਹੋਵੇ। ਇਤਿਹਾਸ, ਰਾਜਨੀਤੀ ਜਾਂ ਸਮਾਜ ਵਿਗਿਆਨ ਦੇ ਵਿਸ਼ੈ ਨਾਲ ਜੁੜੀ ਇਸ ਤਰ੍ਹਾਂ ਦੀ ਖੋਜ ਵਿਚਲੇ ਤੱਥਾਤਮਕ ਸਿੱਟਿਆਂ ਨੂੰ ਕਿਸੇ ਸਕਾਲਰ ਵੱਲੋਂ ਰੌਚਿਕ ਬਿਰਤਾਂਤਕ ਸੰਗਠਨ ਵਿਚ ਢਾਲ ਸਕਣਾ ਸੰਭਵ ਨਹੀਂ। ਇਸ ਮੰਤਵ ਲਈ ਕੋਈ ਸਿਰਜਕ ਦਰਕਾਰ ਹੁੰਦਾ ਹੈ, ਜੋ ਪ੍ਰਾਪਤ ਤੱਥਾਂ ਨੂੰ ਮਾਨਵੀ ਸੰਵੇਦਨਾ ਦੀਆਂ ਛੋਹਾਂ ਵੀ ਦੇ ਸਕਦਾ ਹੋਵੇ। ਹਰਮਹਿੰਦਰ ਚਹਿਲ ਨੇ ਇਤਿਹਾਸਕ ਬਿਰਤਾਂਤ ਨੂੰ ਮਾਨਵੀ ਛੋਹਾਂ ਦੇਣ ਵਾਲਾ ਇਹ ਕਾਰਜ ਬਾਖੂਬੀ ਨਿਭਾਇਆ ਹੈ। ਇਕ ਗਲਪਕਾਰ ਵਜੋਂ ਪੰਜਾਬ ਸੰਤਾਪ ਦੇ ਤੱਥਾਤਮਕ ਵੇਰਵਿਆਂ ਨੂੰ ਜੋ ਮਾਨਵੀ ਛੋਹਾਂ ਲੇਖਕ ਨੇ ਦਿੱਤੀਆਂ ਹਨ,ਉਹਨਾਂ ਕਰਕੇ ਨਾਵਲ ਇਕ ਅਜਿਹੀ ਰਚਨਾ ਬਣ ਗਿਆ ਹੈ ਜਿਸ ਦਾ ਪਾਠ ਸੰਵੇਦਨਸ਼ੀਲ ਪਾਠਕ ਨੂੰ ਬੇਚੈਨ ਕਰਨ ਦੇ ਸਮਰੱਥ ਹੈ।

ਨਾਵਲ ਦੀ ਕਹਾਣੀ ਦਾ ਵਡੇਰਾ ਭਾਗ ਗੁਰਲਾਭ ਨਾਂ ਦੇ ਤਥਾਕਥਿਤ ਖਾੜਕੂ ਦੀਆਂ ਕਾਰਗੁਜ਼ਾਰੀਆਂ ਅਤੇ ਉਸਦੇ ਸੰਪਰਕ ਵਿਚ ਆਉਣ ਵਾਲੇ ਪਾਤਰਾਂ ਦੀ ਹੋਣੀ ਨੂੰ ਦਰਸਾਉਂਦਾ ਹੈ। ਉਸ ਦੇ ਰਾਹੀਂ ਚੰਗੇ ਮੰਦੇ ਚਰਿੱਤਰ ਵਾਲੇ ਸਾਧਾਰਨ ਤੇ ਗ਼ੈਰਮਾਮੂਲੀ ਕਈ ਤਰ੍ਹਾਂ ਦੇ ਹੋਰ ਪਾਤਰ ਵੀ ਸਾਹਵੇਂ ਆਉਂਦੇ ਹਨ ਜੋ ਖਾੜਕੂਵਾਦ ਦੇ ਮਸਲੇ ਨੂੰ ਉਭਾਰਦੇ ਹਨ। ਲੇਖਕ ਨੇ ਤਥਾਕਥਿਤ ਖਾੜਕੂਆਂ ਦੀਆਂ ਵੱਖ ਵੱਖ ਟੋਲੀਆਂ ਦੇ ਉਦੇਸ਼ਾਂ ਤੇ ਉਹਨਾਂ ਦੀਆਂ ਕਾਰਗੁਜ਼ਾਰੀਆਂ ਵਿਚ ਸਪਸ਼ਟ ਭਾਂਤ ਨਿਖੇੜਾ ਕੀਤਾ ਹੈ। ਗੁਰਲਾਭ ਭਾਵੇਂ ਵੱਡੇ ਵੱਡੇ ਐਕਸ਼ਨ ਨੇਪਰੇ ਚਾੜ੍ਹਨ ਵਾਲਾ ਵੱਡਾ ਖਾੜਕੂ ਹੈ ਪਰ ਹਕੀਕਤ ਵਿਚ ਉਹ ਬਦਮਾਸ਼ਾਂ ਦੀ ਉਸ ਢਾਣੀ ਦਾ ਪ੍ਰਤੀਨਿਧ ਪਾਤਰ ਹੈ ਜਿਸਦੀ ਖਾੜਕੂ ਲਹਿਰ ਨਾਲ ਮੁੱਢੋਂ ਕੋਈ ਹਮਦਰਦੀ ਨਹੀਂ,ਤੇ ਜਿਸਦਾ ਮਨੋਰਥ ਮਹਿਜ਼ ਲੁੱਟ ਮਾਰ ਤੇ ਅਯਾਸ਼ੀ ਕਰਨਾ ਹੀ ਹੈ। ਗੁਰਲਾਭ ਦੇ ਮੁੱਢਲੇ ਕਾਲਿਜ ਵੇਲੇ ਦੇ ਸਾਥੀਆਂ ਅਰਜਨ ,ਨਿੰਮੇ,ਹਰੀ ਆਦਿ ਦਾ ਮਨੋਰਥ ਵੀ ਗੁੰਡੇ ਜਾਂ ਬਦਮਾਸ਼ਾਂ ਦੇ ਰੂਪ ਵਿਚ ਹੀਰੋ ਬਣਨਾ ਸੀ,ਜਦਕਿ ਮਗਰੋਂ ਜੁੜਨ ਵਾਲੇ ਗਣੇਸ਼,ਫ਼ੀਰੇ,ਜੀਵਨ ਵਰਗੇ ਸਾਧਾਰਨ ਲੋਕਾਂ ਨੂੰ ਗੁਰਲਾਭ ਨੇ ਪੈਸੇ ਦੇ ਲਾਲਚ ਵਿਚ ਭਰਮਾ ਕੇ ਮਾਰਧਾੜ ਦੇ ਰਾਹ ਤੋਰਿਆ ਹੈ। ਕਤਲਾਂ ਤੇ ਮਾਰਧਾੜ ਦੇ ਐਕਸ਼ਨਾਂ ਵਿਚ ਇਸ ਤਰ੍ਹਾਂ ਦੇ ਲੋਕਾਂ ਨੂੰ



ਇਕ ਵਾਰ ਸੰਗੀ ਬਣਾਕੇ ਗੁਰਲਾਭ ਵਰਗੇ ਬਦਮਾਸ਼ਾਂ ਨੇ ਉਹਨਾਂ ਨੂੰ ਅਜਿਹੀ ਅੰਨ੍ਹੀ ਗਲੀ ਵਿਚ ਲਿਆ ਸੁੱਟਿਆ ਹੈ ਕਿ ਉਹਨਾਂ ਲਈ ਪਿੱਛੇ ਮੁੜਨ ਦਾ ਕੋਈ ਰਾਹ ਨਹੀਂ। ਉਹ ਇਕੱਲ ਦੇ ਪਲਾਂ ਵਿਚ ਆਪਣੀ ਸਥਿਤੀ ਉੱਤੇ ਪਛਤਾਉਂਦੇ ਤਾਂ ਹਨ ਪਰ ਇਸ ਤੋਂ ਛੁਟਕਾਰਾ ਪਾਉਣ ਲਈ ਕਰ ਕੁਝ ਨਹੀਂ ਸਕਦੇ। ਅਗਲੀ ਕੋਟੀ ਵਿਚ ਉਹ ਲੋਕ ਆਉਂਦੇ ਹਨ ਜਿੰਨ੍ਹਾਂ ਨੂੰ ਖੁਦ ਜਾਂ ਜਿੰਨ੍ਹਾਂ ਦੇ ਨਿਕਟ ਸੰਬੰਧੀਆਂ ਨੂੰ ਆਪਣੀ ਵਿਸ਼ੇਸ਼ ਧਾਰਮਿਕ ਦਿੱਖ ਕਾਰਨ ਕਿਸੇ ਪੱਧਰ ਉੱਤੇ ਤਸ਼ੱਦਦ ਜਾਂ ਬੇਇਜ਼ਤੀ ਦਾ ਸਾਹਮਣਾ ਕਰਨਾ ਪਿਆ ਹੈ ਤੇ ਜਿੰਨ੍ਹਾਂ ਦੇ ਗੁੱਸੇ ਦੀ ਅੱਗ ਨੂੰ ਖਾੜਕੂਆਂ ਨੇ ਹਵਾ ਦਿੱਤੀ ਹੈ। ਮੀਤਾ,ਅਜਾਇਬ,ਜੀਤਾ ਫੌਜੀ ਤੇ ਬਾਬਾ ਬਸੰਤ ਅਜਿਹੇ ਹੀ ਲੋਕ ਹਨ ਜਿੰਨ੍ਹਾਂ ਦੀਆਂ ਸਿੱਖੀ ਭਾਵਨਾਵਾਂ ਨੂੰ 1984 ਦੇ ਆਸਪਾਸ ਆਹਤ ਪਹੁੰਚੀ ਹੈ। ਆਖਰੀ ਵੰਨਗੀ ਦੇ ਖਾੜਕੂਆਂ ਵਿਚ ਕੁਝ ਉਹ ਲੋਕ ਹਨ ਜਿੰਨ੍ਹਾਂ ਨੂੰ ਸੱਚਮੁੱਚ ਵੇਲੇ ਦੀ ਰਾਜਨੀਤੀ ਵਿਚ ਵੱਖਵਾਦੀ ਸਿੱਖ ਸੰਕੀਰਣ ਸੋਚ ਨੇ ਪ੍ਰਭਾਵਤ ਕੀਤਾ ਹੈ ਅਤੇ ਜੋ ਇਸ ਮੰਤਵ ਦੀ ਪ੍ਰਾਪਤੀ ਲਈ ਇਕ ਲਹਿਰ ਉਸਾਰਨ ਵਾਸਤੇ ਨੌਜਵਾਨਾਂ ਨੂੰ ਲਾਮਬੰਦ ਕਰਨ ਲਈ ਯਤਨਸ਼ੀਲ ਹਨ। ਗ਼ਮਦੂਰ ਤੇ ਉਸਦੇ ਸਾਥੀ ਮਹਿੰਦਰ,ਨਾਹਰ ਇਹਨਾਂ ਮਗਰਲੇ ਚੇਤੰਨ ਖਾੜਕੂਆਂ ਦੀ ਪ੍ਰਤੀਨਧਤਾ ਕਰਦੇ ਹਨ। ਇੰਝ ਸਿੱਖ ਜਗਤ ਵਿਚ ਖਾੜਕੂਵਾਦ ਵਿਚ ਹਕੀਕੀ ਵਿਸ਼ਵਾਸ ਰੱਖਣ ਵਾਲਾ ਬਹੁਤ ਥੋੜ੍ਹਾ ਜਿਹਾ ਹਿੱਸਾ ਹੀ ਹੈ ਜਦਕਿ ਇਸ ਦੇ ਨਾਂ ਉੱਤੇ ਕੰਮ ਕਰਨ ਵਾਲਾ ਵਡੇਰਾ ਭਾਗ ਜਾਂ ਤਾਂ ਕਿਸੇ ਐਕਸੀਡੈਂਟ ਵਜੋਂ ਇਸ ਵਿਚ ਸ਼ਾਮਲ ਹੋ ਕੇ ਮਜਬੂਰੀ ਪਾਲ ਰਿਹਾ ਹੈ ਅਤੇ ਜਾਂ ਆਪਣੇ ਉਹਨਾਂ ਸੁਆਰਥਾਂ ਲਈ ਸਰਗਰਮ ਹੈ ਜਿੰਨ੍ਹਾਂ ਦਾ ਲਹਿਰ ਦੇ ਠੀਕ ਜਾਂ ਗ਼ਲਤ ਉਦੇਸ਼ਾਂ ਨਾਲ ਕੋਈ ਲੈਣਾ ਦੇਣਾ ਨਹੀਂ।

ਆਪਣੀ ਲਹਿਰ ਦੇ ਉਦੇਸ਼ਾਂ ਦੀ ਪੂਰਤੀ ਲਈ,ਹਥਿਆਰ ਖਰੀਦਣ ਦੇ ਪ੍ਰਯੋਜਨ ਨਾਲ ਧਨ ਜੁਟਾਉਣ ਵਾਸਤੇ ਭੁਲਾਂਦਰੇ ਵਾਲੀ ਸਮਝ ਤਹਿਤ 'ਸੱਚਮੁਚ' ਦਾ ਖਾੜਕੂ ਅਨਸਰ ਵੀ ਡਕੈਤੀਆਂ, ਲੁੱਟਾਂ, ਅਗਵਾ ਆਦਿ ਦੇ ਕੇਸ ਕਰਦਾ ਹੈ,ਵੱਖਰੀ ਦਿੱਖ ਵਾਲੇ ਲੋਕਾਂ ਵਿਚ ਆਤੰਕ ਫੈਲਾਉਣ ਲਈ ਉਹਨਾਂ ਦੇ ਕਤਲ ਵੀ ਕਰਦਾ ਹੈ। ਇਸ ਲਈ ਆਮ ਲੋਕ ਉਹਨਾਂ ਦੇ ਆਤੰਕ ਕਾਰਨ ਭੈਭੀਤ ਹਨ। ਪਰ ਇਹਨਾਂ ਸੱਚਮੁਚ ਦੇ ਖਾੜਕੂਆਂ ਤੋਂ ਵੱਖਰੇ ਗਰੁੱਪਾਂ,ਜਿੰਨ੍ਹਾਂ ਦੀਆਂ ਕਾਰਗੁਜ਼ਾਰੀਆਂ ਦਾ ਨਾਵਲ ਵਿਚ ਵਿਸਤ੍ਰਿਤ ਵੇਰਵਾ ਪ੍ਰਾਪਤ ਹੈ,ਦਾ ਤਾਂ ਕੰਮ ਹੀ ਲੁੱਟਾਂ-ਖੋਹਾਂ,ਕਤਲ ਤੇ ਬਲਾਤਕਾਰ ਕਰਨਾ ਹੈ। ਇਹਨਾਂ ਬੇਈਮਾਨ ਅਨਸਰਾਂ ਨੂੰ ਕਈ ਵਾਰ ਸਿੱਧੀ ਹੀ ਅਤੇ ਬਹੁਤ ਵਾਰ ਪਰੋਖ ਰੂਪ ਵਿਚ ਸਰਕਾਰੀ ਮਸ਼ੀਨਰੀ ਅਤੇ ਰਾਜ ਦੇ ਉਚ ਸਿਆਸਤਦਾਨਾਂ ਦੀ ਵੀ ਸਰਪ੍ਰਸਤੀ ਹਾਸਲ ਹੈ। ਪੁਲਸ ਅਧਿਕਾਰੀ ਰਣਦੀਪ ਅਤੇ ਗੁਰਲਾਭ ਦੇ ਮਾਮੇ ਦੇ ਨਿਕਟਵਰਤੀ ਰਾਜ ਸਰਕਾਰ ਵਿਚਲੇ ਮੰਤਰੀ ਦੇ ਕਿਰਦਾਰ ਇਸ ਸੰਬੰਧ ਵਿਚ ਮਹੱਤਵਪੂਰਨ ਹਨ ਜੋ ਆਪਣੇ ਸੌੜੇ ਹਿਤਾਂ ਦੀ ਖਾਤਰ ਲੁਕਵੇਂ ਤੌਰ 'ਤੇ ਤਥਾਕਥਿਤ ਖਾੜਕੂਆਂ ਦੀ ਪੁਸ਼ਤਪਨਾਹੀ ਕਰਦੇ ਹਨ। ਇਤਿਹਾਸਕ ਸੱਚ ਦੀ ਪੇਸ਼ਕਾਰੀ ਦੇ ਪੱਖ ਤੋਂ ਲੇਖਕ ਨੇ ਅਵੱਸ਼ ਹੀ ਬਹੁਤ ਯਥਾਰਥਕ ਤਸਵੀਰ ਖਿੱਚੀ ਹੈ ਜਿਸ ਅਨੁਸਾਰ ਅੱਠਵੇਂ ਤੇ ਨੌਵੇਂ ਦਹਾਕੇ ਵਿਚ ਇਕ ਬੰਨੇ ਖਾੜਕੂਆਂ ਅਤੇ ਦੂਜੇ ਬੰਨੇ ਪੁਲਸ ਦੀਆਂ ਵਧੀਕੀਆਂ ਕਾਰਨ ਆਮ ਲੋਕਾਂ ਦੀ ਤ੍ਰਾਸਦਕ ਸਥਿਤੀ ਸਾਹਮਣੇ ਆਉਂਦੀ ਹੈ।

ਨਾਵਲ ਦੀ ਕਹਾਣੀ ਨਹਿਰੀ ਮਹਿਕਮੇਂ ਵਿਚ ਓਵਰਸੀਅਰ ਲੱਗੇ ਸੁਖਚੈਨ ਨਾਂ ਦੇ ਪਾਤਰ ਦੀ ਹੋਣੀ ਨੂੰ ਕੇਂਦਰ ਵਿਚ ਰੱਖਕੇ ਗੁੰਦੀ ਗਈ ਹੈ। ਇਸ ਤਰ੍ਹਾਂ ਸੁਖਚੈਨ ਨੂੰ ਨਾਵਲ ਦਾ ਪ੍ਰਵਕਤਾ ਮੰਨਿਆ ਜਾ ਸਕਦਾ ਹੈ ਜੋ ਲਹਿਰ ਦੇ ਚੜ੍ਹਾਅ ਸਮੇਂ ਤਥਾਕਥਿਤ ਖਾੜਕੂਆਂ ਦੇ ਲਾਗੇ ਚਾਗੇ ਵਿਚਰਦਿਆਂ ਹੋਇਆਂ ਵੀ ਇਸ ਤੋਂ ਅਭਿੱਜ ਰਹਿਣ ਵਿਚ ਇਕ ਤਰ੍ਹਾਂ ਖੁਸ਼ਕਿਸਮਤ ਰਿਹਾ ਹੈ। ਨਹੀਂ ਤਾਂ ਜੋ ਕੋਈ ਵੀ, ਚਾਹੇ ਜਾਂ ਅਣਚਾਹੇ, ਤਥਾਕਥਿਤ ਖਾੜਕੂਆਂ ਦੇ ਸੰਪਰਕ ਵਿਚ ਆਇਆ, ਸਮੁੱਚੇ ਪਰਿਵਾਰ ਸਮੇਤ ਦੁਖਾਂਤਕ ਅੰਤ ਦਾ ਭਾਗੀ ਬਣਿਆ। ਸੁਖਚੈਨ ਅਤੇ ਨਾਵਲ ਦੀਆਂ ਇਸਤਰੀ ਪਾਤਰਾਂ, ਸਤਬੀਰ ਅਤੇ ਰਮਨਦੀਪ, ਦੀ ਹੋਂਦ ਨਾਲ ਕਹਾਣੀ ਵਿਚ ਨਾਵਲੀ

ਲਿਖਤ ਵਾਲੇ ਗੁਣ ਆਏ ਹਨ। ਇਹਨਾਂ ਦੋ ਮੁਟਿਆਰਾਂ ਦੇ ਕ੍ਰਮਵਾਰ ਗੁਰਲਾਭ ਅਤੇ ਸੁਖਚੈਨ ਨਾਲ ਪ੍ਰੇਮ-ਸੰਬੰਧਾਂ ਦਾ ਵਿਵਰਣ ਨਾਵਲ ਵਿਚ ਰੁਮਾਂਸ ਦਾ ਅੰਸ਼ ਤਾਂ ਲਿਆਉਂਦਾ ਹੀ ਹੈ, ਰਿਸ਼ਤਿਆਂ ਦੇ ਬਣਨ ਵਿਗੜਨ ਵਿਚ ਆਰਥਿਕਤਾ ਤੇ ਸਮਾਜਕ ਰੁਤਬੇ ਦੇ ਫੈਸਲਾਕੁਨ ਦਖਲ ਦਾ ਤੱਤ ਵੀ ਉਭਾਰਦਾ ਹੈ। ਇਸੇ ਕਰਕੇ ਰਮਨਦੀਪ ਤੇ ਸੁਖਚੈਨ ਦੇ ਪਿਆਰ ਦੀ ਤਾਂ ਸ਼ੁਰੂ ਵਿਚ ਸੰਘੀ ਨੱਪੀ ਜਾਂਦੀ ਹੈ, ਜਦਕਿ ਸਤਬੀਰ ਤੇ ਗੁਰਲਾਭ ਅੰਤ ਵਿਚ ਮਿਲ ਜਾਂਦੇ ਹਨ। ਵੈਸੇ ਇਹ ਵਿਸਵਿਸਾ ਬਣਿਆ ਰਹਿੰਦਾ ਹੈ ਕਿ ਗੁਰਲਾਭ ਦੇ ਖਲਨਾਇਕ ਵਾਲੇ ਹਕੀਕੀ ਚਰਿੱਤਰ ਦੇ ਸਾਹਵੇਂ ਆ ਜਾਣ 'ਤੇ ਸਤਬੀਰ ਉਸਦੇ ਸੰਗ-ਸਾਥ ਵਿਚ ਕਿਵੇਂ ਸੁਖੀ ਰਹਿ ਸਕੇਗੀ। ਨਾਵਲ ਦੀ ਕਥਾ ਵਿਚ ਵੱਡੇ ਜ਼ਿਮੀਂਦਾਰਾਂ ਦੇ ਭੂਪਵਾਦੀ ਤਰਜ਼ ਦੇ ਜੀਵਨ-ਵਿਹਾਰ ਅਤੇ ਸਰਕਾਰੀ ਮਸ਼ੀਨਰੀ ਨਾਲ ਉਹਨਾਂ ਦੇ ਸੰਬੰਧਾਂ ਦੀ ਉਘੜਦੀ ਤਸਵੀਰ ਇਸਨੂੰ ਇਕ ਵਿਸ਼ੇਸ਼ ਕਾਲ ਦਾ ਸਿਆਸੀ ਸੰਦਿਸ਼ ਉਭਾਰਨ ਤੋਂ ਅਗਾਂਹ ਆਮ ਰੂਪ ਵਿਚ ਸਮਾਜ ਦੀ ਝਲਕ ਦਿਖਾਉਣ ਦੇ ਵੀ ਸਮਰੱਥ ਬਣਾਉਂਦੀ ਹੈ। ਵਾਤਾਵਰਣ ਅਤੇ ਦ੍ਰਿਸ਼ ਚਿਤਰਨ ਦੇ ਪੱਖ ਤੋਂ ਵੀ ਨਾਵਲਕਾਰ ਨੇ ਚੋਖੀ ਕੁਸ਼ਲਤਾ ਵਿਖਾਈ ਹੈ ਜਿਸ ਸਦਕਾ ਅਬੋਹਰ ਦੇ ਦੂਰ-ਦੁਰਾਡੇ ਦੇ ਇਲਾਕੇ ਦਾ ਭੋਂ-ਦ੍ਰਿਸ਼ ਬਾਖੂਬੀ ਉਭਰਦਾ ਹੈ।

ਪਲੇਠੀ ਦੀ ਗਲਪ ਰਚਨਾ ਹੋਣ ਦੇ ਤੱਥ ਦੇ ਬਾਵਜੂਦ ਅਵੱਸ਼ ਹੀ 'ਬਲੀ' ਇਕ ਗੌਲਣਯੋਗ ਨਾਵਲ ਹੈ ਜਿਸਦੇ ਲਿਖਨ 'ਤੇ ਲੇਖਕ ਨੂੰ ਵਧਾਈ ਦੇਣੀ ਉਚਿਤ ਪ੍ਰਤੀਤ ਹੁੰਦੀ ਹੈ। **-ਰਘਬੀਰ ਸਿੰਘ**

CONCEPTUALISM ( in Buddhism and French Tradition), Harjeet Singh Gill, Punjabi University, Patiala, 2007, pp 211, Rs. 400/-

ਮੈਂ ਕਈ ਸਾਲਾਂ ਤੋਂ ਹੈਰਾਨ ਸੀ ਕਿ ਪ੍ਰੋਫੈਸਰ ਗਿੱਲ ਹਰ ਅਕਾਦਮਿਕ ਮੰਚ 'ਤੇ ਕਹਿ ਦਿੰਦੇ ਹਨ ਕਿ ਅੰਮ੍ਰਿਤਾ ਕੋਈ ਸ਼ਾਇਰ ਨਹੀਂ। ਕਦੇ ਸ਼ਿਵ ਬਟਾਲਵੀ ਨਾਲ ਰਲ ਜਾਂਦਾ ਹੈ। ਪਿੱਛੇ ਜਿਹੇ ਉਹਨਾਂ ਅੱਜੋਕੇ ਨਾਮੀ ਸ਼ਾਇਰ ਦਾ ਵਾਧਾ ਕਰ ਲਿਆ। ਮੇਰਾ ਖਿਆਲ ਸੀ ਕਿ ਗਿੱਲ ਸਾਹਿਬ ਸੌਂਦਰਾਤਮਕ ਅੜਬਾਈ ਕਰਦੇ ਹਨ। ਕਿਤਾਬ ਤੋਂ ਸਮਝ ਲੱਗੀ ਕਿ ਗਿੱਲ ਸਾਹਿਬ ਦੇ ਆਪਣੇ ਪਰਿਨਾਮ ਲਈ ਦਾਰਸ਼ਨਿਕ ਕਾਰਨ ਹਨ।

ਉਪਰੋਕਤ ਕਤਾਬ ਅੰਗਰੇਜ਼ੀ empiricism ਵਿਵਹਾਰਵਾਦ ਦੇ ਦਰਸ਼ਨ ਦੀ ਫਰਾਂਸੀਸੀ ਆਲੋਚਨਾ ਹੈ ਜਿਸਦਾ ਆਧਾਰ ਫ਼ਲਸਫ਼ੇ ਦੀ ਜ਼ੁਬਾਨ 'ਤੇ ਨਿਰਭਰਤਾ ਹੈ। ਪ੍ਰਤੱਖ ਕਦੇ ਵੀ ਆਪਣੇ ਆਪ ਵਿਕਲਪ (idea) ਨਹੀਂ ਬਣਦਾ। ਵਿਕਲਪ ਭਾਸ਼ਾ ਦੀ ਦੇਣ ਹੈ। ਗੁਲਾਬ ਦਾ ਪ੍ਰਤੱਖਣ ਬਹੁ-ਇੰਦ੍ਰਿਆਈ ਹੈ, ਰੰਗ, ਖ਼ੁਸ਼ਬੂ, ਮੁਲਾਇਮੀ, ਸਵਾਦ ਦੇ ਅੱਡੋ ਅੱਡਰੇ ਪ੍ਰਤੱਖਣ ਜਮਾਂ ਵੀ ਨਹੀਂ ਹੋ ਸਕਦੇ। ਪ੍ਰਤੱਖਣ ਦੇ ਆਧਾਰ 'ਤੇ ਫੁੱਲ ਦਾ ਵਿਕਲਪ ਤਾਂ ਕੀ, ਗੁਲਾਬ ਦਾ ਵਿਕਲਪ ਵੀ ਪੈਦਾ ਨਹੀਂ ਹੋ ਸਕਦਾ।

ਯਥਾਰਥ ਦਾ ਜਗਤ ਇਕ ਚੀਜ਼ ਹੈ, ਭਾਸ਼ਾ ਦਾ ਜਗਤ ਹੋਰ ਹੈ। ਪੰਜਾਬੀ ਰੂਸੀਂ ਅੰਗਰੇਜ਼ੀ ਵਿਚ ਮੀਂਹ ਦਾ ਵਰਣਨ ਹੈ: ਮੀਂਹ ਪੈਂਦਾ, ਜਾਂਦਾ ਮੀਂਹ, ਮੀਂਹ-ਦਾ। ਪ੍ਰਤੱਖ ਹੀ ਯਥਾਰਥ 'ਚ ਮੀਂਹ ਦੇ ਨਾਲ ਪੰਜਾਬੀ, ਰੂਸੀ, ਅੰਗਰੇਜ਼ੀ ਭਾਸ਼ਾਈ ਲੌਂਦਾਂ ਲੱਗੀਆਂ ਹੋਈਆਂ ਹਨ ਜਿਹਨਾਂ ਦਾ ਕੋਈ ਪਦਾਰਥਕ ਯਥਾਰਥ material reality ਨਹੀਂ।

ਧਾਰਮਿਕ ਯੁਗ ਵਿਚ ਸ਼ਬਦ ਅਤੇ ਵਸਤੂ ਦਾ ਪ੍ਰਕਿਰਤਕ/ਰੱਬੀ ਸੰਬੰਧ ਸੀ ਜਿਸ ਕਰਕੇ ਪਾਵਨ ਭਾਸ਼ਾ ਰਾਹੀਂ ਸੁਰ-ਲੋਕ ਨੂੰ ਵਾਚਿਆ ਜਾ ਸਕਦਾ ਸੀ। ਵੈਦਿਕ ਮੰਤਰ ਦੀ ਸਫਲਤਾ ਉਹਦੇ ਉਚਾਰਣ 'ਤੇ ਨਿਰਭਰ ਹੈ ਜਿਸ ਕਰਕੇ ਮੌਲਿਕ ਸੰਸਕ੍ਰਿਤ ਵਿਚ ਉਚਾਰਣ ਨੂੰ ਸ਼ਿਕਸ਼ਾ ਕਿਹਾ ਗਿਆ ਹੈ ਜਿਸਦਾ ਅੱਜੋਕੀ ਸ਼ਿਕਸ਼ਾ (ਤਾਅਲੀਮ) ਵਾਲਾ ਅਰਥ ਨਹੀਂ।

ਈਸਾਈ ਸੰਤ ਮਹਾਤਮਾ ਬਾਈਬਲ Bible ਦੇ ਇਬਰਾਨੀ-Hebrew, ਯੂਨਾਨੀ, ਲਾਤੀਨੀ, ਸੰਸਕਰਨ ਬਰਾਬਰ ਰੱਖ ਕੇ ਪੜ੍ਹਦੇ ਰਹੇ ਤਾਂ ਜੁ ਕਿਸੇ ਸੰਸਕਰਨ ਵਿਚ ਰਹਿ ਗਿਆ ਪਾਰਲੌਕਿਕ ਰਹੱਸ ਸ਼ਾਇਦ ਹੋਰ ਭਾਸ਼ਾ ਦੇ ਸੰਸਕਰਨ ਵਿਚੋਂ ਲੱਭ ਜਾਏ।



ਬੋਧੀਆਂ ਨੂੰ ਯੱਗ, ਮੰਤਰ ਦੀ ਲੋੜ ਨਹੀਂ ਸੀ। ਉਹਨਾਂ ਲਈ ਸੰਸਕ੍ਰਿਤ ਸੁਰ-ਲੋਕ ਨੂੰ ਜਾਣ ਵਾਲਾ ਰਾਹ ਨਹੀਂ ਸੀ ਅਤੇ ਭਾਸ਼ਾ ਬੰਦਿਆਂ ਦੀ ਵਿਹਾਰਕ ਉਪਜ ਸੀ। ਕਤਾਬ ਵਿਚ ਇਕ ਪਾਸੇ ਪਰੰਪਰਾਵਾਦੀ ਪਾਨਿਨੀ, ਭਰਥਰੀ-ਹਰੀ ਹਨ ਅਤੇ ਇਹਨਾਂ ਦੇ ਵਿਰੋਧੀ ਬੋਧੀ ਦਿਗਨਾਗ ਅਤੇ ਧਰਮਕੀਰਤੀ ਹਨ।

ਫਰਾਂਸੀਸੀ ਪਰੰਪਰਾ ਅਨੁਸਾਰ ਸ਼ਬਦ-ਵਸਤੂ ਦਾ ਦਵੰਦ ਹੈ ਜਿਸ ਵਿਚ ਅਰਥ (significance) ਦਾ ਮੁੱਲ ਘਟਦਾ ਵਧਦਾ ਰਹਿੰਦਾ ਹੈ। ਅਰਥ ਦੀ ਵ੍ਰਿਧੀ-ਲਾਘਵਤਾ ਵਿਚ ਹੀ ਰਚਨਾਤਮਕ ਕਾਰਜ ਹੁੰਦਾ ਹੈ।

ਵਿਹਾਰਕ ਅਨੁਭਵ ਲਈ ਤਕਰੀਬਨ ਤਕਰੀਬਨ ਵਿਹਾਰਕ ਭਾਸ਼ਾ (ਪਲ ਭਰ ਸਿੱਧਾਂਤਕ ਰੂਪ ਵਿਚ) ਕਾਫੀ ਹੁੰਦੀ ਹੈ। ਅਸਾਧਾਰਨ ਦੇ ਵਰਣਨ ਲਈ ਵਿਹਾਰਕ ਭਾਸ਼ਾ ਨੂੰ ਢਾਹੁਣਾ ਬਣਾਉਣਾ ਪੈਂਦਾ ਹੈ। Timber Trail ਦੇ ਝੂਲੇ ਵਿਚ ਉਚਾਈ ਕਾਰਨ ਵਾਯੂ ਦਾ ਦਬਾਉ ਘਟ ਗਿਆ ਤਾਂ ਬੱਚੇ ਦੇ ਕੰਨ 'ਚੋਂ ਨਿੱਕਲਦੀ ਹਵਾ ਦਾ ਪਟਾਕਾ ਪਿਆ। ਕਹਿੰਦਾ, ਮੇਰੇ ਕੰਨ ਨੇ ਡਕਾਰ ਮਾਰਿਆ। ਉਹਨੇ ਆਪਣੇ ਅਨੋਖੇ ਅਨੁਭਵ ਨੂੰ ਆਪਣੀ ਸੀਮਤ ਸ਼ਬਦਾਵਲੀ ਨਾਲ ਜਿਵੇਂ ਕਿਵੇਂ ਹੋਇਆ ਸਾਰ ਲਿਆ। ਬੱਚੇ ਸ਼ੈਆਂ ਦੇ ਨਿਜੀ ਮਨ-ਘੜਤ ਨਾਉਂ ਪਾਉਂਦੇ ਰਹਿੰਦੇ ਹਨ।

ਸ਼ਬਦ ਵਜੋਂ ਰਮਾ ਕਦੇ ਰਮਣੀ ਜਾਂ ਰੰਨ ਹੁੰਦੀ ਹੈ; ਜਾਂ ਫੇਰ ਇਹਦੀ ਵਸਤੂ ਲੱਛਮੀ, ਸ਼ੋਭਾ, ਵਹੁਟੀ ਹੋ ਜਾਂਦੀ ਹੈ।

ਬੁੱਧੂ ਉਹ ਹੈ ਜਿਸ ਵਿਚਾਰੇ ਦਾ ਇਕ ਵਿਚਾਰ ਵੀ ਕਿਸੇ ਵਸਤੂ ਤੋੜੀ ਨਹੀਂ ਪਹੁੰਚਦਾ; ਪਾਗਲ ਦੇ ਵਿਚਾਰ ਇੰਨੇ ਜ਼ਿਆਦਾ ਹਨ ਕਿ ਇਹਨਾਂ 'ਤੇ ਵੱਸ ਨਹੀਂ ਚਲਦਾ। ਕਵੀ ਇੰਨਾ ਮੁਗਧ ਨਾ ਹੋਵੇ ਕਿ ਆਪਣੀ ਗੱਲ ਤਕ ਅਪੜੇ ਹੀ ਨਾ; ਨਾ ਹੀ ਇੰਨਾ ਬਹੁ-ਰਚਨਾਤਮਕ ਹੋਵੇ ਕਿ ਪਾਠਕ ਕੁਝ ਵੀ ਇਕੱਤਰ ਨਾ ਕਰ ਸਕੇ।

ਅਬੀਲਾਰ (Abelard 1079-1142) ਕਹਿੰਦਾ ਕਿ ਪ੍ਰੇਮ ਦੀ ਕਵਿਤਾ ਪ੍ਰੇਮਿਕਾ ਨਾਲੋਂ ਜ਼ਿਆਦਾ ਸੁਹਣੀ ਹੁੰਦੀ ਹੈ। ਮੈਂ ਤਾਂ ਨਹੀਂ ਮੰਨਦਾ ਭਾਵੇਂ ਮੇਰੇ ਜੁੱਤੀਆਂ ਪੈਣ। ਪਰ ਅਬੀਲਾਰ ਦੀ ਗੱਲ ਸੁਣ ਲੈਣੀ ਚਾਹੀਦੀ ਹੈ। ਅਬੀਲਾਰ ਯੌਰਪ ਦਾ ਮਸ਼ਹੂਰ ਆਸ਼ਕ ਹੋਇਆ ਹੈ ਜਿਸਦੇ ਇਸ਼ਕ ਦਾ ਅੰਗਰੇਜ਼ੀ ਸ਼ਾਇਰ ਪੋਪ (Pope) ਨੇ ਵੀ Eloisa to Abelard ਕਿੱਸਾ ਲਿਖਿਆ ਹੈ। ਦੂਸਰੇ ਅਬੀਲਾਰ ਫ਼ਰਾਂਸੀਸੀ ਫ਼ਲਸਫ਼ੇ ਦਾ ਬਾਨੀ ਹੈ। ਸ਼ਾਇਦ ਅਬੀਲਾਰ ਦਾ ਮਤਲਬ ਹੈ ਕਿ ਕਵਿਤਾ ਵਿਚ ਉਹ ਅਰਥਾਵਲੀ ਹੁੰਦੀ ਹੈ ਜਿਹੜੀ ਮਹਿਬੂਬ ਦੇ ਅਰਥਚਾਰੇ ਤੋਂ ਅਧਿਕ ਹੋ ਜਾਂਦੀ ਹੈ।

ਸੰਭਵ ਹੈ ਕਿ ਗਿੱਲ ਸਾਹਿਬ ਦਾ ਸਾਡੇ ਸ਼ਾਇਰਾਂ 'ਤੇ ਗੁੱਸਾ ਇਸ ਲਈ ਹੈ ਕਿ ਉਹ ਦਾਰਸ਼ਨਿਕ-ਵਿਦਵਾਨ ਦੀਆਂ ਆਸਾਂ 'ਤੇ ਪੂਰੇ ਨਹੀਂ ਉੱਤਰਦੇ। **-ਸੁਰਜੀਤ ਹਾਂਸ**

*ਪ੍ਰਾਪਤ ਪੁਸਤਕਾਂ*

**ਮੀਂਹ ਵਰਸੇਂਦਾ** (ਨਾਵਲ) ਦਰਸ਼ਨ ਸਿੰਘ
ਪੰਨੇ 244, ਮੁੱਲ 250 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਤ੍ਰਿਸ਼ਨਾ** (ਨਾਵਲ) ਲਿਊ ਤਾਲਸਤਾਏ, ਅਨੁਵਾਦਕ: ਜੁਗਿੰਦਰ ਸਿੰਘ
ਪੰਨੇ 68 ਪੇਪਰਬੈਕ, ਮੁੱਲ 50 ਰੁਪਏ, ਨਵਯੁਗ ਪਬਲਿਸ਼ਰਜ਼, ਹੌਜ਼ ਖਾਸ, ਨਵੀਂ ਦਿੱਲੀ

**ਆਪਣੇ-ਬਿਗਾਨੇ** (ਨਾਵਲ) ਧਰਮ ਸਿੰਘ ਕੰਮੇਆਣਾ
ਪੰਨੇ 108, ਮੁੱਲ 125 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਖੂਨ ਦੀ ਹੋਲੀ** (ਨਾਵਲ) ਅਵਤਾਰ ਸਿੰਘ ਹੰਸਰਾ
ਪੰਨੇ 184, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਪਾਪਾ'ਜ਼ ਗਰਲ ਗੁਰਲੀਨ** (ਨਾਵਲ) ਜਸਵੰਤ ਸਿੰਘ ਅਮਨ
ਪੰਨੇ 116, ਮੁੱਲ 140 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਗੁੰਮਨਾਮ ਚੈਂਪੀਅਨ: ਦਾਸਤਾਨ-ਏ-ਦਾਰਾ ਸਿੰਘ** (ਨਾਵਲ) ਬਲਵੰਤ ਸਿੰਘ ਸੰਧੂ
ਪੰਨੇ 151, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਕਰਬਲਾ** (ਨਾਵਲ) ਪ੍ਰੇਮ ਚੰਦ, ਅਨੁਵਾਦ: ਸ਼ਾਹ ਚਮਨ
ਪੰਨੇ 191, ਮੁੱਲ ਅੰਕਤ ਨਹੀਂ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਚੱਕ੍ਰਵਯੂਹ ਤੇ ਪਿਰਾਮਿਡ** (ਕਾਵਿ-ਪ੍ਰਗੀਤ-ਨ੍ਰਿਤ-ਨਾਟਕ) ਰਵਿੰਦਰ ਰਵੀ
ਪੰਨੇ 192,ਮੁੱਲ 240 ਰੁਪਏ,ਨੈਸ਼ਨਲ ਬੁੱਕ ਸ਼ਾਪ,ਚਾਂਦਨੀ ਚੌਕ,ਦਿੱਲੀ

**ਧਰਤਿ ਕਰੇ ਅਰਜ਼ੋਈ** (ਕਾਵਿ-ਨਾਟਕ) ਮੰਗਾ ਬਾਸੀ
ਪੰਨੇ 103, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਬਲਦੇ ਜੰਗਲ ਦੇ ਰੁੱਖ** (ਨਾਟਕ) ਦਵਿੰਦਰ ਦਮਨ
ਪੰਨੇ 104,ਮੁੱਲ 120 ਰੁਪਏ,ਰਵੀ ਸਾਹਿਤ ਪ੍ਰਕਾਸ਼ਨ,ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ

**ਮਾਂ ਤੇ ਤਰਕਾਲਾਂ** (ਨਾਟਕ) ਕੇਵਲ ਧਾਲੀਵਾਲ
ਪੰਨੇ 128,ਮੁੱਲ 140 ਰੁਪਏ,ਰਵੀ ਸਾਹਿਤ ਪ੍ਰਕਾਸ਼ਨ,ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ

**ਪਤਾਸਿਆਂ ਵਾਲਾ ਨਿੰਮ** (ਨਾਟਕ) ਡਾ. ਜਗਜੀਤ ਸਿੰਘ ਕੋਮਲ
ਪੰਨੇ 96,ਮੁੱਲ 120 ਰੁਪਏ,ਲਿਟਰੇਚਰ ਹਾਊਸ,ਭਾਈ ਵੀਰ ਸਿੰਘ ਮਾਰਕੀਟ,ਪੁਤਲੀਘਰ,ਅੰਮ੍ਰਿਤਸਰ

**ਮੇਰੀ ਜਿੰਦੜੀਏ** (ਕਾਵਿ ਸੰਗ੍ਰਹਿ- ਨਿੱਿਹ ਨਾਲ ਸੰਵਾਦ) ਕਰਤਾਰ ਸਿੰਘ ਦੁੱਗਲ
ਪੰਨੇ 92 ਵੱਡਾ ਸਾਈਜ਼, ਮੁੱਲ 150 ਰੁਪਏ, ਪੰਜਾਬੀ ਸਾਹਿਤ ਸਭਾ, ਨਵੀਂ ਦਿੱਲੀ

**ਕੋਧਰੇ ਦਾ ਮਹਾਂਗੀਤ** (ਕਾਵਿ ਸੰਗ੍ਰਹਿ) ਸੰਤੋਖ ਸਿੰਘ ਧੀਰ
ਪੰਨੇ 104, ਮੁੱਲ 140 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਸਫਰ** (ਕਾਵਿ ਸੰਗ੍ਰਹਿ) ਦੇਵਿੰਦਰ ਕੌਰ
ਪੰਨੇ 95,ਮੁੱਲ 150 ਰੁਪਏ,ਅਸਥੈਟਿਕਸ ਪਬਲੀਕੇਸ਼ਨਜ਼,ਲੁਧਿਆਣਾ

**ਸ਼ਕੁੰਤਲਾ** (ਲੰਮੀ ਕਵਿਤਾ) ਪਿਆਰਾ ਸਿੰਘ ਸਹਿਰਾਈ
ਪੰਨੇ 100 ਪੇਪਰਬੈਕ,ਮੁੱਲ 60 ਰੁਪਏ, ਨਵਯੁਗ ਪਬਲਿਸ਼ਰਜ਼, ਹੌਜ਼ ਖਾਸ,ਨਵੀਂ ਦਿੱਲੀ

**ਨੰਗੇ ਪੈਰੀਂ ਪੌਣ** (ਕਾਵਿ ਸੰਗ੍ਰਹਿ) ਮਨਜੀਤ ਮੀਤ
ਪੰਨੇ 120, ਮੁੱਲ 140 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਧੁੰਦ 'ਚ ਠਹਿਰੀ ਕਵਿਤਾ** (ਕਾਵਿ ਸੰਗ੍ਰਹਿ) ਪ੍ਰਕਾਸ਼
ਪੰਨੇ 103,ਮੁੱਲ 150 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34-ਏ, ਚੰਡੀਗੜ੍ਹ

**ਸੂਹੇ ਮੌਸਮਾਂ ਦੇ ਬੋਲ** (ਕਾਵਿ ਸੰਗ੍ਰਹਿ) ਗੁਰਨਾਮ ਕੰਵਰ
ਪੰਨੇ 108,ਮੁੱਲ 150 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34-ਏ, ਚੰਡੀਗੜ੍ਹ

**ਰੂਹ ਦਾ ਰਕਸ** (ਕਾਵਿ ਸੰਗ੍ਰਹਿ) ਹਰੀ ਸਿੰਘ ਮੋਹੀ
ਪੰਨੇ 160,ਮੁੱਲ 150 ਰੁਪਏ,ਐਸਥੈਟਿਕਸ ਪਬਲੀਕੇਸ਼ਨਜ਼ , ਲੁਧਿਆਣਾ

**ਕਿਰਦੀ ਮਿੱਟੀ** (ਕਾਵਿ ਸੰਗ੍ਰਹਿ) ਦਰਸ਼ਨ ਬੁਲੰਦਵੀ
ਪੰਨੇ 93, ਮੁੱਲ 120 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਪਰਾਗ ਪਰਤਾਂ** (ਕਾਵਿ ਸੰਗ੍ਰਹਿ) ਮਿੱਤਰ ਰਾਸ਼ਾ
ਪੰਨੇ 80,ਮੁੱਲ 100 ਰੁਪਏ, ਲਾਹੌਰ ਬੁੱਕ ਸ਼ਾਪ,ਲਾਜਪਤ ਰਾਏ ਮਾਰਕੀਟ,ਲੁਧਿਆਣਾ

**ਉਹ ਜੋ ਸ਼ਿਵ ਵਰਗਾ ਲੱਗੇ** (ਕਾਵਿ ਸੰਗ੍ਰਹਿ) ਕਿਰਨ
ਪੰਨੇ 88,ਮੁੱਲ 100 ਰੁਪਏ,ਰਵੀ ਸਾਹਿਤ ਪ੍ਰਕਾਸ਼ਨ,ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ

**ਵਿਲਕਦਾ ਰੁੱਖ** (ਕਾਵਿ ਸੰਗ੍ਰਹਿ) ਮਲਕੀਤ ਜੌੜਾ
ਪੰਨੇ 96,ਮੁੱਲ 120 ਰੁਪਏ,ਰਵੀ ਸਾਹਿਤ ਪ੍ਰਕਾਸ਼ਨ,ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ

**ਉਦੋਂ ਤੇ ਹੁਣ** (ਕਾਵਿ ਸੰਗ੍ਰਹਿ) ਮਹਿੰਦਰ ਗਿੱਲ
ਪੰਨੇ 87,ਮੁੱਲ 150 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34-ਏ, ਚੰਡੀਗੜ੍ਹ

**ਬੁੱਕਲ ਵਿਚ ਅਸਮਾਨ** (ਕਾਵਿ ਸੰਗ੍ਰਹਿ) ਮੇਜਰ ਸਿੰਘ ਗਿੱਲ
ਪੰਨੇ 64,ਮੁੱਲ 125 ਰੁਪਏ,ਲੋਕ ਗੀਤ ਪ੍ਰਕਾਸ਼ਨ,ਸੈਕਟਰ 34 ਏ,ਚੰਡੀਗੜ੍ਹ

**ਤ੍ਰੇਲ ਤੁਪਕੇ** (ਹਾਇਕੂ ਸ਼ਾਇਰੀ) ਮੋਹਨ ਗਿੱਲ
ਪੰਨੇ 63,ਮੁੱਲ 80 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**खलनायिक सिंहासन के गिंद घूमता है**(कावय संग्रह) जोगे भनगल
पन्ने 80,मूलय 50 रुपये पेपरबैक, विशवभारती प्रकाशन,बरनाला

**ਮੇਰੀ ਵੀ ਇਕ ਮਾਂ ਹੁੰਦੀ ਸੀ** (ਕਾਵਿ ਸੰਗ੍ਰਹਿ) ਦਰਸ਼ਨ ਸਿੰਘ ਸੰਧੂ
ਪੰਨੇ 136,ਮੁੱਲ 200 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34-ਏ, ਚੰਡੀਗੜ੍ਹ

**ਅਰਸ਼ੀ ਰਮਜ਼ਾਂ** (ਕਾਵਿ ਸੰਗ੍ਰਹਿ) ਮਨਜੀਤ ਕੌਰ ਮੁਹਾਲੀ
ਪੰਨੇ 104,ਮੁੱਲ 100 ਰੁਪਏ, ਰਘਬੀਰ ਰਚਨਾ ਪ੍ਰਕਾਸ਼ਨ,ਸੈਕਟਰ 15-ਡੀ, ਚੰਡੀਗੜ੍ਹ

**ਪੁਨਰ ਜਨਮ** (ਕਾਵਿ ਸੰਗ੍ਰਹਿ) ਗੁਰਜੀਤ ਕੌਰ (ਡਾ.)
ਪੰਨੇ 63,ਮੁੱਲ 80 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਸਤਲੁਜ ਬੋਲਦਾ ਹੈ** ( ਗੀਤ ਸੰਗ੍ਰਹਿ) ਪਵਨ ਹਰਚੰਦਪੁਰੀ
ਪੰਨੇ 119,ਮੁੱਲ 200 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34-ਏ, ਚੰਡੀਗੜ੍ਹ



**ਗੁਲਾਬੀ ਰੰਗ ਦੇ ਸੁਪਨੇ** (ਗ਼ਜ਼ਲ ਸੰਗ੍ਰਹਿ) ਸੁਰਜੀਤ ਸਾਜਨ
ਪੰਨੇ 96,ਮੁੱਲ ਪੇਪਰਬੈਕ 60 ਰੁਪਏ, ਸੰਗਮ ਪਬਲੀਕੇਸ਼ਨਜ਼,ਸਮਾਣਾ

**ਬੋਲ ਮਿੱਠੇ ਅਨਮੋਲ** (ਬਾਲ ਗੀਤ ਤੇ ਕਵਿਤਾਵਾਂ) ਆਤਮਾ ਸਿੰਘ ਚਿੱਟੀ
ਪੰਨੇ 56, ਮੁੱਲ 50 ਰੁਪਏ, ਪੰਜ ਨਦ ਪ੍ਰਕਾਸ਼ਨ,ਲਾਂਬੜਾ,ਜਲੰਧਰ

**ਪਾਣੀ ਅੰਦਰ ਲੀਕ** (ਕਹਾਣੀਆਂ ਵਾਰਤਕ) ਡਾ. ਅਮਰਜੀਤ ਸਿੰਘ
ਪੰਨੇ 176,ਮੁੱਲ 250 ਰੁਪਏ,ਨੈਸ਼ਨਲ ਬੁੱਕ ਸ਼ਾਪ,ਚਾਂਦਨੀ ਚੌਕ,ਦਿੱਲੀ

**ਗੋਰੀਆਂ ਸ਼ਹੀਦੀਆਂ** (ਕਹਾਣੀ ਸੰਗ੍ਰਹਿ) ਰਵਿੰਦਰ ਰਵੀ
ਪੰਨੇ 160,ਮੁੱਲ 225 ਰੁਪਏ,ਨੈਸ਼ਨਲ ਬੁੱਕ ਸ਼ਾਪ,ਚਾਂਦਨੀ ਚੌਕ,ਦਿੱਲੀ

**ਆਪਣੇ ਆਪਣੇ ਟਾਪੂ** (ਕਹਾਣੀ ਸੰਗ੍ਰਹਿ: 1985-92,ਕੈਨੇਡਾ) ਰਵਿੰਦਰ ਰਵੀ
ਪੰਨੇ 130,ਮੁੱਲ 150 ਰੁਪਏ,ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ,ਚੰਡੀਗੜ੍ਹ

**ਕੰਪਿਊਟਰ ਕਲਚਰ** (ਕਹਾਣੀ ਸੰਗ੍ਰਹਿ: 1978-85, ਕੈਨੇਡਾ) ਰਵਿੰਦਰ ਰਵੀ
ਪੰਨੇ 124,ਮੁੱਲ 150 ਰੁਪਏ,ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ,ਚੰਡੀਗੜ੍ਹ

**ਜਿੱਥੇ ਦੀਵਾਰਾਂ ਨਹੀਂ** (ਕਹਾਣੀ ਸੰਗ੍ਰਹਿ: 1974-78, ਕੈਨੇਡਾ) ਰਵਿੰਦਰ ਰਵੀ
ਪੰਨੇ 96,ਮੁੱਲ 150 ਰੁਪਏ,ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ,ਚੰਡੀਗੜ੍ਹ

**ਮੈਲੀ ਪੁਸਤਕ** (ਕਹਾਣੀ ਸੰਗ੍ਰਹਿ: 1971-73, ਕੀਨੀਆ) ਰਵਿੰਦਰ ਰਵੀ
ਪੰਨੇ 95,ਮੁੱਲ 150 ਰੁਪਏ,ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ,ਚੰਡੀਗੜ੍ਹ

**ਕੋਨ ਪ੍ਰਤੀਕੋਨ** (ਕਹਾਣੀ ਸੰਗ੍ਰਹਿ: 1969-70, ਕੀਨੀਆ) ਰਵਿੰਦਰ ਰਵੀ
ਪੰਨੇ 96,ਮੁੱਲ 150 ਰੁਪਏ,ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ,ਚੰਡੀਗੜ੍ਹ

**ਸ਼ਹਿਰ ਵਿਚ ਜੰਗਲ** (ਕਹਾਣੀ ਸੰਗ੍ਰਹਿ: 1967-69, ਕੀਨੀਆ) ਰਵਿੰਦਰ ਰਵੀ
ਪੰਨੇ 104,ਮੁੱਲ 150 ਰੁਪਏ,ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ,ਚੰਡੀਗੜ੍ਹ

**ਜੁਰਮ ਦੇ ਪਾਤਰ** (ਕਹਾਣੀ ਸੰਗ੍ਰਹਿ: 1963-66, ਭਾਰਤ) ਰਵਿੰਦਰ ਰਵੀ
ਪੰਨੇ 83,ਮੁੱਲ 150 ਰੁਪਏ,ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ,ਚੰਡੀਗੜ੍ਹ

**ਚਰਾਵੀ** (ਕਹਾਣੀ ਸੰਗ੍ਰਹਿ: 1955-62, ਭਾਰਤ) ਰਵਿੰਦਰ ਰਵੀ
ਪੰਨੇ 104,ਮੁੱਲ 150 ਰੁਪਏ,ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ,ਚੰਡੀਗੜ੍ਹ

**ਖਿੱਤੀਆਂ ਘੁੰਮ ਰਹੀਆਂ ਨੇ** (ਕਹਾਣੀ ਸੰਗ੍ਰਹਿ) ਜਸਵੀਰ ਸਿੰਘ ਰਾਣਾ
ਪੰਨੇ 136, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਅਖੀਰਲਾ ਹੰਝੂ** (ਕਹਾਣੀ ਸੰਗ੍ਰਹਿ) ਤੌਕੀਰ ਚੁਗਤਾਈ
ਪੰਨੇ 104, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਅੰਦਰਲਾ ਸੱਚ** (ਕਹਾਣੀ ਸੰਗ੍ਰਹਿ) ਗੁਰਮੇਲ ਮਡਾਹੜ
ਪੰਨੇ 128,ਮੁੱਲ 140 ਰੁਪਏ, ਉਡਾਨ ਪਬਲੀਕੇਸ਼ਨਜ਼,ਮਾਨਸਾ

**ਅਨਤੋਨ ਚੈਖੋਵ ਦੀਆਂ ਕਹਾਣੀਆਂ** (ਕਹਾਣੀ ਸੰਗ੍ਰਹਿ) ਅਨੁਵਾਦਕ:ਡਾ. ਕਰਨਜੀਤ ਸਿੰਘ
ਪੰਨੇ 177 ਪੇਪਰਬੈਕ,ਮੁੱਲ 125 ਰੁਪਏ, ਨਵਯੁਗ ਪਬਲਿਸ਼ਰਜ਼, ਹੌਜ਼ ਖਾਸ,ਨਵੀਂ ਦਿੱਲੀ

**ਮੇਰੀਆਂ ਚੋਣਵੀਆਂ ਕਹਾਣੀਆਂ** (ਕਹਾਣੀ ਸੰਗ੍ਰਹਿ) ਕਰਤਾਰ ਸਿੰਘ ਸੂਰੀ
ਪੰਨੇ168, ਮੁੱਲ 200 ਰੁਪਏ, ਨਾਨਕ ਸਿੰਘ ਪੁਸਤਕ ਮਾਲਾ, ਸਿਟੀ ਸੈਂਟਰ,ਅੰਮ੍ਰਿਤਸਰ

**ਮੰਥਨ** (ਕਹਾਣੀਆਂ) ਅਸਵਨੀ ਬਾਗੜੀਆਂ
ਪੰਨੇ 115,ਮੁੱਲ 130 ਰੁਪਏ,ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ,ਚੰਡੀਗੜ੍ਹ

**ਰੱਬ ਦੀ ਹਕੂਮਤ** (ਕਹਾਣੀ ਸੰਗ੍ਰਹਿ) ਗਲੈਕਸੀ
ਪੰਨੇ168, ਮੁੱਲ 100 ਰੁਪਏ, 5ਆਬ ਪ੍ਰਕਾਸ਼ਨ,ਜਲੰਧਰ

**ਸੂਲੀ ਟੰਗੇ ਪਲਾਂ ਦੀ ਦਾਸਤਾਨ** (ਕਹਾਣੀ ਸੰਗ੍ਰਹਿ) ਸੋਹਣ ਸਿੰਘ ਸੂੰਨੀ
ਪੰਨ 96, ਮੁੱਲ 75 ਰੁਪਏ, ਦਰਪਣ ਸਾਹਿਤ ਸਭਾ,ਸੈਲਾ ਖੁਰਦ (ਹੁਸ਼ਿਆਰਪੁਰ)

**ਪੰਜਾਬੀ ਕਹਾਣੀ ਦੀ ਸ਼ਾਹਰਾਹ** (ਕਹਾਣੀ ਸੰਗ੍ਰਹਿ) ਸੰਪਾਦਕ:ਰਮਿੰਦਰ ਕੌਰ
ਪੰਨੇ 176,ਮੁੱਲ 180 ਰੁਪਏ,ਰਵੀ ਸਾਹਿਤ ਪ੍ਰਕਾਸ਼ਨ,ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ

**ਚਿੰਤਨ ਪੁਨਰ ਚਿੰਤਨ** (ਆਲੋਚਨਾ) ਹਰਿਭਜਨ ਸਿੰਘ ਭਾਟੀਆ
ਪੰਨੇ224,ਮੁੱਲ 250 ਰੁਪਏ,ਰਵੀ ਸਾਹਿਤ ਪ੍ਰਕਾਸ਼ਨ,ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ

**ਮਾਰਕਸਵਾਦ ਤੇ ਪੰਜਾਬੀ ਨਾਵਲ** (ਆਲੋਚਨਾ) ਸੁਰਜੀਤ ਗਿੱਲ
ਪੰਨੇ 190, ਮੁੱਲ 240 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਨੌਵੇਂ ਦਹਾਕੇ ਤੋਂ ਬਾਅਦ ਦੀ ਕਹਾਣੀ** ( ਆਲੋਚਨਾ ) ਡਾ. ਜੋਗਿੰਦਰ ਸਿੰਘ ਨਿਰਾਲਾ
ਪੰਨੇ 147,ਮੁੱਲ 200 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34-ਏ, ਚੰਡੀਗੜ੍ਹ

**ਅਣਹੋਏ: ਇਕ ਵਿਸ਼ਲੇਸ਼ਣ** (ਆਲੋਚਨਾ) ਸੰਪਾਦਕ:ਡਾ.ਟੀ.ਆਰ.ਵਿਨੋਦ,ਡਾ.ਅਮਰ ਤਰਸੇਮ
ਪੰਨੇ 191,ਮੁੱਲ 220 ਰੁਪਏ,ਰਵੀ ਸਾਹਿਤ ਪ੍ਰਕਾਸ਼ਨ,ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ

**ਪਰਵੇਸ਼** (ਆਲੋਚਨਾ) ਤੇਜਵੰਤ ਸਿੰਘ ਮਾਨ (ਡਾ.)
ਪੰਨੇ 160,ਮੁੱਲ 250 ਰੁਪਏ, ਲਿਟਰੇਚਰ ਹਾਊਸ,ਪੁਤਲੀਘਰ,ਅੰਮ੍ਰਿਤਸਰ

**ਨਾਟਕਕਾਰ ਚਰਨਦਾਸ ਸਿੱਧੂ:ਲਫਜ਼ੀ ਤਸਵੀਰਾਂ** (ਆਲੋਚਨਾ) ਸੰਪਾਦਕ:ਰਵੀ ਤਨੇਜਾ
ਪੰਨੇ 136,ਮੁੱਲ 200 ਰੁਪਏ, ਬਿਸ਼ਨ ਚੰਦ ਐਂਡ ਸਨਜ਼,ਵਿਸ਼ਵਾਸ ਨਗਰ,ਸ਼ਾਹਦਰਾ,ਦਿੱਲੀ

**ਕੈਨੇਡਾ ਦੀ ਪੰਜਾਬੀ ਕਵਿਤਾ:ਪਾਰ ਸਭਿਆਚਾਰਕ ਸਰੋਕਾਰ** (ਆਲੋਚਨਾ) ਡਾ.ਰਵਿੰਦਰ ਕੌਰ ਚੀਮਾ
ਪੰਨੇ 271,ਮੁੱਲ 325 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਇਕ ਕਹਾਣੀ:ਦਸ ਦਿਸ਼ਾਵਾਂ** (ਜਿੰਦਰ ਦੀ ਕਹਾਣੀ 'ਕਤਲ ਦੀ ਆਲੋਚਨਾ) ਸੰਪਾਦਕ:ਡਾ.ਰਵੀ ਰਵਿੰਦਰ
ਪੰਨੇ 158,ਮੁੱਲ 200 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਪੰਜਾਬੀ ਕਹਾਣੀ:ਅਰਥਾਂ ਦੀ ਤਲਾਸ਼** (ਆਲੋਚਨਾ) ਗੁਰਮੀਤ ਕੌਰ
ਪੰਨੇ 128, ਮੁੱਲ 150 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34-ਏ, ਚੰਡੀਗੜ੍ਹ

**ਪਚਾਸੀ ਵਰ੍ਹਿਆਂ ਦਾ ਜਸ਼ਨ** (ਜੀਵਨੀ) ਹਰਜੀਤ ਅਟਵਾਲ
ਪੰਨੇ 154, ਮੁੱਲ 200 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਗੁਰਮੁਖੀ ਦੀ ਜੁਗਤ** (ਖੋਜ) ਮਨਮੋਹਨ
ਪੰਨੇ 95, ਮੁੱਲ 130 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਮਿੱਤਰਾਂ ਦਾ ਮੈਂ-** ਗੁਲਜ਼ਾਰ ਸਿੰਘ ਸੰਧੂ (ਸ਼ਖਸੀਅਤ) ਸੰਪਾਦਕ:ਹਰੀਸ਼ ਜੈਨ
ਪੰਨੇ 328, ਮੁੱਲ 350 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34-ਏ, ਚੰਡੀਗੜ੍ਹ

**ਪ੍ਰੋ.ਪ੍ਰੀਤਮ ਸਿੰਘ** (ਜੀਵਨ, ਸ਼ਖਸੀਅਤ ਅਤੇ ਰਚਨਾ) ਸੰਪਾਦਕ: ਡਾ. ਪ੍ਰੀਤਮ ਸਿੰਘ ਕੈਂਬੋ
ਵੱਡਾ ਸਾਈਜ਼,ਪੰਨੇ 440,ਮੁੱਲ 750 ਰੁਪਏ, ਸਿੰਘ ਬ੍ਰਦਰਜ਼,ਬਾਜ਼ਾਰ ਮਾਈ ਸੇਵਾਂ,ਅੰਮ੍ਰਿਤਸਰ

**ਦਲਿਤ ਚੇਤਨਾ: ਸਰੋਤ ਤੇ ਸਰੂਪ** (ਵਾਰਤਕ) ਡਾ. ਰੌਣਕੀ ਰਾਮ
ਪੰਨੇ 264, ਮੁੱਲ 200 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34-ਏ, ਚੰਡੀਗੜ੍ਹ

**ਰਤਨ ਕੋਠੜੀ ਖੁਲ੍ਹੀ ਅਨੂਪ** (ਸ਼ਬਦ ਚਿਤ੍ਰ ਗਯਾਨੀ ਮਹਿੰਦਰ ਸਿੰਘ ਰਤਨ)ਸੰਪਾਦਕ-ਲੇਖਕ:ਨ੍ਰਿਪਇੰਦਰ ਰਤਨ
ਪੰਨੇ 80,ਭੇਟਾ 75 ਰੁਪਏ,ਸਾਹਿਤ ਰੰਗ ਗਠਨ,ਸਾਰੰਗ ਲੋਕ,ਫੇਜ਼ 11,ਮੁਹਾਲੀ

**ਫੀਦਲ ਕਾਸਤਰੋ** (ਸੰਖੇਪ ਜੀਵਨੀ) ਹਰਭਜਨ ਸਿੰਘ ਹੁੰਦਲ
ਪੰਨੇ 204,ਮੁੱਲ ਪੇਪਰਬੈਕ 140 ਰੁਪਏ, ਪੰਜਾਬ ਬੁੱਕ ਸੈਂਟਰ, ਸੈਕਟਰ 22-ਬੀ,ਚੰਡੀਗੜ੍ਹ

**ਸਫਰਨਾਮਾ ਅਲਾਸਕਾ** (ਸਫਰਨਾਮਾ) ਚਰਨਜੀਤ ਸਿੰਘ ਪੰਨੂ
ਪੰਨੇ 119,ਮੁੱਲ 150 ਰੁਪਏ,ਰਵੀ ਸਾਹਿਤ ਪ੍ਰਕਾਸ਼ਨ,ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ

**ਹੱਡਬੀਤੀਆਂ** (ਯਾਦਾਂ) ਦੀਵਾਨ ਸਿੰਘ ਮਫਤੂਨ
ਪੰਨੇ 86,ਮੁੱਲ 90 ਰੁਪਏ, ਨਵਯੁਗ ਪਬਲਿਸ਼ਰਜ਼, ਹੌਜ਼ ਖਾਸ,ਨਵੀਂ ਦਿੱਲੀ

**ਮੇਰਾ ਪੁਆਧ** (ਯਾਦਾਂ) ਡਾ. ਅੱਸ.ਅੱਸ.ਕਿਸ਼ਨਪੁਰੀ
ਪੰਨੇ 71,ਮੁੱਲ ਪੇਪਰਬੈਕ 90 ਰੁਪਏ,ਰਘਬੀਰ ਰਚਨਾ ਪ੍ਰਕਾਸ਼ਨ,ਚੰਡੀਗੜ੍ਹ

**ਬਾਲ ਮਨ ਦੀਆਂ ਕਸਕਾਂ** (ਯਾਦਾਂ 1947 ਦੀਆਂ) ਦਲਜੀਤ ਕੌਰ ਦਾਊਂ
ਪੰਨੇ 47,ਮੁੱਲ ਪੇਪਰਬੈਕ 60 ਰੁਪਏ,ਰਘਬੀਰ ਰਚਨਾ ਪ੍ਰਕਾਸ਼ਨ,ਚੰਡੀਗੜ੍ਹ

**ਓਏ ਰੱਬਾ,ਰੱਬਾ ਓਏ** (ਵਿਅੰਗ) ਸੁਰਿੰਦਰ ਸਿੰਘ ਓਬਰਾਏ
ਪੰਨੇ 94,ਮੁੱਲ 130 ਰੁਪਏ, ਨੈਸ਼ਨਲ ਬੁੱਕ ਸ਼ਾਪ,ਚਾਂਦਨੀ ਚੌਕ,ਦਿੱਲੀ

**ਪੂੰਜੀਵਾਦ ਦਾ ਵਿਨਾਸ਼ ਜ਼ਰੂਰੀ** (ਲੇਖ ਸੰਗ੍ਰਹਿ) ਡਾ. ਅਜੀਤਪਾਲ ਸਿੰਘ ਐਮ.ਡੀ.
ਪੰਨੇ 176,ਮੁੱਲ ਪੇਪਰਬੈਕ 100 ਰੁਪਏ,ਤਰਕਭਾਰਤੀ ਪ੍ਰਕਾਸ਼ਨ,ਬਰਨਾਲਾ

**ਕਟਹਿਰੇ 'ਚ ਰਾਜਨੀਤੀ** (ਲੇਖ ਸੰਗ੍ਰਹਿ) ਡਾ. ਅਜੀਤਪਾਲ ਸਿੰਘ ਐਮ.ਡੀ.
ਪੰਨੇ 176,ਮੁੱਲ ਪੇਪਰਬੈਕ 100 ਰੁਪਏ,ਤਰਕਭਾਰਤੀ ਪ੍ਰਕਾਸ਼ਨ,ਬਰਨਾਲਾ

**ਮੌਜੂਦਾ ਵਿਕਾਸ ਬਨਾਮ ਮੇਹਨਤਕਸ਼** (ਲੇਖ ਸੰਗ੍ਰਹਿ) ਡਾ. ਅਜੀਤਪਾਲ ਸਿੰਘ ਐਮ.ਡੀ.
ਪੰਨੇ 176,ਮੁੱਲ ਪੇਪਰਬੈਕ 100 ਰੁਪਏ,ਤਰਕਭਾਰਤੀ ਪ੍ਰਕਾਸ਼ਨ,ਬਰਨਾਲਾ

**ਵਪਾਰੀਕਰਨ ਦੇ ਦੁਰਪ੍ਰਭਾਵ** (ਲੇਖ ਸੰਗ੍ਰਹਿ) ਡਾ. ਅਜੀਤਪਾਲ ਸਿੰਘ ਐਮ.ਡੀ.
ਪੰਨੇ 176, ਮੁੱਲ ਪੇਪਰਬੈਕ 100 ਰੁਪਏ,ਤਰਕਭਾਰਤੀ ਪ੍ਰਕਾਸ਼ਨ,ਬਰਨਾਲਾ

**ਦੂਜਾ ਪਾਸਾ** (ਲੇਖ ਸੰਗ੍ਰਹਿ) ਡਾ. ਦਲਜੀਤ ਸਿੰਘ
ਪੰਨੇ 111, ਮੁੱਲ ਕੋਈ ਨਹੀਂ,ਦੂਜਾ ਪਾਸਾ ਪਬਲੀਕੇਸ਼ਨਜ਼,ਅੰਮ੍ਰਿਤਸਰ

**ਮੇਲੇ ਕਬੱਡੀ ਦੇ** (ਵਾਰਤਕ) ਪ੍ਰਿੰਸੀਪਲ ਸਰਵਣ ਸਿੰਘ
ਪੰਨੇ 224, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਚਿੱਤਰਕਾਰ ਹਰਪ੍ਰਕਾਸ਼ ਜਨਾਗਲ** (ਵਾਰਤਕ ) ਸੰਪਾਦਕ: ਹਰਭਜਨ ਸਿੰਘ ਮਾਂਗਟ
ਪੰਨੇ 328 ਵੱਡਾ ਸਾਈਜ਼,ਮੁੱਲ 775 ਰੁਪਏ,30$ **Cdn**,ਨੈਸ਼ਨਲ ਬੁੱਕ ਸ਼ਾਪ,ਚਾਂਦਨੀ ਚੌਕ,ਦਿੱਲੀ

**ਸੁਨਹਿਰਾ ਗੁਲਾਬ** (ਵਾਰਤਕ) ਕੇ.ਪਾਸਤੋਵਸਕੀ , ਅਨੁਵਾਦ: ਸੁਖਬੀਰ
ਪੰਨੇ 188,ਪੇਪਰਬੈਕ ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਸੱਚ ਦੀ ਸਿਆਸਤ** (ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਬਾਰੇ ਇਕ ਸੰਵਾਦ) ਅਮਰਜੀਤ ਸਿੰਘ ਗਰੇਵਾਲ
ਪੰਨੇ 184, ਮੁੱਲ 220 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਸਰੀਰਕ ਸਿੱਖਿਆ ਦਾ ਅਧਿਐਨ** (ਵਾਰਤਕ) ਡਾ. ਸੁਖਦੇਵ ਸਿੰਘ ਸੰਧੂ
ਪੰਨੇ 208, ਮੁੱਲ 250 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**Teaching of Social Studies (Prose) Dr. Gurmit Singh**
**Pp 279, Price Rs. 350/-, Chetna Parkashan, Punjabi Bhawan,Ludhiana**





'ਸਿਰਜਣਾ' ਨੂੰ ਸਾਹਿਤਕ ਪੱਤਰਕਾਰੀ ਦੇ ਖੇਤਰ ਵਿਚ ਇਨਾਮ ਮਿਲਣ ਦੀ ਤੁਹਾਨੂੰ ਬਹੁਤ ਬਹੁਤ ਵਧਾਈ ਹੋਵੇ। 'ਸਿਰਜਣਾ' ਨੇ ਆਪਣੇ ਬੀਤੇ ਚਾਰ ਦਹਾਕਿਆਂ ਦੇ ਕਰੀਬ ਸਫਰ ਦੇ ਦੌਰਾਨ ਪੰਜਾਬੀ ਸਾਹਿਤ ਵਿਚ ਨਿੱਗਰ ਵਾਧਾ ਕੀਤਾ ਹੈ। ਵਿਸ਼ੇਸ਼ ਕਰਕੇ ਪੰਜਾਬੀ ਕਹਾਣੀ, ਪੰਜਾਬੀ ਆਲੋਚਨਾ ਅਤੇ ਪੰਜਾਬੀ ਸਾਹਿਤ-ਚਿੰਤਨ ਦੇ ਖੇਤਰ ਵਿਚ ਵਿਸ਼ੇਸ਼ ਯੋਗਦਾਨ ਪਾਇਆ ਹੈ। ਅੰਕ-156 ਵਿਚ ਸੁਤਿੰਦਰ ਸਿੰਘ ਨੂਰ ਹੁਰਾਂ ਨੇ 'ਪੰਜਾਬੀ ਸਾਹਿਤ ਦੀ ਸੰਯੁਕਤ ਇਤਿਹਾਸਕਾਰੀ' ਵਰਗਾ ਮਹੱਤਵਪੂਰਨ ਵਿਸ਼ਾ ਉਠਾਇਆ ਹੈ। ਪੰਜਾਬੀ ਸਾਹਿਤ ਨੂੰ 'ਹਿੰਦੂ ਪੰਜਾਬੀ ਸਾਹਿਤ', 'ਸਿੱਖ ਪੰਜਾਬ ਸਾਹਿਤ' ਅਤੇ 'ਮੁਸਲਮਾਨ ਪੰਜਾਬੀ ਸਾਹਿਤ' ਦੇ ਖਾਨਿਆਂ ਵਿਚ ਕੈਦ ਕਰਨਾ ਅਸਲੋਂ ਹੀ ਘੋਰ ਅਨਿਆਂ ਹੈ। ਪਹਿਲੀ ਗੱਲ ਤਾਂ ਪੰਜਾਬੀ ਸਾਹਿਤ ਦੀ ਇਤਿਹਾਸਕਾਰੀ ਸਾਹਿਤ ਦੇ ਤੌਰ 'ਤੇ ਹੋਣੀ ਚਾਹੀਦੀ ਹੈ। ਕਿਸੇ ਵੀ ਕਿਸਮ ਦੇ ਖਾਨਿਆਂ ਵਿਚ ਵੰਡ ਕੇ ਨਹੀਂ ਹੋਣੀ ਚਾਹੀਦੀ। ਦੂਜਾ ਨੁਕਤਾ ਇਹ ਹੈ ਕਿ ਪੰਜਾਬੀ ਸਾਹਿਤ ਦੀ ਖਾਸੀਅਤ ਆਰੰਭ ਤੋਂ ਲੈ ਕੇ ਹੁਣ ਤਕ ਸੈਕੂਲਰ ਰਹੀ ਹੈ ਅਤੇ ਇਸ ਦੀ ਇਤਿਹਾਸਕਾਰੀ ਵੀ ਇਸੇ ਤਰਜ਼ 'ਤੇ ਹੀ ਹੋਣੀ ਚਾਹੀਦੀ ਹੈ।

ਇਸੇ ਅੰਕ ਵਿਚ ਹੀ ਵਰਿਆਮ ਸੰਧੂ ਦੀ ਕਹਾਣੀ 'ਗਿਮ ਝਿਮ ਪਰਬਤ' ਉਚੇਚੇ ਧਿਆਨ ਦੀ ਮੰਗ ਕਰਦੀ ਹੈ। ਇਹ ਬੜੀ ਹੀ ਪਰਿਪੱਕ ਤੇ ਦਮਦਾਰ ਕਹਾਣੀ ਹੈ ਜਿਸ ਵਿਚ ਲੇਖਕ ਨੇ ਅੱਤਵਾਦ ਦੇ ਦੌਰ ਦੇ ਪੰਜਾਬ ਦੇ ਦਰਦ ਅਤੇ ਚੀਸ ਨੂੰ ਬਾ-ਖੂਬੀ ਚਿਤਰਿਆ ਹੈ ਅਤੇ ਪੰਜਾਬੀ ਜੀਵਨ ਦੇ ਹੋਰ ਮਾਣਯੋਗ ਪਾਸਾਰਾਂ ਦਾ ਵੀ ਸੁਥਰਾ ਵਰਣਨ ਕੀਤਾ ਹੈ। ਪੰਜਵੇਂ ਅਤੇ ਨੌਵੇਂ ਗੁਰੂ ਦੀ ਸ਼ਹਾਦਤ, ਗ਼ਦਰ ਪਾਰਟੀ, ਗੁਰੂ ਕੇ ਬਾਗ ਦਾ ਮੋਰਚਾ, 1947 ਦੀ ਵੰਡ, ਕਮਿਊਨਿਸਟ ਲਹਿਰ, ਖੁਸ਼ ਹੈਸੀਅਤੀ ਮੋਰਚਾ ਅਤੇ ਮੁਲਾਜ਼ਮ ਲਹਿਰ ਦੀ ਸੰਤੁਲਤ ਸਮਝ ਇੰਦਰ ਸਿੰਘ, ਅਰਜਨ ਸਿੰਘ, ਜਗਜੀਤ ਸਿੰਘ ਅਤੇ ਹਰਜੀਤ ਸਿੰਘ ਵਰਗੇ ਅਣਖੀਲੇ, ਦੇਸ਼ ਸੇਵਕ, ਲੋਕ ਸੇਵਕ ਅਤੇ ਪੰਜਾਬ ਦੀ ਧਰਤੀ ਦੇ ਅਣਮੋਲ ਹੀਰੇ ਪਾਤਰਾਂ ਰਾਹੀਂ ਪਾਠਕਾਂ ਸਾਹਮਣੇ ਸਾਕਾਰ ਕਰਨਾ ਵਰਿਆਮ ਸੰਧੂ ਦੇ ਹਿੱਸੇ ਹੀ ਆਇਆ ਹੈ। ਇਹ ਕਹਾਣੀ ਜਿੱਥੇ ਪੰਜਾਬੀ ਇਤਿਹਾਸ ਦਾ ਗਲਪੀਕਰਣ ਕਰਦੀ ਹੈ, ਉੱਥੇ ਪੰਜਾਬੀ ਜੀਵਨ ਅਤੇ ਪੰਜਾਬੀ ਸੁਭਾਅ ਦੇ ਵਿਭਿੰਨ ਪਾਸਾਰਾਂ ਦੀ ਪੇਸ਼ਕਾਰੀ ਵੀ ਬੜੀ ਬਰੀਕੀ ਅਤੇ ਵਿਸ਼ਲੇਸ਼ਨਾਤਮਕ ਵਿਧੀ ਨਾਲ ਕਰਦੀ ਹੈ। ਮਸਲਨ 'ਲੈਫਟੀਨੈਂਟ ਜਨਰਲ' ਗੁਰਜੀਤ ਸਿੰਘ ਅਤੇ ਉਸ ਦੇ ਸਾਥੀ ਅਰਜਨ ਸਿੰਘ ਦੀ ਜਾਨ ਦੇ ਤਿਹਾਏ ਹਨ, ਉਹਨਾਂ ਨੂੰ ਮਰਵਾਉਣ ਦਾ ਅਵਸਰ ਅਰਜਨ ਸਿੰਘ ਕੋਲ ਆ ਜਾਂਦਾ ਹੈ। ਪਰੰਤੂ ਉਹ ਉਹਨਾਂ ਨੂੰ ਆਪਣੀ ਜਾਨ ਖਤਰੇ ਵਿਚ ਪਾ ਕੇ ਵੀ ਬਚਾਉਣ ਦਾ ਯਤਨ ਕਰਦਾ ਹੈ। ਇਸ ਸੁਭਾਅ ਦੇ ਮਾਲਕ ਅਰਜਨ ਸਿੰਘ ਵਰਗੇ ਪੰਜਾਬੀ ਹੀ ਤਾਂ ਆਪਣੇ ਵਿਸ਼ਾਲ ਹਿਰਦਿਆਂ ਕਾਰਣ 'ਧਰਤੀ ਹੇਠਲੇ ਬੌਲਦ' ਕਰਕੇ ਜਾਣੇ ਜਾਂਦੇ ਹਨ। ਅਰਜਨ ਸਿੰਘ ਮੌਤ ਪ੍ਰਵਾਨ ਕਰ ਲੈਂਦਾ ਹੈ, ਪਰ ਮੁਖਬਰ ਜਾਂ ਗ਼ਦਾਰ ਅਖਵਾਉਣਾ ਨਹੀਂ। ਇਸੇ ਮਾਣ-ਮੱਤੀ ਮੌਤ ਕਰਕੇ ਹੀ ਉਹ 'ਗਿਮ ਝਿਮ ਪਰਬਤ' ਬਣ ਜਾਂਦਾ ਹੈ। ਅੱਜ ਦੇ ਗਰਕ ਰਹੇ ਮਾਹੌਲ ਵਿਚ ਇਹ ਕਹਾਣੀ ਇਕ ਆਸ ਦੀ ਕਿਰਨ ਵਾਂਗ ਲਿਸ਼ਕੋਰ ਮਾਰਦੀ ਹੈ।

ਇਸੇ ਅੰਕ ਵਿਚ ਤ੍ਰਿਪਤਾ ਕ. ਸਿੰਘ ਦੀ ਕਹਾਣੀ 'ਮਰੀਆਂ ਹੋਈਆਂ ਮਛਲੀਆਂ' ਛਪੀ ਹੈ, ਜੋ ਕਿ ਇਕ ਦਮਦਾਰ ਰਚਨਾ ਹੈ। ਮਨੁੱਖੀ ਰਿਸ਼ਤਿਆਂ ਦੇ ਇਕ ਵਿਸ਼ੇਸ਼ ਪਾਸਾਰ ਨੂੰ ਖੂਬਸੂਰਤੀ ਨਾਲ ਪਕੜ ਕੇ ਉਨੀ ਹੀ ਖੂਬਸੂਰਤੀ ਨਾਲ ਪੇਸ਼ ਕੀਤਾ ਗਿਆ ਹੈ। ਔਰਤ ਦੇ ਸ਼ੋਸ਼ਣ ਦੀ ਇਹ ਇਕ ਬਾ-ਕਮਾਲ ਪੇਸ਼ਕਾਰੀ ਕਰਦੀ ਕਹਾਣੀ ਹੈ। ਸ਼ੋਸ਼ਣ ਕਰਨ ਵਾਲੀ ਧਿਰ ਹਰ ਸੁੰਦਰ, ਮਾਨਣਯੋਗ, ਆਨੰਦਮਈ ਅਤੇ ਸੁਖਦਾਇਕ ਵਸਤੂ 'ਤੇ ਕਬਜ਼ਾ ਕਰਨਾ ਆਪਣਾ ਅਧਿਕਾਰ ਸਮਝਦੀ ਹੋਈ ਔਰਤ ਨੂੰ ਵੀ ਇਸੇ ਪੱਧਰ 'ਤੇ ਹੀ ਤਸੱਵਰ ਕਰਦੀ ਹੈ। ਲੇਖਿਕਾ ਨੇ ਬੜੀ ਖੂਬਸੂਰਤੀ ਨਾਲ ਇਹ ਪੇਸ਼ ਕੀਤਾ ਹੈ ਕਿ ਪਦਾਰਥਕ ਪੱਧਰ ਦਾ ਜੋ ਯਥਾਰਥ ਹੈ ਉਹ ਸੁਹਜ ਦੇ ਪੱਧਰ ਦਾ ਯਥਾਰਥ ਨਹੀਂ ਹੋ ਸਕਦਾ। ਪਿਆਰ ਜੀਵਨ ਦਾ ਇਕ ਸ਼੍ਰੋਮਣੀ ਜਜ਼ਬਾ ਹੈ ਅਤੇ ਸੈਕਸ ਇਸ ਦੀ ਸਿਖਰ ਹੈ। ਪਰ ਇਸ ਸਿਖਰ 'ਤੇ ਸਾਵੇਂ ਰਿਸ਼ਤਿਆਂ ਨਾਲ ਹੀ ਪੁੱਜਿਆ ਜਾ ਸਕਦਾ ਹੈ। ਸ਼ੋਸ਼ਣ ਰਾਹੀਂ ਕਬਜ਼ਾ ਕਰਕੇ ਨਹੀਂ। ਇਸ ਅਸਾਵੇਂ ਰਿਸ਼ਤੇ ਦੇ ਪਾਣੀਆਂ ਵਿਚ ਕੇਵਲ ਪੱਟਾਂ ਦੀਆਂ ਮਛਲੀਆਂ ਹੀ ਨਹੀਂ ਮਰਦੀਆਂ ਸਗੋਂ ਜਜ਼ਬਿਆਂ ਦੀਆਂ ਮਛਲੀਆਂ ਵੀ ਮਰ ਜਾਂਦੀਆਂ ਹਨ। ਲੇਖਿਕਾ ਦੀ ਗਲਪ-ਸ਼ੈਲੀ ਅਤੇ ਭਾਸ਼ਾ ਸੰਜਮ ਕਮਾਲ ਦਾ ਹੈ।

ਤਲਵਿੰਦਰ ਸਿੰਘ ਦੀ ਕਹਾਣੀ 'ਲੇਜ਼ਰ ਸ਼ੋਅ' ਦੀਆਂ ਕਿਰਨਾਂ ਇਕ ਵੇਰ ਭਾਵੇਂ ਪਾਠਕ ਨੂੰ

ਚੁੰਧਿਆ ਦਿੰਦੀਆਂ ਹਨ, ਪਰ ਅੱਖ ਦੇ ਪਲਕਾਰੇ ਵਿਚ ਅੱਖਾਂ ਖੋਲ੍ਹਣ ਲਈ ਵੀ ਮਜਬੂਰ ਕਰ ਦਿੰਦੀਆਂ ਹਨ। ਕਵਿਤਾਵਾਂ ਵਿਚ ਪਰਮਿੰਦਰਜੀਤ, ਅਜਾਇਬ ਕਮਲ ਅਤੇ ਭੁਪਿੰਦਰ ਕੌਰ ਪ੍ਰੀਤ ਨੇ ਆਪਣੇ ਵਕਾਰ ਤੋਂ ਵੀ ਵਧੇਰੇ ਪ੍ਰਭਾਵਤ ਕੀਤਾ ਹੈ। 'ਸਿਰਜਣਾ' ਦੇ ਸਾਰੇ ਅੰਕ ਸਾਂਭਣਯੋਗ ਹੁੰਦੇ ਹਨ ਪਰ ਇਹ ਅੰਕ ਵਧੇਰੇ ਹੀ ਸਾਂਭਣਯੋਗ ਹੋ ਨਿਬੜਿਆ ਹੈ। 'ਸਿਰਜਣਾ' ਦੀ ਚੜ੍ਹਦੀ ਕਲਾ ਲਈ ਦੁਆ ਹੈ। **ਜਗੀਰ ਕਾਹਲੋਂ, ਜਲੰਧਰ**

ਸਿਰਜਣਾ-156 ਵਿਚੋਂ, ਸੰਪਾਦਕੀ ਟਿੱਪਣੀ ਸਦਕਾ, ਤ੍ਰਿਪਤਾ ਕ. ਸਿੰਘ ਦੀ ਕਹਾਣੀ 'ਮਰੀਆਂ ਹੋਈਆਂ ਮਛਲੀਆਂ' ਪਹਿਲਾਂ ਪੜ੍ਹੀ। ਕਹਾਣੀ, ਠੀਕ ਹੀ ਚੰਗੀ ਹੈ। ਅੰਤ,ਜਿਵੇਂ ਚੰਗੀ ਕਹਾਣੀ ਦਾ ਹੋਣਾ ਹੀ ਚਾਹੀਦਾ ਹੈ,ਬਹੁਤ ਖ਼ੂਬਸੂਰਤ ਹੈ। ਪਰ ਕਾਮ ਨਾਲ ਸੰਬੰਧਤ ਵੇਰਵਿਆਂ ਵਿਚ ਭਾਸ਼ਾ ਗਲੀ-ਮੁਹੱਲੇ ਵਾਲੀ ਵਰਤੀ ਗਈ ਹੈ। ਇਹ ਕਹਾਣੀ,ਨਿਸਚੇ ਹੀ,ਇਸ ਨਾਲੋਂ ਵੱਖਰੀ,ਸੂਖਮ ਸ਼ਬਦਾਵਲੀ ਦੀ ਮੰਗ ਕਰਦੀ ਸੀ। ਜੇ ਕਿਤੇ ਲੇਖਕ ਨੇ ਭਾਸ਼ਾ ਦੀ ਸੂਖਮਤਾ ਸੰਬੰਧੀ ਸਮਰੱਥਾ ਦਰਸਾਈ ਹੁੰਦੀ,ਕਹਾਣੀ ਨੇ ਉਚ-ਕੋਟੀ ਦੀ ਰਚਨਾ ਬਣ ਜਾਣਾ ਸੀ। **-ਗੁਰਬਚਨ ਸਿੰਘ ਭੁੱਲਰ (ਦਿੱਲੀ)**

I am life member of Sirjana and living in Calgary ( Canada ) for the last 29 years. I am only 82 years old. I read Tripta K.Singh's story published in Sirjana April-June 156.I don't have to add any thing because the ediotr Raghbir Singh has done the critical appreciation in a professional way. I congratulate her for writing a wonderful story, using the most appropriate sentences and depicting how human being, especially men, act in such situations. I am holding a PhD degree in psychology and can see how the writer has dealt the emotional and physical conflict of a human being. **Mohinder Singh (Calgary,Alberta,Canada)**

ਸਿਰਜਣਾ-156 ਵਿਚ ਤ੍ਰਿਪਤਾ ਕ. ਸਿੰਘ ਦੀ ਕਹਾਣੀ 'ਮਰੀਆਂ ਹੋਈਆਂ ਮਛਲੀਆਂ' ਨੇ ਬੇਹੱਦ ਟੁੰਬਿਆ। ਸਮਾਜ ਵਿਚ ਅਮੀਰ ਵੱਲੋਂ ਗਰੀਬ ਦੇ ਸਰੀਰਕ ਤੇ ਮਾਨਸਿਕ ਸ਼ੋਸ਼ਣ ਦੀ ਤਸਵੀਰ ਬੜੇ ਤਿੱਖੇ ਢੰਗ ਨਾਲ ਪੇਸ਼ ਕੀਤੀ ਹੈ। ਆਰਥਿਕਤਾ ਦੀ ਊਚ-ਨੀਚ ਮਨੁੱਖ ਨੂੰ ਕਿੱਥੇ ਤੋਂ ਕਿੱਥੇ ਤਕ ਲੈ ਜਾਂਦੀ ਹੈ, ਥੋੜ੍ਹੇ ਸ਼ਬਦਾਂ 'ਚ ਵੱਡੀ ਕਹਾਣੀ ਵਾਲੀ ਮਿਸਾਲ ਪੇਸ਼ ਕੀਤੀ ਹੈ। ਤਲਵਿੰਦਰ ਸਿੰਘ ਦੇ 'ਲੇਜ਼ਰ ਸ਼ੋਅ ਦੀ ਸ਼ੈਲੀ ਬਹੁਤ ਪਿਆਰੀ ਸੀ। ਲੇਕਿਨ ਅੰਤ ਵੱਲ ਪਹੁੰਚਦਿਆਂ ਇਵੇਂ ਲੱਗਾ ਜਿਵੇਂ ਕਿ ਕੁਝ ਕਸਰ ਰਹਿ ਗਈ ਏ। ਵਰਿਆਮ ਸਿੰਘ ਸੰਧੂ ਹੋਰਾਂ ਦੀ ਕਹਾਣੀ ਨੇ ਤਾਂ ਸਾਹ ਹੀ ਚੜ੍ਹਾ ਦਿੱਤਾ। ਥੋੜ੍ਹੇ ਸਫਿਆਂ ਚ ਬਹੁਤੀ ਗੱਲ ਪਰੋਣ ਦੀ ਕਹਾਣੀਕਾਰਾਂ ਨੂੰ ਆਦਤ ਪਾਉਣੀ ਚਾਹੀਦੀ ਹੈ। ਪਰਮਿੰਦਰਜੀਤ ਦੀਆਂ ਕਵਿਤਾਵਾਂ ਵਾਰ ਵਾਰ ਪੜ੍ਹੀਆਂ। ਬਹੁਤ ਖ਼ੂਬ! **ਡਾ. ਕਰਮਜੀਤ ਸਿੰਘ ,ਨਡਾਲਾ-ਕਪੂਰਥਲਾ**

'ਸਿਰਜਣਾ'-156 ਵਿਚ ਤ੍ਰਿਪਤਾ ਸਿੰਘ ਦੀ ਕਹਾਣੀ 'ਮਰੀਆਂ ਹੋਈਆਂ ਮਛਲੀਆਂ' ਬਹੁਤ ਵਧੀਆ ਹੈ। ਨਿੱਕੀ ਕਹਾਣੀ ਦੀ ਵਿਧਾ ਦੇ ਅੰਤਰਗਤ ਲੇਖਿਕਾ ਬੁਹਤ ਕੁਝ ਕਹਿ ਗਈ। ਕਾਫੀ ਚਿਰ ਬਾਅਦ ਪੜ੍ਹਨ ਨੂੰ ਮਿਲੀ ਹੈ ਇਹੋ ਜਿਹੀ ਕਹਾਣੀ। **ਤਰਨਦੀਪ ਸਿੰਘ,ਸੰਪਦਕ 'ਨੰਗੇ ਹਰਫ'**

ਸਿਰਜਣਾ-156 ਵਿਚ 'ਸਰਵਣ' ਸਿਰਲੇਖ ਅਧੀਨ ਛਪੀਆਂ ਨਰਿੰਦਰਪਾਲ ਦੀਆਂ ਕਵਿਤਾਵਾਂ ਬਦਲਦੇ ਸਮਿਆਂ ਨਾਲ ਪਰੰਪਰਾ ਵਿਚ ਹੁੰਦੀ ਤਬਦੀਲੀ ਦੀ ਗੱਲ ਕਰਨ ਦੇ ਨਾਲ ਨਾਲ ਵਿਸ਼ਵ ਪੂੰਜੀਵਾਦ ਦੀ ਮੰਡੀ ਦੀ ਵਿਵਸਥਾ ਉਤੇ ਭਰਵੀਂ ਚੋਟ ਕਰਦੀਆਂ ਹਨ। ਬਹੁਤ ਸਹਿਜ ਨਾਲ ਵੱਡੀ ਗੱਲ ਕਰਨ ਵਾਲੀਆਂ ਇਹ ਕਵਿਤਾਵਾਂ ਮੈਨੂੰ ਬਹੁਤ ਪਸੰਦ ਆਈਆਂ ਹਨ ਅਤੇ ਮੈਂ ਇਹ ਅਗਾਂਹ ਏਥੋਂ ਜਾਰੀ ਬਲੌਗ 'ਆਰਸੀ' ਨੂੰ ਭੇਜੀਆ ਹਨ। **ਜਸਬੀਰ ਮਾਹਲ, ਸਰੀ,ਬੀ.ਸੀ.ਕੈਨੇਡਾ**

ਵਰਿਆਮ ਸੰਧੂ ਦੀ ਕਹਾਣੀ 'ਰਿਮ ਝਿਮ ਪਰਬਤ' ਪੰਜਾਬ ਸੰਤਾਪ ਬਾਰੇ ਉਸਦੀਆਂ ਚਰਚਤ ਕਹਾਣੀਆਂ 'ਭੱਜੀਆਂ ਬਾਹੀਂ', 'ਚੌਥੀ ਕੂਟ' ਅਤੇ 'ਮੈਂ ਹੁਣ ਠੀਕ ਠਾਕ ਹਾਂ' ਵਾਂਗ ਇਕ ਮਾਅਰਕੇ ਦੀ ਰਚਨਾ ਹੈ। ਮੈਂ ਇਸ ਕਹਾਣੀ 'ਤੇ ਇਕ ਵਿਸਤ੍ਰਿਤ ਰੀਵੀਊ ਲਿਖਿਆ ਸੀ ਜਿਸ ਦੇ ਹਵਾਲੇ ਨਾਲ ਖੰਨੇ ਵਿਚ ਆਪਸੀ ਸੂਝ- ਬੂਝ ਵਾਲੇ ਸੱਜਣਾਂ ਵਿਚ ਬੈਠਕੇ ਇਸ ਕਹਾਣੀ ਨੂੰ ਵਿਚਾਰਿਆ ਗਿਆ।

**-ਬਲਵਿੰਦਰ ਸਿੰਘ ਗਰੇਵਾਲ (ਬੂਥਗੜ੍ਹ, ਲੁਧਿਆਣਾ)**





ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਐਸ.ਸੀ.ਐਫ. 112, ਫੇਜ਼ 7, ਮੋਹਾਲੀ ਤੋਂ ਛਪਵਾ ਕੇ, 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।
ਸੰਪਾਦਕ : **ਰਘਬੀਰ ਸਿੰਘ** ਪ੍ਰਕਾਸ਼ਨ ਮਿਤੀ : 1 ਜੁਲਾਈ, 2010

**SIRJANA** Literary Punjabi Quarterly Chandigarh

No. 157 July-September 2010

Registered with the Registrar of Newspapers for India vide R.N. 10215/65

**ਗੁਲਜ਼ਾਰ ਸਿੰਘ ਸੰਧੂ ਦੀ ਸਾਹਿਤਕ ਸ਼ਖਸੀਅਤ ਬਾਰੇ ਉਸਦੇ ਸੰਬੰਧੀਆਂ, ਮਿੱਤਰਾਂ ਦਾਨਿਸ਼ਵਰਾਂ ਤੇ ਸਾਹਿਤਕਾਰਾਂ ਦੀਆਂ ਨਿੱਜੀ ਛੋਹਾਂ ਵਾਲੀਆਂ ਲਿਖਤਾਂ ਦਾ ਸੰਗ੍ਰਹਿ**

# ਮਿੱਤਰਾਂ ਦਾ ਮੈਂ




'ਮਿੱਤਰਾਂ ਦਾ ਮੈਂ' ਵਿਚ 'ਮੈਂ' ਪਾਤਰ ਗੁਲਜ਼ਾਰ ਸਿੰਘ ਸੰਧੂ ਹੈ ਤੇ 'ਮਿੱਤਰ' ਉਸਦੇ ਸਮਕਾਲੀ। ਇਹ ਮਿੱਤਰ ਉਸ ਤੋਂ ਵੱਡੇ ਵੀ ਹਨ, ਉਹਦੇ ਹਾਣੀ ਵੀ ਤੇ ਉਮਰ ਵਿਚ ਛੋਟੇ ਵੀ। ਬੰਦਾ ਇਕ ਤੇ ਮਿੱਤਰ ਅਨੇਕ। ਸਾਰੇ ਲੇਖ ਸਮੇਂ ਨਾਲ ਕਦਮ ਮਿਲਾ ਕੇ ਚਲਦੇ ਹਨ। ਅੱਧੀ ਸਦੀ ਤੋਂ ਵੱਧ ਦਾ ਲੇਖਾ-ਜੋਖਾ।

ਪੁਸਤਕ ਵਿਚ ਲੇਖ ਵੀ ਹਨ, ਮੁਲਾਕਾਤਾਂ ਵੀ ਤੇ ਟਿੱਪਣੀਆਂ ਵੀ। ਲੇਖ ਤੇ ਟਿੱਪਣੀਆਂ ਕਾਵਿਕ ਵੀ ਹਨ, ਕਵਿਤਾ ਰੂਪੀ ਵੀ ਤੇ ਸਰਟੀਫਿਕੇਟ ਮਾਤਰ ਵੀ। ਕੁਦਰਤੀ ਹੈ ਕਿ ਇਹਨਾਂ ਵਿਚ ਸੰਧੂ ਦੀ ਸ਼ਖਸੀਅਤ ਦੀਆਂ ਹਾਂ-ਪੱਖੀ ਗੱਲਾਂ ਭਾਰੂ ਹੋਣ ਪਰ ਸਿਆਣਾ ਪਾਠਕ ਉਸਦੇ ਵਿਅਕਤਿਤਵ ਦੀਆਂ ਤ੍ਰੇੜਾਂ ਵੀ ਲੱਭ ਸਕਦਾ ਹੈ। ਉਸਦੇ ਬਾਰੇ ਲਿਖਣ ਵਾਲੇ ਲੇਖਕ, ਟਿੱਪਣੀਕਾਰ ਤੇ ਮੁਲਾਕਾਤੀ ਏਨੇ ਕੱਦ ਵਾਲੇ ਹਨ ਕਿ ਇਹ ਪੁਸਤਕ ਸੰਧੂ ਦੇ ਨਿੱਜ ਤਕ ਸੀਮਤ ਨਾ ਰਹਿ ਕੇ ਪਿਛਲੀ ਸਦੀ ਦੇ ਪਿਛਲੇ ਅੱਧ ਦੀ ਧੜਕਣ ਹੋ ਨਿਬੜਦੀ ਹੈ।

**ਸੁੰਦਰ ਦਿਖ** **ਪੰਨੇ 328** **ਮੁੱਲ : 350 ਰੁਪਏ**

**ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ**